## ਏਸੇ ਕਲਮ ਤੋਂ

ਕਹਾਣੀਆਂ –

ਇਸ਼ਕ ਜਿਨ੍ਹਾਂ ਦੀਂ ਹੱਡੀਂ ਰਚਿਆ
ਪ੍ਰੀਤਾਂ ਦੀ ਪਹਿਰੇਦਾਰ
ਭਾਬੀ ਮੈਨਾ
ਅਨੋਖੇ ਤੇ ਇਕੱਲੇ
ਮੇਰੀਆਂ ਚੋਣਵੀਆਂ ਕਹਾਣੀਆਂ
ਸ਼ਬਨਮ

ਨਾਵਲ –

ਅਣਵਿਆਹੀ ਮਾਂ

ਲੇਖ –

ਜ਼ਿੰਦਗੀ ਦੀ ਰਾਸ
ਨਵਾਂ ਸ਼ਿਵਾਲਾ
ਸਾਂਵੀਂ ਪੱਧਰੀ ਜ਼ਿੰਦਗੀ
ਸੁਖਾਵੀਂ ਸੁਧਰੀ ਜ਼ਿੰਦਗੀ
ਰੋਜ਼ਾਨਾ ਜ਼ਿੰਦਗੀ ਦੀ ਸਿਖਿਆ

ਨਾਟਕ –

ਕੋਧਰੇ ਦੀ ਰੋਟੀ
ਪ੍ਰੀਤ ਮੁਕਟ
ਰਾਜ ਕੁਮਾਰੀ ਲਤਿਕਾ
ਮੋਲੀਏਰ ਦੇ ਦੋ ਨਾਟਕ (ਅਨੁਵਾਦ)

# ਭੂਮਿਕਾ



ਤੁਸੀਂ ਸੜਕ ਤੇ ਤੁਰਦੇ ਤੁਰਦੇ ਕਿਸੇ ਸਿਪਾਹੀ ਦੀ ਜ਼ੰਜੀਰ ਨਾਲ ਹਥ-ਬਧੇ ਕੈਦੀ ਵੇਖ ਕੇ ਖੜੇ ਜਾਂਦੇ ਹੋ। ਕਦੇ ਕਦੇ ਇਹਨਾਂ ਕੈਦੀਆਂ ਦੇ ਪੈਰੀਂ ਲੋਹੇ ਦੀਆਂ ਬੇੜੀਆ ਵੀ ਕੱਸੀਆਂ ਹੁੰਦੀਆਂ ਹਨ। ਕਈ ਵਾਰੀ ਤੁਸੀਂ ਪੜ੍ਹਦੇ ਹੋ, ਡਾਕੂਆਂ ਨੇ ਪਿੰਡ ਲੁਟ ਲਿਆ, ਕਈ ਆਦਮੀ ਮਾਰ ਦਿਤੇ, ਤੇ ਕਈ ਵਾਰੀ ਇਹਨਾਂ ਡਾਕੂਆਂ ਨੂੰ ਫਾਂਸੀ ਮਿਲਦੀ ਵੀ ਸੁਣਦੇ ਹੋ।

ਇਹ ਵੀ ਕਦੇ ਸਹਿਕਦੀਆਂ ਮਾਵਾਂ ਦੇ ਘਰ ਜੰਮੇ ਸਨ। ਮਾਵਾਂ ਨੇ ਬੜੇ ਸੁਪਨੇ ਇਹਨਾਂ ਬਾਬਤ ਬਣਾਏ ਸਨ। ਇਹ ਆਪਣੇ ਮਾਪਿਆਂ ਦੇ ਵਾਰਸ ਹਨ। ਇਹਨਾਂ ਦੇ ਮਾਪਿਆਂ ਦੀ ਰੀਝ ਸੀ ਕਿ ਇਹ ਉਹਨਾਂ ਨਾਲੋਂ ਵਧੇਰੇ ਭਾਗਾਂ ਵਾਲੇ ਹੋਣਗੇ, ਤੇ ਚੰਗਿਓਂ ਯਾਦ ਕੀਤੇ ਜਾਣਗੇ।

ਤੇ ਜੇ ਇਹਨਾਂ ਦੇ ਮਾਪੇ ਜਿਊਂਦੇ ਹਨ, ਤਾਂ ਉਹ ਬੜੇ ਸ਼ਰਮਸਾਰ

ਹੁੰਦੇ ਹੋਣਗੇ। ਮਾਪਿਆਂ ਲਈ ਆਪਣੇ ਬਚੇ ਦੇ ਖ਼ਰਾਬ ਹੋਣ ਨਾਲੋਂ ਵਡੇਰੀ ਸ਼ਰਮ ਹੋਰ ਕੋਈ ਨਹੀਂ।

ਮਾਪਿਆਂ ਲਈ ਸਿਰਫ਼ ਵਾਰਸ ਮੰਗ ਛਡਣਾ ਹੀ ਕਾਫ਼ੀ ਨਹੀਂ, ਵਾਰਸਾਂ ਨੂੰ ਭਾਈਚਾਰੇ ਦੇ ਸੁਖਾਵੇਂ ਮੈਂਬਰ ਬਣਾਨਾ ਉਹਨਾਂ ਦਾ ਸਭ ਤੋਂ ਵਡਾ ਫ਼ਰਜ਼ ਹੁੰਦਾ ਹੈ। ਸਾਰੇ ਮਜ਼੍ਹਬ ਧਰਮ ਨਿਸਫ਼ਲ ਹਨ ਜੇ ਮਾਪੇ ਆਪਣੇ ਵਾਰਸਾਂ ਨੂੰ ਅਤਿ ਵਧੀਆ ਤਰਬੀਅਤ ਨਹੀਂ ਦੇਂਦੇ। ਵਰਤਮਾਨ ਨਸਲ ਭਾਵੇਂ ਕੇਡੀ ਚੰਗੀ ਹੋਵੇ, ਅਗਲੀ ਦੁਨੀਆਂ ਸਾਡੇ ਬਚਿਆਂ ਦੀ ਤਰਬੀਅਤ ਨਾਲੋਂ ਚੰਗੀ ਨਹੀਂ ਹੋ ਸਕਦੀ।

ਚੰਗੀ ਤਰਬੀਅਤ ਲਈ ਸਿਰਫ਼ ਵਿਦਿਆ ਜਾਂ ਹੁਨਰ ਹੀ ਕਾਫ਼ੀ ਨਹੀਂ, ਜ਼ਿੰਦਗੀ ਦੀ ਉਸ ਸਾਰੀ ਕੋਮਲਤਾ ਦੀ ਪਰਖ ਹੋਣੀ ਚਾਹੀਦੀ ਹੈ, ਜਿਹੜੀ ਐਨੀਆਂ ਸਦੀਆਂ ਵਿਚ ਇਕੱਠੀਆਂ ਹੋ ਕੇ ਮਨੁਖ ਦੀ ਵਿਰਾਸਤ ਬਣੀ ਹੈ। ਜਿਹੜੇ ਨੌਜਵਾਨਾਂ ਨੂੰ ਆਪਣੀ ਵਿਹਲ ਚੰਗੀ ਤਰ੍ਹਾਂ ਵਰਤਣ ਦਾ ਚੱਜ ਨਹੀਂ, ਉਹ ਚੰਗੇ ਕਾਮੇ ਹੁੰਦਿਆਂ ਹੋਇਆਂ ਵੀ ਕੁਰੱਖ਼ਤ, ਦੁਖਾਂਵੇਂ ਤੇ ਜੁਰਮ-ਰੁਚਿਤ ਹੋ ਜਾਂਦੇ ਹਨ। ਹਰ ਬਚੇ ਵਿਚ ਸ਼ੁਰੂ ਉਮਰ ਵਿਚ ਹੀ ਸੰਗੀਤ, ਮੁਸੱਵਰੀ, ਨਾਚ, ਕਵਿਤਾ, ਡਰਾਮੇ ਜਾਂ ਕਿਸੇ ਹੋਰ ਹੁਨਰ ਦਾ ਸ਼ੌਕ ਪੈਦਾ ਹੋ ਜਾਣਾ ਚਾਹੀਦਾ ਹੈ, ਤਾਕਿ ਵੀਹ ਪੰਝੀ ਵਰ੍ਹੇ ਦੀ ਉਮਰ ਤਕ ਜਦੋਂ ਉਹ ਕਿਸੇ ਹੁਨਰ ਵਿਚ ਨਿਪੁੰਨ ਹੋ ਜਾਵੇ, ਉਹਦੇ ਕੋਲ ਜ਼ਿੰਦਗੀ ਮਾਣਨ ਦੀ ਯੋਗਤਾ ਵੀ ਹੋਵੇ। ਜ਼ਿੰਦਗੀ ਮਾਣੀ ਜਾਵੇ ਬਿਨਾਂ ਆਪਣੇ ਭੇਤ ਨਹੀਂ ਦਸਦੀ। ਕੰਮ ਨਾਲ ਅਸੀਂ ਇਹਦੇ ਕੋਲੋਂ ਦੌਲਤ ਹਾਸਲ ਕਰ ਸਕਦੇ ਹਾਂ, ਪਰ ਇਹਦੇ ਡੂੰਘੇ ਭੇਤ ਇਹ ਉਹਨੂੰ ਹੀ ਦਸਦੀ ਹੈ ਜਿਹੜਾ ਵਿਹਲ ਕਢ ਕੇ ਇਹਨੂੰ ਪ੍ਰੇਮ-ਅਰਾਧਨਾ ਲਈ ਕੁਤਕੁਤਾ ਸਕਦਾ ਹੈ। ਏਸ ਪ੍ਰੇਮ-ਅਰਾਧਨਾ ਲਈ ਕੋਮਲ ਹੁਨਰ ਲੋੜੀਂਦੇ ਹਨ।

ਹਰ ਬਚੇ ਨੂੰ ਸਾਇੰਸ ਪੜ੍ਹਾਈ ਜਾਵੇ ਤਾਕਿ ਉਹ ਕੁਦਰਤ ਦੇ ਭੇਤਾਂ ਨੂੰ ਜਾਣ ਸਕੇ। ਉਹਨੂੰ ਮਨੁਖ ਦੀ ਤਾਰੀਖ਼ ਪੜ੍ਹਾਈ ਜਾਵੇ ਤਾਕਿ ਉਹ

ਆਪਣੇ ਵਰਤਮਾਨ ਭਾਈਚਾਰੇ ਦੀਆਂ ਬੁਨਿਆਦਾਂ ਸਮਝ ਸਕੇ। ਧਰਤੀ, ਫੁਲ, ਬਿਛ, ਜਾਨਵਰਾਂ ਦੀ ਵਿਦਿਆ ਦਿਤੀ ਜਾਵੇ ਤਾਕਿ ਉਹ ਸਮੁਚੇ ਜੀਵਨ-ਵਿਕਾਸ ਦੀ ਮੁਕੰਮਲ ਤਸਵੀਰ ਅਖਾਂ ਅਗੇ ਲਿਆ ਸਕੇ। ਉਸ ਨੂੰ ਆਪਣੇ ਜਿਸਮ ਦੀ ਸਾਰੀ ਵਾਕਫ਼ੀਅਤ ਕਰਾਈ ਜਾਏ ਤਾਕਿ ਉਹ ਤੰਦਰੁਸਤ ਰਹਿ ਸਕੇ।

ਉਸ ਨੂੰ ਆਪਣੀ ਜ਼ਬਾਨ ਵਿਚ ਮਹਾਰਤ ਦੁਆਈ ਜਾਏ, ਤਾਕਿ ਉਹ ਆਪਣੇ ਲੋਕਾਂ ਦੀ ਖ਼ਿਆਲ-ਬਣਤਰ ਸਮਝ ਸਕੇ, ਤੇ ਆਪਣੀ ਸਾਰੀ ਵਿਰਾਸਤ ਦੀ ਕਦਰ ਪਾ ਸਕੇ।

ਉਸ ਨੂੰ ਦੂਜੇ ਇਕ ਦੋ ਮੁਲਕਾਂ ਦੀਆਂ ਜ਼ਬਾਨਾਂ ਪੜ੍ਹਾਈਆਂ ਜਾਣ ਤਾਕਿ ਉਹਦੀ ਰੂਹ ਕੌਮਾਂਤ੍ਰੀ ਹੋ ਸਕੇ, ਤੇ ਉਹ ਆਪਣੇ ਮੁਲਕ ਦੀ ਸਰਹੱਦ ਤੋਂ ਪਾਰਲੀ ਦੁਨੀਆਂ ਨੂੰ ਸਮਝ ਸਕੇ।

ਖੇਡਾਂ ਵਿਚ ਉਹਦਾ ਸ਼ੌਕ ਪੂਰਾ ਕੀਤਾ ਜਾਏ ਤਾਕਿ ਜਿਸਮ ਮਜ਼ਬੂਤ ਕਰਨ ਦੇ ਇਲਾਵਾ, ਉਹਨੂੰ ਸਾਥੀਆਂ ਨਾਲ ਰਵਾਦਾਰੀ ਤੇ ਜਿਤਣ ਹਾਰਨ ਦੀ ਜਾਚ ਆ ਸਕੇ। ਸੈਰ, ਸਫ਼ਰ, ਲੰਮੇ ਦੌਰੇ, ਪਰਬਤਾਂ ਉਤੇ ਚੜ੍ਹਾਈ, ਦਰਿਆਵਾਂ ਵਿਚ ਤਰਨਾ, ਜੰਗਲਾਂ ਵਿਚ ਛੁਟੀਆਂ ਮੰਨਾਣੀਆਂ ਮਨੁਖ ਦੀ ਰੂਹ ਵਿਚ ਇਕ ਅਨੋਖਾ ਸਾਂਵਾਂਪਨ ਲਿਆਉਂਦੇ ਹਨ, ਅਖਾਂ ਵਿਚ ਕੋਈ ਅਨੋਖੀ ਦੁਨੀਆਂ ਲਿਆ ਵਸਾਂਦੇ ਹਨ।

ਆਪਣੇ ਬਚਿਆਂ ਲਈ ਜਾਇਦਾਦਾਂ ਛਡਣਾ ਬੇਕਾਰ ਹੈ। ਮਾਪਿਆਂ ਦੇ ਧਨ ਦੀ ਸਭ ਤੋਂ ਚੰਗੀ ਵਰਤੋਂ ਬਚਿਆਂ ਨੂੰ ਵਧ ਤੋਂ ਵਧ ਹੁਨਰ, ਤਰਬੀਅਤ ਤੇ ਤਜਰਬਾ ਦੇਣ ਵਿਚ ਹੈ। ਜਿਸ ਚੰਗੇ ਤਜਰਬੇ ਵਿਚੋਂ ਤੁਸੀਂ ਉਹਨਾਂ ਨੂੰ ਲੰਘਾਣ ਦੀ ਸਮ੍ਰਥਾ ਰਖਦੇ ਹੋ, ਸੰਕੋਚ ਨਾ ਕਰੋ। ਬਚੇ ਦੀ ਸੁਹਣੀ, ਮਿਕਨਾਤੀਸੀ, ਸੁਚੱਜੀ ਤੇ ਸੁਖਾਵੀਂ ਸ਼ਖ਼ਸੀਅਤ ਸਭ ਤੋਂ ਵਧੀਆ ਜਾਇਦਾਦ ਹੈ।

ਪਰ ਇਹ ਸਭ ਕੁਝ ਕੀਤਾ ਜਾ ਸਕਦਾ ਹੈ, ਜੇ ਬੱਚੇ ਨੂੰ ਆਪਣਾ

ਚੰਗਾ ਭਾਗ ਸਮਝਿਆ ਜਾਵੇ। ਇਹੀ ਭਾਗ ਜਿਊਣ ਵਾਲਾ ਹੈ, ਸਾਡਾ ਬਾਕੀ ਦਾ ਭਾਗ ਇਸ ਨਾਲੋਂ ਪਹਿਲਾਂ ਮਰ ਜਾਣ ਵਾਲਾ ਹੈ। ਏਸ ਭਾਗ ਦਾ ਆਦਰ ਕੀਤਾ ਜਾਵੇ, ਤੇ ਆਪਣਾ, ਆਪਣੇ ਸਾਰੇ ਘਰ ਦਾ ਜੀਵਨ ਏਸ ਭਾਗ ਦੇ ਅਨਕੂਲ ਬਣਾਇਆ ਜਾਏ। ਬਚੇ ਘਰ ਦੀ ਸਿਰਫ਼ ਸਿਰਦਰਦੀ ਹੀ ਨਹੀਂ ਕਿ ਇਹਨਾਂ ਨੂੰ ਅਗਾਂਹ ਪਿਛਾਂਹ ਕਰ ਕੇ ਬੁਤ ਲੰਘਾ ਲਿਆ ਜਾਵੇ। ਘਰ ਹੈ ਈ ਇਹਨਾਂ ਲਈ। ਘਰ ਦਾ ਬਜਟ, ਛੁਟੀਆਂ, ਖ਼ੁਸ਼ੀਆਂ, ਗਰਮੀਆਂ, ਆਉਣਾ ਜਾਣਾ ਸਭ ਬਚਿਆਂ ਦੇ ਭਵਿਖ ਦੇ ਅਧੀਨ ਹੋਣ।

ਬੱਚਾ ਆਦਮੀ ਦਾ ਪਿਤਾ ਹੈ, ਆਦਮੀ ਬਚੇ ਦਾ ਪਿਤਾ ਨਹੀਂ। ਆਦਮੀ ਤੋਂ ਬੱਚਾ ਨਹੀਂ ਬਣਦਾ, ਬਚੇ ਤੋਂ ਆਦਮੀ ਬਣਦਾ ਹੈ। ਇਹਦਾ ਅਰਥ ਇਹ ਹੈ ਕਿ ਹਰ ਕਿਸੇ ਦੀ ਆਦਮੀਅਤ ਉਹਦੇ ਬਚਪਨ ਉਤੇ ਉਸਾਰੀ ਇਮਾਰਤ ਹੈ, ਜਿਹੋ ਜਿਹਾ ਬਚਪਨ ਹੋਵੇਗਾ ਓਹੋ ਜਿਹੀ ਆਦਮੀਅਤ ਹੋਣ ਦੀ ਸੰਭਾਵਨਾ ਹੋਵੇਗੀ।

ਏਸ ਲਈ ਜਿਹੜੇ ਲੋਕ ਚਾਹੁੰਦੇ ਹਨ ਕਿ ਦੁਨੀਆਂ ਚੰਗੀ ਹੋ ਜਾਵੇ, ਇਹਦੇ ਲੋਕ ਜੇਲ੍ਹ-ਖ਼ਾਨਿਆਂ ਵਿਚ ਕੈਦੀ ਨਾ ਹੋਣ, ਇਹਦੇ ਲੋਕ ਸੁਖਲੇ ਤੇ ਚੰਗੇ ਸ਼ੌਕਾਂ ਵਾਲੇ ਹੋਣ, ਤਾਂ ਹਰੇਕ ਵਿਆਹੇ ਹੋਏ ਜੋੜੇ ਨੂੰ ਆਪਣੀ ਸਾਰੀ ਜ਼ਿੰਦਗੀ ਆਪਣੇ ਵਾਰਸ ਬਚੇ ਦੀ ਬਣਦੀ ਤਕਦੀਰ ਦੇ ਸਨਮੁਖ ਗੁਜ਼ਾਰਨੀ ਚਾਹੀਦੀ ਹੈ। ਜੋ ਬਚੇ ਲਈ ਚੰਗਾ ਨਹੀਂ, ਉਹ ਮਾਪਿਆਂ ਲਈ ਵੀ ਚੰਗਾ ਨਹੀਂ।

ਜਿਸ ਵਹਿਸ਼ਤ ਦਾ ਪਿਛਲੇ ਮਹੀਨਿਆਂ ਵਿਚ ਅੰਮ੍ਰਿਤਸਰ ਤੇ ਲਾਹੌਰ ਦੀਆਂ ਗਲੀਆਂ ਅੰਦਰ ਮੁਕੰਮਲ ਰਾਜ ਰਿਹਾ ਹੈ, ਉਹਦੇ ਰੂਬਰੂ ਸਾਨੂੰ ਮੰਨਣਾ ਪਵੇਗਾ ਕਿ ਅਜੇ ਤਕ ਸਾਡੇ ਮਜ਼੍ਹਬ, ਸਾਰੀ ਸਰਕਾਰ, ਸਾਡੇ ਘਰਾਂ, ਸਾਡੇ ਦਿਲਾਂ, ਸਾਡੇ ਦਿਮਾਗ਼ਾਂ ਵਿਚ ਬਹੁਤੀ ਵਹਿਸ਼ਤ ਤੇ ਥੋੜੀ ਇਨਸਾਨੀਅਤ ਹੈ।

ਵਹਿਸ਼ੀ ਤੇ ਇਨਸਾਨ ਵਿਚ ਇਹ ਫ਼ਰਕ ਹੈ ਕਿ ਵਹਿਸ਼ੀ ਦੀ ਭੁਲ ਉਹਦਾ ਆਪਣਾ ਆਪ ਹੈ, ਪਰ ਇਨਸਾਨ ਦੀ ਜ਼ਿੰਦਗੀ ਦੀ ਭੁਲ ਦਾ ਵਡਾ

ਭਾਗ ਦੂਜੇ ਦਾ ਖ਼ਿਆਲ ਹੈ। ਇਨਸਾਨ ਤਸਵੀਰ ਖਿਚ ਸਕਦਾ ਹੈ, ਗੌਂ ਸਕਦਾ ਹੈ, ਪਿਆਰ ਕਰ ਸਕਦਾ ਹੈ, ਕੁਰਬਾਨ ਹੋ ਸਕਦਾ ਹੈ, ਖਿਮਾ ਕਰ ਸਕਦਾ ਹੈ, ਤਾਰੀਫ਼ ਕਰ ਸਕਦਾ ਹੈ, ਚੰਗੇਰੀ ਦੁਨੀਆਂ ਦਾ ਸੁਪਨਾ ਵੇਖ ਸਕਦਾ, ਤੇ ਏਸ ਸੁਪਨੇ ਉਤੇ ਵਰਤਮਾਨ ਤੇ ਭਵਿਖ ਦੋਵੇਂ ਲਾ ਸਕਦਾ ਹੈ।

ਪ੍ਰੀਤ ਨਗਰ
੧੩-੭-੪੭

ਗੁਰਬਖ਼ਸ਼ ਸਿੰਘ



# ਮਨੁਖ ਦੇ ਵਾਰਸਾਂ ਬਾਰੇ ਕੁਝ ਵਿਚਾਰ

ਕਦੇ ਨਾ ਡਰੋ ਕਿ ਬਹੁਤੀ ਖ਼ੁਸ਼ੀ ਨਾਲ ਤੁਸੀਂ ਬਚਿਆਂ ਨੂੰ ਵਿਗਾੜ ਲਵੋਗੇ। ਖ਼ੁਸ਼ੀ ਹੀ ਉਹ ਵਾਯੂ-ਮੰਡਲ ਹੈ ਜਿਦ੍ਹੇ ਵਿਚ ਸਾਰੇ ਚੰਗੇ ਪਿਆਰ ਉਗਦੇ ਹਨ – ਉਹ ਨਰੋਇਆ ਨਿਘ ਜਿਹੜਾ ਦਿਲ ਦੇ ਲਹੂ ਨੂੰ ਖੁਲ੍ਹਾ ਤੇ ਅਰੋਗ ਦੌਰਾ ਕਰਾਣ ਲਈ ਜ਼ਰੂਰੀ ਹੈ; ਨਾਖ਼ੁਸ਼ੀ ਉਹ ਠੰਢਾ ਜਮਾ ਪੈਦਾ ਕਰਨ ਵਾਲਾ ਭਾਰ ਹੈ, ਜਿਹੜਾ ਕਿਤੇ ਸੋਜ ਪਾ ਦੇਂਦਾ ਹੈ, ਕਿਤੇ ਫੋੜਾ ਉਠਾ ਦੇਂਦਾ ਹੈ ਤੇ ਸਭ ਤੋਂ ਭੈੜਾ ਉਹ ਮਨ ਦਾ ਸਾਵਾ ਪੀਲਾ ਰੋਗ ਪੈਦਾ ਕਰ ਦੇਂਦਾ ਹੈ – ਬੀਮਾਰ ਖ਼ਸਲਤ।

[ਬਰੇ

ਬਚੇ ਨਮੂਨੇ ਮੰਗਦੇ ਹਨ – ਏਨੀ ਨੁਕਤਾਚੀਨੀ ਨਹੀਂ ਮੰਗਦੇ।

[ਜੋਬਰਟ

ਜੇ ਮੈਥੋਂ ਕੋਈ ਪੁਛੇ ਕਿ ਬਚਿਆਂ ਦੇ ਉਸਤਾਦਾਂ ਲਈ ਅਤਿ ਲੋੜੀਂਦੀ ਇਕ ਸਿਫ਼ਤ ਕਿਹੜੀ ਹੈ, ਤਾਂ ਮੈਂ ਆਖਾਂਗਾ – ਸਬਰ।

ਬਚਿਆਂ ਦੇ ਰੋਣਾਂ ਨਾਲ ਸਬਰ, ਉਹਨਾਂ ਦੀ ਉਨਤੀ ਤੇ ਸਮਝਦਾਰੀ ਨਾਲ ਸਬਰ। ਉਸਤਾਦਾਂ ਲਈ ਏਨੀ ਜ਼ਰੂਰਤ ਖ਼ਾਸ ਲਿਆਕਤਾਂ ਤੇ ਅਕਲਾਂ ਦੀ ਨਹੀਂ, ਜਿੰਨੀ ਬਾਰ ਬਾਰ ਪਹਿਲੇ ਨੇਮਾਂ ਉਤੇ ਸਬਰ ਨਾਲ ਚਲ ਸਕਣ ਦੀ

ਹੈ, ਰੋਜ਼ਾਨਾ ਥੋੜੀ ਥੋੜੀ ਉਸਾਰੀ ਕੀਤੀ ਜਾਵੇ; ਕਦੇ ਵਿਤਫ਼ਾਕੀਆ ਜਾਂ ਜ਼ਿਦੀ ਰੁਕਾਵਟਾਂ ਉਤੇ ਵੀ ਛਿੱਥਿਆਂ ਨਾ ਪੈਣਾ, ਗ਼ਲਤ ਨਿਰਨੇ ਕੀਤੀ ਸ਼ੁਧਤਾ ਦੇ ਨਾਪਾਂ ਨਾਲ ਬਚੇ ਨੂੰ ਕਦੇ ਅਕਾਓ ਨਾ। ਜੇ ਨੇਕੀ ਬੜਾ ਉਦਾਸ ਤੇ ਖਿਚਿਆ ਖਿਚਿਆ ਮੂੰਹ ਬਣਾ ਕੇ ਬਚੇ ਕੋਲ ਆਵੇ, ਤੇ ਸੁਤੰਤਰਤਾ ਤੇ ਐਸ਼ ਪਿਆਰਾ ਮੂੰਹ ਬਣਾ ਕੇ ਆਉਣ, ਤਾਂ ਸਮਝੋ ਤੁਹਾਡੀ ਮਿਹਨਤ ਸਭ ਵਿਅਰਥ ਗਈ। ਨੇਕੀ ਦਾ ਮੂੰਹ ਬਚੇ ਨੂੰ ਐਸ਼ ਤੇ ਸੁਤੰਤਰਤਾ ਨਾਲੋਂ ਵੀ ਵਧ ਖਿੜਿਆ ਦਿਸਣਾ ਚਾਹੀਦਾ ਹੈ।

[ਫ਼ੈਨੇਲਾਨ

ਭਾਵੇਂ ਇਹ ਗਲ ਚੰਗੀ ਹੈ ਜਾਂ ਮੰਦੀ,ਪਰ ਹੈ ਇਹ ਏਸੇ ਤਰ੍ਹਾਂ ਕਿ ਬੱਚਾ ਏਨਾ ਦੱਸਿਆਂ ਨਹੀਂ ਸਿਖਦਾ, ਜਿੰਨਾ ਉਹ ਆਪ ਆਪਣੇ ਦੁਆਲੇ ਹੁੰਦੇ ਅਮਲਾਂ ਨੂੰ ਵੇਖ, ਬੋਲੇ ਜਾਂਦੇ ਸ਼ਬਦਾਂ ਨੂੰ ਸੁਣ, ਤੇ ਵਾਹ ਪੈਣ ਵਾਲਿਆਂ ਦੇ ਚਿਹਰਿਆਂ ਦੇ ਪ੍ਰਭਾਵ ਤੋਂ ਸਿਖਦਾ ਹੈ। ਏਸ ਲਈ ਬੜਾ ਜ਼ਰੂਰੀ ਹੈ ਕਿ ਬਚੇ ਦੇ ਸਨੇਹੀ ਹਮੇਸ਼ਾਂ ਚੁਕੰਨੇ ਰਹਿਣ, ਬਚੇ ਦੀ ਮੌਜੂਦਗੀ ਵਿਚ ਕੋਈ ਮਾੜੀ ਹਰਕਤ ਨਾ ਕਰਨ, ਨਾ ਕੋਝਾ ਸ਼ਬਦ ਬੋਲਣ।

[ਜੈਬ

ਬਚਿਆਂ ਨੂੰ ਜਿਹੜੇ ਕੰਮ ਦਿਤੇ ਜਾਣ, ਉਹ ਸਾਧਾਰਨ ਹੋਣੇ ਚਾਹੀਦੇ ਹਨ। ਜਿਹੜੇ ਕੰਮ ਉਹਨਾਂ ਲਈ ਕਰਨੇ ਮੁਸ਼ਕਲ ਹੋਣ, ਉਹ ਉਹਨਾਂ ਦੇ ਸਰੀਰ ਤੇ ਮਨ ਦੋਹਾਂ ਲਈ ਹਾਨੀਕਾਰਕ ਹੁੰਦੇ ਹਨ – ਏਥੋਂ ਤਕ ਕਿ ਅਖ਼ਲਾਕ ਉਤੇ ਵੀ ਮਾੜਾ ਅਸਰ ਪਾਂਦੇ ਹਨ। ਪਰ ਇਹ ਅਤਿ ਜ਼ਰੂਰੀ ਗਲ ਹੈ ਕਿ ਜਿਹੜਾ ਕੰਮ ਉਹਨਾਂ ਨੂੰ ਕਰਨ ਲਈ ਆਖਿਆ ਜਾਵੇ, ਉਹ ਠੀਕ ਵੇਲੇ ਸਿਰ ਤੇ ਸਹੀ ਤੌਰ ਉਤੇ ਉਹ ਪੂਰਾ ਕਰਨ। ਇਹ ਅਗਲੀ ਉਮਰ ਵਿਚ ਆਪਣੇ ਫ਼ਰਜ਼ ਪੂਰੀ ਤੇ ਦਿਆਨਤਦਾਰੀ ਨਾਲ ਨਿਭਾਣ ਦੀ ਆਦਤ ਉਹਨਾਂ ਵਿਚ ਪਾ ਦੇਵੇਗਾ।

[ਹੇਅਰ

ਬਚਿਆਂ ਦੀ ਪਾਲਨਾ ਅਨੇਕਾਂ ਚਿੰਤਾਵਾਂ ਲਿਆਉਂਦੀ ਹੈ, ਚਿੰਤਾਵਾਂ ਬੁਢਾਪਾ ਛੇਤੀ ਲਿਆਉਂਦੀਆਂ ਹਨ, ਪਰ ਜਿਹੜਾ ਸੁਖ ਚੰਗੀ ਸੰਤਾਨ ਦੇ ਅਹਿਸਾਸ ਵਿਚੋਂ ਮਿਲਦਾ ਹੈ, ਉਹ ਸਾਰੇ ਦੁਖਾਂ ਉਤੇ ਮਲ੍ਹਮ ਲਾ ਕੇ

ਸਮੇਂ ਦੇ ਫਟ ਮੇਲ ਦੇਂਦਾ ਹੈ, ਚੰਗੀ ਸੰਤਾਨ ਦੇ ਜੀਵਨ ਵਿਚ ਮਾਪੇ ਫੇਰ ਜਿਊਂਦੇ ਹਨ, ਪਿਆਰ ਕਰਦੇ, ਵਿਆਹ ਕਰਦੇ, ਮੱਲਾਂ ਮਾਰਦੇ ਤੇ ਜਿੱਤਦੇ ਹਨ, ਤੇ ਬਚਿਆਂ ਲਈ ਉਹਨਾਂ ਦੇ ਦਿਲਾਂ ਵਿਚ ਏਨੀ ਅਪਣੱਤ ਹੋ ਜਾਂਦੀ ਹੈ ਕਿ ਬਚਿਆਂ ਦੀਆਂ ਖ਼ੁਸ਼ੀਆਂ ਉਹਨਾਂ ਦੀਆਂ ਆਪਣੀਆਂ ਬਣ ਜਾਂਦੀਆਂ ਹਨ।

[ ਆਰ. ਪਾਮਰ

ਬਚਿਆਂ ਨਾਲ ਤੁਹਾਡਾ ਪਹਿਲਾ ਫ਼ਰਜ਼ ਉਹਨਾਂ ਨੂੰ ਖ਼ੁਸ਼ ਰਖਣਾ ਹੈ। ਜੇ ਤੁਸਾਂ ਉਹਨਾਂ ਨੂੰ ਖ਼ੁਸ਼ ਨਹੀਂ ਰਖਿਆ, ਤੁਸਾਂ ਉਹਨਾਂ ਨਾਲ ਇਨਸਾਫ਼ ਨਹੀਂ ਕੀਤਾ। ਕੋਈ ਹੋਰ ਦਾਤ ਜਾਂ ਸੁਗਾਤ ਏਸ ਘਾਟ ਨੂੰ ਪੂਰਾ ਨਹੀਂ ਕਰ ਸਕਦੀ।

[ ਬਕਸਟਨ

ਬੱਚੇ ਬੇਕਾਰ ਰਹਿਣ ਨੂੰ ਨਫ਼ਰਤ ਕਰਦੇ ਹਨ। ਏਸ ਲਈ ਵਡੀ ਇਹਤਿਆਤ ਇਹ ਹੋਣੀ ਚਾਹੀਦੀ ਹੈ ਕਿ ਉਹਨਾਂ ਨੂੰ ਕਿਸੇ ਨਾ ਕਿਸੇ ਇਹੋ ਜਿਹੇ ਰੁਝੇਵੇਂ ਵਿਚ ਲਾਈ ਰਖਿਆ ਜਾਏ ਜਿਹੜਾ ਉਹਨਾਂ ਲਈ ਲਾਭਦਾਇਕ ਹੋਵੇ।

[ ਲਾਕ

ਵਡਿਆਂ ਲਈ ਮਜਬੂਰੀ ਸਤਕਾਰ ਬਚਿਆਂ ਉਤੇ ਠੋਸਣਾ ਨਹੀਂ ਚਾਹੀਦਾ। ਜੇ ਬਚੇ ਸਾਨੂੰ ਮੂਰਖ ਸਮਝਦੇ ਹਨ, ਤਾਂ ਅਸੀਂ ਉਹਨਾਂ ਨੂੰ ਜ਼ੋਰੀ ਰੋਕ ਨਹੀਂ ਸਕਾਂਗੇ, ਉਹ ਦਿਲੋਂ ਸਾਨੂੰ ਉਹੀ ਕੁਝ ਸਮਝਣਗੇ, ਜੋ ਅਸੀਂ ਉਹਨਾਂ ਨੂੰ ਦਿਸਦੇ ਹਾਂ।

[ ਬਰਟਰੰਡ ਰਸਲ

ਉਮਰ ਦਾ ਸਤਕਾਰ ਜਵਾਨੀ ਦੀਆਂ ਵਡੀਆਂ ਖ਼ੂਬਸੂਰਤੀਆਂ ਵਿਚੋਂ ਹੈ। ਜਿਹੜੇ ਬਚੇ ਵਡਿਆਂ ਹੋ ਕੇ ਆਪਣੇ ਮਾਤਾ ਪਿਤਾ ਦਾ ਆਦਰ ਕਰਦੇ ਤੇ ਉਹਨਾਂ ਦੇ ਸੁਖ ਦਾ ਖ਼ਿਆਲ ਰਖਦੇ ਹਨ, ਉਹ ਜ਼ਿੰਦਗੀ ਨੂੰ ਦੋ ਖ਼ੂਬਸੂਰਤੀ ਝਾਤੀਆਂ ਦੇਂਦੇ ਹਨ : ੧. ਸਤਕਾਰਿਆ ਹੋਇਆ ਬੁਢਾਪਾ, ੨. ਸ਼ਕਤੀ ਸ਼ਾਲੀ ਸਨਿਮ੍ਰ ਜਵਾਨੀ।

[ ਪ੍ਰੀਤ ਲੜੀ





"ਸਿਰਫ਼ ਮਨੁਖੀ ਨਸਲ ਨੂੰ ਕਾਇਮ ਰਖਣ ਲਈ ਹੀ ਨਹੀਂ, ਬਚੇ ਰਬ ਕਿਸੇ ਹੋਰ ਮਨੋਰਥ ਲਈ ਵੀ ਭੇਜਦਾ ਹੈ – ਸਾਡੇ ਦਿਲ ਵਡੇ ਕਰਨ ਲਈ; ਤੇ ਸਾਨੂੰ ਨਿਸ਼ਕਾਮਤਾ ਦਾ ਸਬਕ ਦੇਣ ਲਈ, ਤੇ ਸਾਨੂੰ ਹਮਦਰਦੀਆਂ ਤੇ ਪਿਆਰਾਂ ਨਾਲ ਭਰਪੂਰ ਕਰਨ ਲਈ; ਸਾਡੀਆਂ ਆਤਮਾਵਾਂ ਨੂੰ ਉਚੇਰੇ ਆਦਰਸ਼ ਦੇਣ ਲਈ, ਸਾਡੀਆਂ ਸੁਰਤੀਆਂ ਤੇ ਸ਼ਕਤੀਆਂ ਨੂੰ ਵਡੇਰੇ ਆਹਰ ਸੌਂਪਣ ਲਈ; ਤੇ ਸਾਡੇ ਘਰਾਂ ਵਿਚ ਰੋਸ਼ਨ ਮੁਖੜੇ, ਪ੍ਰਸੰਨ ਮੁਸਕਰਾਹਟਾਂ, ਤੇ ਪਿਆਰੇ ਕੋਮਲ ਦਿਲਾਂ ਦੀ ਰੌਣਕ ਲਾਉਣ ਲਈ ।

"ਮੇਰੀ ਆਤਮਾ ਪਰਮ-ਪਿਤਾ ਨੂੰ ਪੂਜਦੀ ਹੈ ਜਿਸ ਨੇ ਸਾਡੀ ਧਰਤੀ ਨੂੰ ਬਚਿਆਂ ਨਾਲ ਖਿੜਾ ਦਿਤਾ ਹੈ ।"

[ ਮੇਰੀ ਹੋਵਿਟ



# ਵਸ਼ਿਸ਼ਟ ਬੁੱਧੀ

ਸਕੂਲਾਂ ਵਿਚ ਅਸੀਂ ਵੇਖਦੇ ਹਾਂ, ਕਈ ਬੱਚੇ ਬੜੀ ਛੇਤੀ ਗਲ ਸਮਝ ਜਾਂਦੇ ਹਨ, ਸਬਕ ਯਾਦ ਕਰ ਲੈਂਦੇ ਹਨ, ਤੇ ਕਈਆਂ ਦੀ ਸਮਝ ਬੜੀ ਮੋਟੀ ਹੁੰਦੀ ਹੈ।

ਰੋਜ਼ਾਨਾ ਜ਼ਿੰਦਗੀ ਵਿਚ ਵੀ ਕੋਈ ਕੋਈ ਇਸਤ੍ਰੀ ਮਰਦ ਇਹੋ ਜਿਹੇ ਹੁੰਦੇ ਹਨ ਕਿ ਬੜੀ ਦਲੇਰੀ ਨਾਲ ਹਰ ਮੌਕੇ ਦੀ ਅਸਲੀਅਤ ਨੂੰ ਸਮਝ ਜਾਂਦੇ ਤੇ ਠੀਕ ਫ਼ੈਸਲੇ ਕਰਦੇ ਹਨ, ਤੇ ਕਈ ਇਹੋ ਜਿਹੇ ਜਿਹੜੇ ਕਦੇ ਵੀ ਫ਼ੈਸਲਾ ਨਹੀਂ ਬਣਾ ਸਕਦੇ ।

ਆਮ ਤੌਰ ਉਤੇ ਉਸ ਨੂੰ ਵਸ਼ਿਸ਼ਟ ਬੁੱਧ ਆਖਿਆ ਜਾਂਦਾ ਹੈ, ਜਿਸ ਦੀ ਬੁੱਧੀ ਔਸਤ ਅਕਲ ਨਾਲੋਂ ਚਾਲੀ ਫ਼ੀ ਸਦੀ ਵਧ ਹੋਵੇ। ਦੂਣੀ ਬੁੱਧੀ ਵਾਲੇ ਵੀ ਲੋਕ ਹੁੰਦੇ ਹਨ, ਪਰ ਬੜੇ ਟਾਂਵੇਂ।

ਪਿਛਲੇ ਸਮੇਂ ਨਾਲੋਂ ਹੁਣ ਬਹੁਤੇ ਵਸ਼ਿਸ਼ਟ ਬੁੱਧੀ ਵਾਲੇ ਪੈਦਾ ਹੋ ਰਹੇ ਹਨ । ਸਿਰਫ਼ ਅਜੇ ਸਾਰਿਆਂ ਦੀ ਬੁੱਧੀ ਪ੍ਰਫੁਲਤ ਹੋਣ ਦੇ ਸਾਮਾਨ ਪੈਦਾ ਨਹੀਂ ਕੀਤੇ ਜਾ ਸਕੇ ।

ਸਾਇੰਸ ਦੀ ਸਿਫ਼ਾਰਸ਼ ਹੈ ਕਿ ਮੁਲਕ ਦੀ ਖ਼ੁਸ਼ਹਾਲੀ ਤੇ ਖ਼ੁਦ-ਮੁਖਤਾਰੀ

ਲਈ ਇਹ ਬੜਾ ਹਛਾ ਸਾਧਨ ਹੈ ਕਿ ਯੋਗ ਪ੍ਰੀਖਿਆ ਨਾਲ ਆਪਣੇ ਬਚਿਆਂ ਵਿਚੋਂ ਵਸ਼ਿਸ਼ਟ ਬਚਿਆਂ ਨੂੰ ਢੂੰਡ ਲਿਆ ਜਾਵੇ, ਤੇ ਉਹਨਾਂ ਉਤੇ ਮਿਹ- ਨਤ ਕੀਤੀ ਜਾਵੇ। ਕਈ ਵਸ਼ਿਸ਼ਟ ਬੱਚੇ ਮੁਨਾਸਬ ਹਾਲਤ ਦੀ ਅਣਹੋਂਦ ਕਰ ਕੇ ਬੜੇ ਨਾਕਾਮਯਾਬ ਇਸਤ੍ਰੀਆਂ ਮਰਦ ਬਣਦੇ ਹਨ। ਇਹ ਬੜਾ ਕੌਮੀ ਨੁਕਸਾਨ ਹੈ। ਕਿਸੇ ਕਾਨ ਨੂੰ ਅਣਗਹਿਲੀ ਵਿਚ ਸੁਟ ਛਡਿਆਂ ਏਨਾ ਘਾਟਾ ਨਹੀਂ, ਜਿੰਨਾ ਵਸ਼ਿਸ਼ਟ ਬੱਚੇ ਦੀ ਸ਼ਖ਼ਸੀਅਤ ਅਧੂਰੀ ਰਹਿਣ ਦੇਣ ਵਿਚ ਹੈ।

ਵਸ਼ਿਸ਼ਟ ਬੁੱਧੀ ਜਨਮ ਤੇ ਆਲੇ ਦੁਆਲੇ ਦੀ ਕ੍ਰਿਤ ਹੁੰਦੀ ਹੈ।

ਸ਼ਖ਼ਸੀਅਤ ਸਿਰਫ਼ ਆਲੇ ਦੁਆਲੇ ਦੀ ਕ੍ਰਿਤ ਹੁੰਦੀ ਹੈ।

ਚੰਗਾ ਆਲਾ ਦੁਆਲਾ ਮਾਮੂਲੀ ਬੁੱਧੀ ਵਿਚੋਂ ਵੀ ਇਕ ਬੜੀ ਪ੍ਰਭਾ- ਵਸ਼ੀਲ ਸ਼ਖ਼ਸੀਅਤ ਪੈਦਾ ਕਰ ਸਕਦਾ ਹੈ। ਚੰਗੇ ਆਲੇ ਦੁਆਲੇ ਦੀ ਅਣ- ਹੋਂਦ ਕਰਕੇ ਵਸ਼ਿਸ਼ਟ ਬੁੱਧੀ ਵੀ ਬਿਨਾਂ ਸ਼ਖ਼ਸੀਅਤ ਰਹਿ ਜਾਵੇਗੀ। ਕਈ ਵਸ਼ਿਸ਼ਟ ਬੁੱਧੀ ਵਾਲੇ ਸ਼ਖ਼ਸੀਅਤ ਤੋਂ ਖ਼ਾਲੀ ਹੁੰਦੇ ਹਨ।

ਸ਼ਖ਼ਸੀਅਤ ਉਤੇ ਬਚਪਨ ਦੇ ਹਾਲਾਤ ਦਾ ਬੜਾ ਅਸਰ ਪੈਂਦਾ ਹੈ, ਬਜ਼ੁਰਗਾਂ ਦੀ ਨਕਲ, ਬਚਪਨ ਦੀਆਂ ਮੁਹੱਬਤਾਂ ਤੇ ਨਫ਼ਰਤਾਂ ਸਾਰੀ ਜ਼ਿੰਦਗੀ ਉਤੇ ਬੜਾ ਡੂੰਘਾ ਅਸਰ ਪਾਂਦੀਆਂ ਹਨ। ਏਸੇ ਲਈ ਅਜ ਜ਼ਰੂਰੀ ਸਮਝਿਆ ਗਿਆ ਹੈ ਕਿ ਬਚਿਆਂ ਨੂੰ ਚੰਗੇ ਆਲੇ ਦੁਆਲੇ ਵਾਲੇ ਸਕੂਲਾਂ ਵਿਚ ਪੜ੍ਹਾਇਆ ਜਾਵੇ, ਚੰਗੀ ਸਭਿਅਤਾ ਵਾਲੇ ਉਸਤਾਦਾਂ ਕੋਲੋਂ ਸਿਖਿਆ ਦੁਆਈ ਜਾਵੇ। ਇਹ ਬੜਾ ਖ਼ਤਰਨਾਕ ਸਾਧਨ ਹੈ ਕਿ ਬਚਿਆਂ ਦੇ ਉਸਤਾਦ ਥੋੜੀ ਵਿਦਿਆ ਤੇ ਥੋੜੀ ਤਨਖ਼ਾਹ ਵਾਲੇ ਹੋਣ। ਇਹ ਠੀਕ ਹੈ ਕਿ ਬਚੇ ਨੇ ਸਿਰਫ਼ ਸ਼ੁਰੂ ਅੱਖਰ ਹੀ ਪੜ੍ਹਨੇ ਹੁੰਦੇ ਹਨ, ਤੇ ਇਹ ਅੱਖਰ ਕੋਈ ਮਿਡਲ ਜਾਂ ਪ੍ਰਾਇਮਰੀ ਪਾਸ ਉਸਤਾਦ ਵੀ ਪੜ੍ਹਾ ਸਕਦਾ ਹੈ।

ਪਰ ਸਾਇੰਸ ਨੇ ਸਾਬਤ ਕਰ ਦਿਤਾ ਹੈ ਕਿ ਬਚੇ ਦੀ ਮਨੁਖਤਾ ਦੀ ਬੁਨਿਆਦ ਪਹਿਲੇ ਬਾਰਾਂ ਸਾਲਾਂ ਵਿਚ ਹੀ ਬੱਝ ਜਾਂਦੀ ਹੈ, ਤੇ ਇਸ ਬੁਨਿਆਦ ਨਾਲੋਂ ਤਕੜੀ ਇਮਾਰਤ ਫੇਰ ਕਦੇ ਵੀ ਇਸ ਉਤੇ ਉਸਾਰੀ ਨਹੀਂ ਜਾ ਸਕਦੀ।

ਏਸ ਲਈ ਬੜਾ ਜ਼ਰੂਰੀ ਹੈ ਕਿ ਪਹਿਲੇ ਬਾਰਾਂ ਸਾਲਾਂ ਵਿਚ ਬਚੇ

ਦੇ ਉਸਤਾਦ ਬੜੀ ਉਚੀ ਤਾਲੀਮ ਵਾਲੇ ਹੋਣ। ਪ੍ਰਾਇਮਰੀ ਤੇ ਮਿਡਲ ਸਕੂਲਾਂ ਵਿਚ ਸਿਰਫ਼ ਮਾਹਿਰ ਪ੍ਰੋਫ਼ੈਸਰ ਹੀ ਆਦਰਸ਼ਕ ਉਸਤਾਦ ਸਮਝੇ ਜਾ ਸਕਦੇ ਹਨ। ਅਸੀਂ ਉਸ ਦੇ ਉਲਟ ਵੀਹ ਵੀਹ ਰੁਪਈਏ ਵਾਲੇ ਨਾਕਾਮਯਾਬ ਉਸਤਾਦ ਬਚਿਆਂ ਲਈ ਰਖਦੇ ਹਾਂ। ਜਿਹੜਾ ਕਿਸੇ ਪਾਸੇ ਕਾਮਯਾਬ ਨਹੀਂ ਹੋ ਸਕਦਾ, ਉਹ ਟੀਊਸ਼ਨਾਂ ਦਾ ਕੰਮ ਸ਼ੁਰੂ ਕਰ ਦੇਂਦਾ ਹੈ। ਅਜ ਤੁਹਾਨੂੰ ਅਨੇਕਾਂ ਕਾਲਜ ਤੇ ਸਕੂਲ ਵਡੇ ਸ਼ਹਿਰਾਂ ਵਿਚ ਮਿਲਣਗੇ, ਜਿਨ੍ਹਾਂ ਵਿਚ ਇਕ ਵੀ ਕਾਮਯਾਬ ਉਸਤਾਦ ਕੰਮ ਨਹੀਂ ਕਰਦਾ।

ਇਹਨਾਂ ਸਕੂਲਾਂ ਵਿਚ ਸਾਡੀਆਂ ਕਈ ਸੋਨੇ ਤੇ ਜਵਾਹਰਾਂ ਦੀਆਂ ਕਾਨਾਂ ਦੇ ਮੂੰਹ ਬੰਦ ਕੀਤੇ ਜਾ ਰਹੇ ਹਨ।

ਬਚਪਨ ਵਿਚ ਹੀ ਇਹ ਵਸ਼ਿਸ਼ਟ ਮਨ ਢੂੰਡੇ ਜਾ ਸਕਦੇ ਹਨ। ਵਡੇਰੀ ਉਮਰ ਵਿਚ ਇਹਨਾਂ ਉਤੇ ਕਈ ਪਰਦੇ ਚੜ੍ਹ ਜਾਂਦੇ ਹਨ, ਤੇ ਇਹ ਪਛਾਣੇ ਨਹੀਂ ਜਾ ਸਕਦੇ। ਜਿੰਨੇ ਲੋਕ ਤੁਹਾਨੂੰ ਦਿਸਦੇ ਹਨ, ਜਿਨ੍ਹਾਂ ਬਾਬਤ ਤੁਸੀਂ ਇਹ ਕਹਿ ਕੇ ਲੰਘ ਜਾਂਦੇ ਹੋ: "ਹੈ ਤੇ ਕੈਪਾਜ਼ਿਟਰ ਪਰ ਇਹ ਲੇਖਕ ਬਣ ਸਕਦਾ ਸੀ —" "ਇਹ ਚਾਰਜਮੈਨ ਆਪਣੇ ਸੁਪ੍ਰੰਟੈਂਡੈਂਟ ਨਾਲੋਂ ਵੀ ਸਿਆਣਾ ਹੈ।"

ਇਹ ਸਾਰੇ ਉਹ ਕੀਮਤੀ ਕਾਨਾਂ ਹਨ, ਜਿਨ੍ਹਾਂ ਦੇ ਮੂੰਹ ਹੁਣ ਬੰਦ ਹੋ ਚੁਕੇ ਹਨ। ਇਹਨਾਂ ਦੇ ਦੁਆਲਿਓਂ ਕਦੇ ਕਦੇ ਕੋਈ ਕੀਮਤੀ ਕਿਣਕਾ ਲੱਭ ਪੈਂਦਾ ਹੈ, ਪਰ ਇਹਨਾਂ ਦੇ ਅੰਦਰਲੇ ਖ਼ਜ਼ਾਨੇ ਕੰਮ ਨਹੀਂ ਲਿਆਂਦੇ ਜਾ ਸਕਦੇ।

ਵਸ਼ਿਸ਼ਟ ਬੁੱਧੀ ਦੀਆਂ ਨਿਸ਼ਾਨੀਆਂ ਆਮ ਤੌਰ ਉਤੇ ਇਹ ਹੁੰਦੀਆਂ ਹਨ: ਬੜੀ ਚੰਗੀ ਯਾਦਦਾਸ਼ਤ, ਵਾਕਿਆਤ ਨੂੰ ਚੰਗੀ ਤਰ੍ਹਾਂ ਸਮਝਣ ਦੀ ਦਿਮਾਗ਼ੀ ਤਾਕਤ ਤੇ ਵਧੀਆ ਦਲੀਲ ਸ਼ਕਤੀ।

ਸਾਡੇ ਦੇਸ ਵਿਚ ਇਕ ਬੜਾ ਗ਼ਲਤ ਜਿਹਾ ਖ਼ਿਆਲ ਪ੍ਰਚਲਤ ਕੀਤਾ ਗਿਆ ਹੈ ਕਿ ਵਸ਼ਿਸ਼ਟ ਬਚਿਆਂ ਦੀ ਸਿਹਤ ਕਮਜ਼ੋਰ ਹੁੰਦੀ ਹੈ, ਤੇ ਉਹਨਾਂ ਦੀ ਕਮਾਈ ਬਹੁਤੀ ਨਹੀਂ ਹੁੰਦੀ। ਮਾਮੂਲੀ ਜ਼ਹੀਨ ਬਚੇ ਨੂੰ ਵਸ਼ਿਸ਼ਟ ਬੱਚਾ ਨਹੀਂ ਆਖਿਆ ਜਾਂਦਾ। ਵਸ਼ਿਸ਼ਟ ਬਚੇ ਦੀ ਦਿਮਾਗ਼ੀ ਹਾਲਤ ਬੜੀ ਮਜ਼ਬੂਤ ਹੁੰਦੀ ਹੈ, ਦਿਮਾਗ਼ੀ ਤੌਰ ਉਤੇ ਮਜ਼ਬੂਤ ਬਚੇ ਸਿਹਤਮੰਦ

ਹੁੰਦੇ ਹਨ, ਤੇ ਕਾਮਯਾਬ ਹੁੰਦੇ ਹਨ।

ਡਾਕਟਰ ਮਾਈਲਜ਼ ਨੇ ੩੦੦ ਵਸ਼ਿਸ਼ਟ ਬਚਿਆਂ ਦੀ ਪੜਤਾਲ ਕੀਤੀ, ਉਨ੍ਹਾਂ ਦੀ ਹਿਸਟਰੀ ਢੂੰਡੀ, ਉਨ੍ਹਾਂ ਦੀਆਂ ਆਦਤਾਂ ਦਾ ਮੁਲਾਹਜ਼ਾ ਕੀਤਾ। ਡਾਕਟਰ ਮਾਈਲਜ਼ ਦਾ ਸਿਟਾ ਹੈ ਕਿ ਵਸ਼ਿਸ਼ਟ ਬੱਚੇ ਆਮ ਤੌਰ ਉਤੇ ਉਹਨਾਂ ਵਿਚੋਂ ਹੁੰਦੇ ਹਨ ਜਿਨ੍ਹਾਂ ਦੇ ਮਾਪਿਆਂ ਦੀ ਬੁੱਧੀ ਬੜੀ ਉੱਚੀ ਹੁੰਦੀ ਹੈ। ਡਾਕਟਰ ਮਾਈਲਜ਼ ਕਹਿੰਦੀ ਹੈ ਕਿ ਵਸ਼ਿਸ਼ਟ ਬਚੇ ਸ਼ੁਰੂ ਤੋਂ ਤੇ ਵਡੇ ਹੋ ਕੇ ਵੀ ਆਮ ਤੌਰ ਉਤੇ ਮਿਹਰਬਾਨ ਦਿਲ ਰਖਦੇ ਹਨ, ਭਰੋਸੇ ਯੋਗ ਹੁੰਦੇ ਹਨ, ਸਰੀਰਕ ਤੇ ਦਿਮਾਗ਼ੀ ਤੌਰ ਉਤੇ ਚੁਸਤ ਹੁੰਦੇ ਹਨ, ਅਭਿਮਾਨੀ ਨਹੀਂ ਹੁੰਦੇ, ਨਾ ਖ਼ੁਸ਼ੀਆਂ ਲਈ ਉਤਾਵਲੇ ਹੁੰਦੇ ਹਨ, ਇਨ੍ਹਾਂ ਦਾ ਸੁਭਾ ਠੰਢਾ ਹੁੰਦਾ ਹੈ, ਇਨ੍ਹਾਂ ਸਾਰੀਆਂ ਸਿਫ਼ਤਾਂ ਵਿਚ ਵਸ਼ਿਸ਼ਟ ਲੋਕ ਆਮ ਲੋਕਾਂ ਨਾਲੋਂ ਬਹੁਤ ਉਚੇ ਹੁੰਦੇ ਹਨ।

ਸਾਡੇ ਦੇਸ ਵਿਚ ਲਿਆਕਤ ਦਾ ਸੁਭਾ ਰੁਖਾ ਤੇ ਅਭਿਮਾਨੀ ਵੇਖਿਆ ਜਾਂਦਾ ਹੈ। ਇਸ ਦਾ ਅਰਥ ਇਹ ਕਿ ਸਾਡੇ ਦੇਸ ਵਿਚ ਅਸਲੀ ਲਿਆਕਤ ਨੂੰ ਅਸੀਂ ਲਭ ਹੀ ਨਹੀਂ ਸਕੇ। ਰੁਖੇ ਅਭਿਮਾਨੀ ਲੋਕ ਚਤੁਰ ਭਾਵੇਂ ਹੋਣ, ਵਸ਼ਿਸ਼ਟ ਬੁੱਧੀ ਵਾਲੇ ਨਹੀਂ ਹੁੰਦੇ, ਇਸ ਲਈ ਜਿਥੇ ਅਭਿਮਾਨ, ਰੁਖਾ-ਪਨ, ਸ੍ਵੈ-ਸ਼ਲਾਘਾ ਤੇ ਦੂਜੇ ਨਾਲ ਹਮਦਰਦੀ ਘਾਟ ਵੇਖੋ, ਭਾਵੇਂ ਉਥੇ ਕਾਮਯਾਬੀ ਵੀ ਹੋਵੇ, ਉਥੇ ਵਸ਼ਿਸ਼ਟਤਾ ਨਹੀਂ ਹੋਵੇਗੀ।

ਉੱਨਤ ਦੇਸ਼ਾਂ ਵਿਚ ਵਸ਼ਿਸ਼ਟ ਬਚਿਆਂ ਨੂੰ ਢੂੰਡ ਕੇ ਫੇਰ ਉਨ੍ਹਾਂ ਦਾ ਰੀਕਾਰਡ ਰੱਖਿਆ ਗਿਆ। ਇਕ ਸ਼ਹਿਰ ਦੇ ਸਕੂਲਾਂ ਵਿਚ ੨੦੦ ਵਸ਼ਿਸ਼ਟ ਬੱਚੇ ਬਾਰਾਂ ਸਾਲ ਦੀ ਉਮਰ ਤੋਂ ਹੇਠਾਂ ਦੇ ਲਭੇ ਗਏ ਹਨ। ਇਹਨਾਂ ਦਾ ਹਿਸਟਰੀ ਸ਼ੀਟ ਬਣਾਇਆ ਗਿਆ।

ਇਹ ਰੀਕਾਰਡ ਜ਼ਾਹਿਰ ਕਰਦਾ ਹੈ ਕਿ ਜਿਨ੍ਹਾਂ ਬਚਿਆਂ ਦੇ ਮਾਤਾ ਪਿਤਾ ਉਹਨਾਂ ਨੂੰ ਯਕੀਨੀ ਤੇ ਅਮਨ ਭਰਪੂਰ ਆਲਾ ਦੁਆਲਾ ਦੇ ਸਕੇ ਹਨ; ਉਹ ਬਚੇ ਬੜੇ ਕਾਮਯਾਬ ਹੋਏ ਹਨ। ਤੇ ਜਿਨ੍ਹਾਂ ਮਾਪਿਆਂ ਦੇ ਘਰੀਂ ਨਾ-ਖ਼ੁਸ਼ੀ ਤੇ ਮੁਹਤਾਜੀ ਸੀ, ਉਹ ਬਚੇ ਬਹੁਤਾ ਅਗਾਂਹ ਨਹੀਂ ਵਧ ਸਕੇ, ਭਾਵੇਂ ਔਸਤ ਬਚਿਆਂ ਨਾਲੋਂ ਫੇਰ ਵੀ ਚੰਗੇ ਰਹੇ ਹਨ।

ਇਸ ਤੋਂ ਸਾਨੂੰ ਇਹ ਸਬਕ ਮਿਲਦਾ ਹੈ ਕਿ ਆਪਣੀ ਇਸ ਮਹਿੰਗੀ ਬਰਕਤ ਨੂੰ ਢੂੰਡ ਕੇ ਪ੍ਰਫੁਲਤ ਕਰਨਾ ਸੁਸਾਇਟੀ ਦਾ ਫ਼ਰਜ਼ ਹੈ।

ਹਰੇਕ ਸਕੂਲ ਵਿਚ ਵਸ਼ਿਸ਼ਟਤਾ ਦੀ ਪ੍ਰੀਖਿਆ ਹੋਣੀ ਚਾਹੀਦੀ ਹੈ। ਜਿਥੇ ਕੋਈ ਵਸ਼ਿਸ਼ਟ ਬੱਚਾ ਲਭ ਜਾਵੇ, ਉਸ ਨੂੰ ਇਕ ਸਲਤਨਤ ਨਾਲੋਂ ਵੀ ਵਧੇਰੇ ਅਜ਼ੀਜ਼ ਸਮਝਣਾ ਚਾਹੀਦਾ ਹੈ ਤੇ ਉਸ ਦੀ ਸ਼ਖ਼ਸੀਅਤ ਨੂੰ ਵਿਕਾਸ ਵਿਚ ਲਿਆਉਣ ਲਈ ਜੋ ਖ਼ਰਚ ਵੀ ਕਰਨਾ ਪਵੇ ਕੀਤਾ ਜਾਵੇ। ਇਹ ਅਹਿਸਾਨ ਉਸ ਦੇ ਜਾਂ ਉਸ ਦੇ ਮਾਪਿਆਂ ਸਿਰ ਨਹੀਂ, ਸਾਰੇ ਮੁਲਕ ਦਾ ਆਪਣਾ ਲਾਭ ਹੈ, ਤੇ ਕਈ ਵਾਰੀ ਸਾਰੀ ਦੁਨੀਆਂ ਦਾ। ਇਹ ਬੱਚੇ ਮਾਪਿਆਂ ਦੀ ਮਲਕੀਅਤ ਨਹੀਂ, ਸਾਰੀ ਮਨੁਖਤਾ ਦੀ ਮਲਕੀਅਤ ਸਮਝੇ ਜਾਣੇ ਚਾਹੀਦੇ ਹਨ।

ਮਾਪਿਆਂ ਨੂੰ ਚਾਹੀਦਾ ਹੈ ਕਿ ਬਚਿਆਂ ਨੂੰ ਚੰਗੇ ਆਲੇ ਦੁਆਲੇ ਵਾਲੇ ਸਕੂਲਾਂ ਵਿਚ ਪੜ੍ਹਾਣ। ਇਮਤਿਹਾਨਾਂ ਦੇ ਨਤੀਜੇ ਕੋਈ ਪ੍ਰੀਖਿਆ ਨਹੀਂ। ਉਸਤਾਦਾਂ ਦੀ ਸਭਿਅਤਾ, ਸਕੂਲ ਦੀ ਸੋਸ਼ਲ ਜ਼ਿੰਦਗੀ, ਸਕੂਲ ਦਾ ਵਾਤਾਵਰਨ, ਸਕੂਲ ਦੀ ਖ਼ੂਬਸੂਰਤੀ, ਸਕੂਲ ਦੇ ਆਦਰਸ਼, ਸਕੂਲ ਦਾ ਖੇਡ-ਅਖਾੜਾ, ਇਹ ਚੀਜ਼ਾਂ ਹਨ ਜਿਹੜੀਆਂ ਵਸ਼ਿਸ਼ਟ ਬੁੱਧੀ ਦੀਆਂ ਕਲੀਆਂ ਖਿੜਾਂਦੀਆਂ ਹਨ, ਤੇ ਸਾਧਾਰਨ ਬੁੱਧੀ ਨੂੰ ਭਰਵੀਂ ਸ਼ਖ਼ਸੀਅਤ ਦੇਂਦੀਆਂ ਹਨ।

ਕਿਤਾਬਾਂ ਦੀ ਯਾਦ ਤੇ ਔਖੇ ਹਿਸਾਬੀ ਸਵਾਲ ਕਢ ਸਕਣ ਦੀ ਸ਼ਕਤੀ ਨਾਲੋਂ, ਸਿਆਣੀ, ਸ੍ਵੈ-ਸਨਮਾਨ ਭਰੀ, ਸਿਧੀ ਧੌਣ ਵਾਲੀ, ਰੌਸ਼ਨ-ਚਸ਼ਮ ਸ਼ਖ਼ਸੀਅਤ ਹਜ਼ਾਰ ਦਰਜੇ ਚੰਗੇਰੀ ਪ੍ਰਾਪਤੀ ਹੈ। ਇਹੀ ਸ਼ਖ਼ਸੀਅਤ ਮਨੁਖਤਾ ਦਾ ਸ਼ਿੰਗਾਰ ਤੇ ਰਬਤਾ ਦਾ ਲਿਸ਼ਕਾਰ ਆਖੀ ਜਾ ਸਕਦੀ ਹੈ।

# ਨਾ ਲਾਡ ਤੇ ਨਾ ਹਕੂਮਤ

ਲਾਡ ਤੇ ਹਕੂਮਤ ਦਵੇਂ ਬਚਿਆਂ ਲਈ ਖ਼ਰਾਬ ਹਨ

ਮਾਪਿਆਂ ਲਈ ਸਭ ਤੋਂ ਚੰਗੀ ਖ਼ੁਸ਼ੀ ਚੰਗੇ ਬਚੇ ਹੋ ਸਕਦੇ ਹਨ। ਪਰ ਆਮ ਤੌਰ ਉਤੇ ਵੇਖਿਆ ਜਾਂਦਾ ਹੈ ਕਿ ਮਾਪਿਆਂ ਦੀਆਂ ਬਹੁਤੀਆਂ ਤਕਲੀਫ਼ਾਂ ਬਚਿਆਂ ਦੇ ਰਾਹੀਂ ਆਉਂਦੀਆਂ ਹਨ। ਬੱਚਾ ਕੁਝ ਬਣਿਆ ਨਹੀਂ, ਬੱਚਾ ਆਖੇ ਨਹੀਂ ਲਗਦਾ, ਬੱਚਾ ਵਿਗੜ ਗਿਆ ਹੈ।

ਪਰ ਇਹਨਾਂ ਤਕਲੀਫ਼ਾਂ ਦੇ ਜ਼ਿੰਮੇਵਾਰ ਮਾਪੇ ਆਪ ਹੁੰਦੇ ਹਨ। ਬਚਿਆਂ ਨੂੰ ਮਾਪਿਆਂ ਦੀਆਂ ਦੋ ਆਦਤਾਂ ਸਭ ਤੋਂ ਜ਼ਿਆਦਾ ਨੁਕਸਾਨ ਪਹੁੰਚਾਂਦੀਆਂ ਹਨ — ਲਾਡ ਤੇ ਹਕੂਮਤ ਕਰਨਾ।

ਲਾਡ ਦਾ ਹਿਸਾਬ ਇਹ ਹੈ ਕਿ ਬਚੇ ਨੂੰ ਅੱਖਾਂ ਤੋਂ ਉਹਲੇ ਨਾ ਹੋਣ ਦੇਣਾ, ਸਦਾ ਉਸ ਦੀ ਹਿਫ਼ਾਜ਼ਤ ਦਾ ਏਨਾ ਖ਼ਿਆਲ ਰਖਣਾ ਕਿ ਬਾਹਰ ਜਾਵੇ ਤਾਂ ਸਤੀਂ ਘਰੀਂ ਸੁਣਾਨਾ, ਜੋ ਚੀਜ਼ ਜ਼ਿੱਦ ਨਾਲ ਮੰਗੇ ਉਹ ਲਿਆ ਕੇ ਦੇਣਾ, ਹਥੀਂ ਕੰਮ ਕਰਨ ਲਗੇ ਤਾਂ ਵਰਜ ਦੇਣਾ, ਜਦੋਂ ਲੜ ਕੇ ਆਵੇ, ਦੂਜੇ ਘਰ ਉਲਾਂਭਾ ਲੈ ਕੇ ਜਾਣਾ,

ਹਮੇਸ਼ਾਂ ਉਸੇ ਨੂੰ ਮਜ਼ਲੂਮ ਸਮਝਣਾ, ਜਿੰਨਾ ਖ਼ਰਚ ਮੰਗੇ ਦੇ ਦੇਣਾ।

ਤੇ ਇਹ ਵੀ ਵੇਖਿਆ ਜਾਂਦਾ ਹੈ ਕਿ ਜਿਹੜੇ ਮਾਪੇ ਬਹੁਤਾ ਲਾਡ ਕਰਦੇ ਹਨ, ਉਹ ਹਕੂਮਤ ਦੀ ਇੱਛਾ ਵੀ ਬੜੀ ਰਖਦੇ ਹਨ। ਉਹ ਬਚਿਆਂ ਕੋਲੋਂ ਤਾਬਿਆਦਾਰੀ ਦੀ ਆਸ ਵੀ ਬਹੁਤੀ ਰਖਦੇ ਹਨ। ਚਾਹੁੰਦੇ ਹਨ ਕਿ ਬੱਚਾ ਉਹਨਾਂ ਦੀ ਮਰਜ਼ੀ ਮੁਤਾਬਕ ਸਾਰੇ ਕੰਮ ਕਰੇ। ਤਾਸ਼ ਨਹੀਂ ਖੇਡਣੀ, ਸਿਨੇਮੇ ਨਹੀਂ ਜਾਣਾ, ਸੂਰਜ ਡੁਬਦਿਆਂ ਘਰ ਆ ਜਾਣਾ ਹੈ, ਜਿਹੜਾ ਰੰਗ ਮਾਪੇ ਆਖਣ ਉਸੇ ਰੰਗ ਦਾ ਹੀ ਕਪੜਾ ਖ਼ਰੀਦਣਾ ਹੈ, ਜਿਥੇ ਮਾਪੇ ਚਾਹੁਣ ਉਥੇ ਹੀ ਵਿਆਹ ਕਰਨਾ ਹੈ।

ਇਥੋਂ ਤਕ ਕਿ ਜਦੋਂ ਪੁਤਰ ਨੇ ਪੜ੍ਹਾਈ ਖ਼ਤਮ ਕਰ ਲਈ, ਕਮਾਣ ਵੀ ਲਗ ਪਿਆ, ਉਦੋਂ ਵੀ ਮਾਪੇ ਆਖਦੇ ਹਨ ਕਿ ਉਹਨਾਂ ਨੇ ਉਸ ਉਤੇ ਬੜਾ ਖ਼ਰਚ ਕੀਤਾ ਹੈ, ਬੜੇ ਲਾਡ ਲਡਾਏ ਹਨ, ਇਸ ਲਈ ਜੀਕਰ ਉਹ ਚਾਹੁੰਦੇ ਹਨ ਓਕਰ ਹੀ ਪੁਤਰ ਕਰੇ। ਜੇ ਮਾਪੇ ਪੁਰਾਤਨ ਖ਼ਿਆਲਾਂ ਦੇ ਹਨ, ਤਾਂ ਉਹ ਪੁਤਰ ਦੀ ਆਜ਼ਾਦੀ ਤੋਂ ਖ਼ਫ਼ਾ ਹੁੰਦੇ ਰਹਿੰਦੇ ਹਨ, ਉਹ ਗੁਰਦੁਆਰੇ ਨਹੀਂ ਜਾਂਦਾ, ਪਾਠ ਨਹੀਂ ਕਰਦਾ, ਫ਼ਲਾਣੇ ਆਦਮੀ ਨਾਲ ਬਹੁਤਾ ਫਿਰਦਾ ਹੈ।

ਇਹ ਗਲਾਂ ਸਾਡੀ ਘਰੋਗੀ ਜ਼ਿੰਦਗੀ ਨੂੰ ਦੋਜ਼ਖ਼ ਬਣਾ ਰਹੀਆਂ ਹਨ। ਪੁਤਰ ਵੀ ਆਪਣੇ ਕੰਮ ਉਤੇ ਹੈ, ਪਿਓ ਵੀ। ਕਿਸੇ ਕਿਸਮ ਦੀ ਘਾਟ ਨਹੀਂ। ਪਰ ਮਾਪੇ ਉਹ ਆਸਾਂ ਬਣਾ ਲੈਂਦੇ ਹਨ ਜਿਨ੍ਹਾਂ ਨੂੰ ਬਚੇ ਪੂਰਿਆਂ ਨਹੀਂ ਕਰ ਸਕਦੇ, ਤੇ ਦੋਵੇਂ ਸੂਲਾਂ ਦੀ ਸੇਜ ਉਤੇ ਪਏ ਦਿਨ ਬਿਤਾਂਦੇ ਹਨ।

ਮਾਪਿਆਂ ਤੇ ਬਚਿਆਂ ਦੋਹਾਂ ਦੀ ਰਹਿਨੁਮਾਈ ਲਈ ਇਕ ਸਿਆਣੀ ਮਾਂ ਦਾ ਤਜਰਬਾ ਪਾਠਕਾਂ ਦੀ ਭੇਟ ਕੀਤਾ ਜਾਂਦਾ ਹੈ।

ਇਹ ਸਿਆਣੀ ਮਾਂ ਲਿਖਦੀ ਹੈ :

"ਮੇਰਾ ਇਕ ਸਹੇਲੀ ਦੇ ਘਰ ਖਾਣਾ ਸੀ। ਖਾਣਾ ਮੁਕਦਿਆਂ ਹੀ ਉਹਨਾਂ ਦੀ ਪੰਦਰਾਂ ਵਰ੍ਹਿਆਂ ਦੀ ਧੀ ਮੇਜ਼ ਤੋਂ ਉਠ ਗਈ, ਤੇ ਮੈਂ ਤੇ ਮੇਰੀ ਸਹੇਲੀ (ਮੀਜ਼ਬਾਨ) ਪਲੇਟਾਂ ਸਾਫ਼ ਕਰਨ ਲਗ ਪਏ। ਮੇਰੀ ਸਹੇਲੀ ਛੇਤੀ ਕੰਮ ਮੁਕਾਣਾ ਚਾਹੁੰਦੀ ਸੀ, ਤੇ ਉਸ ਨੇ ਮੁਆਫ਼ੀ ਮੰਗੀ : 'ਮੈਨੂੰ ਕਾਹਲੀ

ਕਰਨ ਦਾ ਅਫ਼ਸੋਸ ਹੈ, ਪਰ ਮੈਂ ਸਾਢੇ ਸਤ ਦੀ ਗਡੀ ਚੜ੍ਹਨਾ ਹੈ, ਕਿਉਂਕਿ ਮੈਂ ਇਕ ਮੀਟਿੰਗ ਤੇ ਪਹੁੰਚਣਾ ਹੈ - ਕਾਰ ਮੈਂ ਆਪਣੇ ਕਾਕੇ ਨੂੰ ਦਿਤੀ ਹੋਈ ਹੈ।'

'ਕਾਰ ਮੁੰਡੇ ਨੂੰ ਦਿਤੀ ਹੋਈ, ਤੇ ਕੁੜੀ ਕੋਲੋਂ ਪਲੇਟਾਂ ਸਾਫ਼ ਕਰਨ ਦੀ ਸਹਾਇਤਾ ਇਸ ਲਈ ਨਹੀਂ ਲਈ,' ਮੇਰੀ ਸਹੇਲੀ ਨੇ ਸਮਝਾਇਆ: "ਬੜੀਆਂ ਸੁਹਣੀਆਂ ਰਾਤਾਂ ਹਨ, ਮੇਰਾ ਜੀ ਨਹੀਂ ਕਰਦਾ ਜੈਨੀ ਨੂੰ ਘਰ ਬਿਠਾਈ ਰਖਾਂ। ਇਸ ਵਿਚਾਰੀ ਦੀ ਖੇਡਣ ਦੀ ਉਮਰ ਹੁਣ ਛੇਤੀ ਮੁਕ ਜਾਵੇਗੀ। ਜਿਸ ਕਾਕੇ ਨੂੰ ਅਸਾਂ ਕਾਰ ਇਸ ਲਈ ਦੇ ਰਖੀ ਹੈ ਕਿ ਉਹਨੂੰ ਅਜੇ ਕੋਈ ਚੰਗੀ ਨੌਕਰੀ ਨਹੀਂ ਲਭ ਸਕੀ ਤੇ ਉਹ ਬੜਾ ਉਦਾਸ ਰਹਿੰਦਾ ਹੈ। ਸਾਡੇ ਕੋਲੋਂ ਜੋ ਹੋ ਸਕਦਾ ਹੈ, ਉਸ ਨੂੰ ਖ਼ੁਸ਼ ਰਖਣ ਲਈ ਕਰਦੇ ਹਾਂ।'

"ਮੈਨੂੰ ਇਹਨਾਂ ਬਚਿਆਂ ਦੇ ਮੁਕਾਬਲੇ ਵਿਚ ਆਪਣੇ ਦਿਨ ਯਾਦ ਆਏ। ਸਾਡੀ ਮਾਂ ਨੂੰ ਬਹੁਤੀਆਂ ਕਿਤਾਬਾਂ ਪੜ੍ਹਨ ਦਾ ਲਾਭ ਤੇ ਨਹੀਂ ਸੀ ਮਿਲਿਆ, ਪਰ ਉਹਨਾਂ ਦਾ ਬੁਨਿਆਦੀ ਖ਼ਿਆਲ ਇਹ ਸੀ ਕਿ ਬਚਿਆਂ ਨੂੰ ਆਪਣੀ ਜ਼ਿੰਦਗੀ ਦੀ ਜ਼ਿਮੇਂਵਾਰੀ ਆਪ ਲੈਣੀ ਚਾਹੀਦੀ ਹੈ, ਉਹਨਾਂ ਕਹਿ ਦਿਤਾ ਸੀ ਕਿ ਕੁੜੀਆਂ ਵੀ ਆਪਣੀ ਕਮਾਈ ਆਪ ਕਰਨ।

"ਇਕ ਵਾਰੀ ਮੈਂ ਚਾਹੁੰਦੀ ਸਾਂ, ਮਾਂ ਜੀ ਮੈਨੂੰ ਅੱਖਾਂ ਮੀਟਣ ਤੇ ਖੋਹਲਣ ਵਾਲੀ ਗੁੱਡੀ ਲੈ ਦੇਣ। ਇਸ ਗੁੱਡੀ ਦੀ ਕੀਮਤ ਪੰਜ ਰੁਪਈਏ ਸੀ ਤੇ ਮਾਂ ਜੀ ਨੇ ਆਖਿਆ ਉਹ ਲੈ ਕੇ ਨਹੀਂ ਸਨ ਦੇ ਸਕਦੇ, ਪਰ ਜੇ ਮੈਨੂੰ ਬੜੀ ਲੋੜ ਸੀ ਤਾਂ ਮੈਂ ਕਮਾ ਕੇ ਖ਼ਰੀਦ ਸਕਦੀ ਸਾਂ।'

"ਗਰਮੀਆਂ ਦਾ ਮੌਸਮ ਸੀ, ਮਾਂ ਜੀ ਨੇ ਸਲਾਹ ਦਿਤੀ: 'ਮੈਂ ਤੈਨੂੰ ਨਿੰਬੂ, ਖੰਡ ਤੇ ਬਰਫ਼ ਹੁਧਾਰੀ ਦੇ ਸਕਦੀ ਹਾਂ। ਤੂੰ ਪਾਣੀ ਦਾ ਸਟੈਂਡ ਖੋਹਲ ਲੈ ਪਰ ਇਹਨਾਂ ਤਿੰਨਾਂ ਚੀਜ਼ਾਂ ਦੀ ਕੀਮਤ ਮੈਨੂੰ ਪਹਿਲੋਂ ਮੋੜਨੀ ਹੋਵੇਗੀ।'

"ਮੈਨੂੰ ਪੂਰਾ ਹਫ਼ਤਾ ਲਗਾ ਕਿ ਮੈਂ ਮਾਂ ਜੀ ਦੀਆਂ ਚੀਜ਼ਾਂ ਦੀ ਕੀਮਤ ਵੀ ਦੇ ਦਿਤੀ ਤੇ ਉਹ ਮੋਹਣੀ ਗੁੱਡੀ ਵੀ ਖ਼ਰੀਦ ਲਈ। ਪਰ ਮੈਨੂੰ ਐਡਾ ਸੁਆਦ ਜਿਹਾ ਆਇਆ ਕਿ ਮੈਂ ਦੋ ਹਫ਼ਤੇ ਸਟੈਂਡ ਖੋਲ੍ਹੀ ਰਖਿਆ

ਤੇ ਦੂਜੇ ਹਫ਼ਤੇ ਦੀ ਕਮਾਈ ਨਾਲ ਮੈਂ ਇਕ ਟੋਕਰੀ ਮਾਂ ਜੀ ਲਈ ਖ਼ਰੀਦੀ ।

"ਕਈ ਵਰ੍ਹੇ ਬਾਅਦ ਮੈਂ ਫ਼ੈਸਲਾ ਕੀਤਾ ਕਿ ਮੈਂ ਐਕਟਰੈਸ ਬਣਾਂਗੀ । ਮੈਂ ਮਾਂ ਜੀ ਨੂੰ ਆਖਿਆ ਕਿ ਮੈਨੂੰ ਕਿਸੇ ਉਸਤਾਦ ਕੋਲੋਂ ਸਬਕ ਲੈ ਦੇਣ ।"

'ਤੇਰੇ ਪਿਤਾ ਜੀ ਤੇ ਮੇਰਾ ਇਹ ਖ਼ਿਆਲ ਹੈ : ਕਿ ਇਹ ਸਬਕ ਤੇਰੀ ਤਾਲੀਮ ਲਈ ਜ਼ਰੂਰੀ ਨਹੀਂ । ਅਸੀਂ ਛੇ ਮਹੀਨੇ ਲਈ ਤੈਨੂੰ ਇਹਨਾਂ ਸਬਕਾਂ ਦਾ ਖ਼ਰਚ ਦੇ ਸਕਦੇ ਹਾਂ – ਫੇਰ ਤੂੰ ਆਪੇ ਬੰਦੋਬਸਤ ਕਰੀਂ ।'

'ਬਹੁਤ ਚੰਗਾ ! ਛੇ ਮਹੀਨੇ ਮੈਂ ਬੋਲਣ, ਤੁਰਨ ਤੇ ਬਹਿਣ ਦਾ ਹੁਨਰ ਸਿਖਦੀ ਰਹੀ । ਮੇਰਾ ਖ਼ਿਆਲ ਸੀ ਮੈਂ ਬੜਾ ਕੁਝ ਛੇਤੀ ਸਿਖ ਲਿਆ ਸੀ । ਹੋਰ ਸਿਖਲਾਈ ਲਈ ਖ਼ਰਚ ਪੈਦਾ ਕਰਨ ਦਾ ਇਹੀ ਤਰੀਕਾ ਸੀ ਕਿ ਹੁਣ ਜੋ ਸਿਖਿਆ ਸੀ, ਸਿਖਾਣਾ ਸ਼ੁਰੂ ਕਰ ਦਿਆਂ । ਇਕ ਨੇੜੇ ਦੇ ਯਤੀਮ ਖ਼ਾਨੇ ਵਿਚ ਮੈਂ ਇਕ ਜਮਾਤ ਲੈ ਲਈ । ਹਫ਼ਤੇ ਵਿਚ ਤਿੰਨ ਲੇਕਚਰ ਤੇ ਛੇ ਰੁਪਈਏ ।

"ਮਾਂ ਜੀ ਮੇਰੇ ਸਾਰੇ ਕਪੜੇ ਆਪ ਬਣਾਇਆ ਕਰਦੇ ਸਨ, ਪਰ ਉਹ ਫ਼ੈਸ਼ਨ ਤੇ ਕਪੜੇ ਬਾਬਤ ਮੇਰਾ ਫ਼ੈਸਲਾ ਆਖ਼ਰੀ ਸਮਝਦੇ ਸਨ । ਉਹਨਾਂ ਕਦੇ ਆਪਣੀ ਮਰਜ਼ੀ ਮੇਰੇ ਉਤੇ ਨਹੀਂ ਸੀ ਥੱਪੀ । ਉਹ ਸਮਝਾ ਦੇਂਦੇ ਸਨ ਕਿ ਫ਼ਲਾਣਾ ਕਪੜਾ ਸੁਹਣਾ ਭਾਵੇਂ ਹੈ, ਪਰ ਹੰਢਣ ਨਹੀਂ ਲਗਾ । ਮੈਨੂੰ ਉਹਨਾਂ ਸਮਝਾਇਆ ਕਿ ਚਿੱਟੀ ਜ਼ਮੀਨ ਉਤੇ ਗੁਲਾਬੀ ਫੁਲਾਂ ਵਾਲਾ ਕਪੜਾ ਚੰਗਾ ਨਹੀਂ ਹੋਣਾ, ਪਰ ਮੈਂ ਉਹੋ ਹੀ ਪਸੰਦ ਕੀਤਾ । ਮਾਂ ਜੀ ਨੇ ਮੇਰੇ ਲਈ ਉਹੋ ਹੀ ਖ਼ਰੀਦਿਆ । ਥੋੜ੍ਹੇ ਚਿਰ ਬਾਅਦ ਉਹ ਫੁਲ ਖ਼ਰਾਬ ਹੋ ਗਏ, ਤੇ ਜ਼ਮੀਨ ਬੜੀ ਕੱਚੀ ਗੁਲਾਬੀ ਭਾਅ ਮਾਰਨ ਲਗ ਪਈ । ਇਕ ਹੋਰ ਸਮਾਂ ਮੈਨੂੰ ਯਾਦ ਹੈ ਜਦੋਂ ਮੈਨੂੰ ਇਕ ਪਾਰਟੀ ਲਈ ਡਰੈਸ ਚਾਹੀਦਾ ਸੀ, ਮੈਂ ਆਪਣੀਆਂ ਸਹੇਲੀਆਂ ਵਿਚ ਫ਼ੈਸ਼ਨੇਬਲ ਦਿਸਣਾ ਚਾਹੁੰਦੀ ਹਾਂ । ਮੇਰੀ ਚੋਣ ਬਾਬਤ ਮਾਂ ਜੀ ਨੇ ਆਖਿਆ :

'ਤੇਰੀ ਮਰਜ਼ੀ ਏ, ਸੁਆ ਲੈ, ਪਰ ਇਸ ਨੂੰ ਵੱਟ ਪੈ ਜਾਣਗੇ, ਤੇ ਤੇ ਇਸ ਦਾ ਰੰਗ ਇਹੋ ਜਿਹਾ ਹੈ ਕਿ ਗਿਲ ਸਹਾਰ ਨਹੀਂ ਸਕਦਾ, ਤੇ ਮੀਂਹ ਕਣੀ ਦਾ ਰੰਗ ਬਣਿਆ ਹੋਇਆ ਹੈ । ਤੇ ਜੇ ਇਹ ਇਕੋ ਰਾਤ ਵਿਚ

ਇਸਤ੍ਰੀ ਕਰਨ ਵਾਲਾ ਹੋ ਗਿਆ ਤਾਂ ਤੂੰ ਐਲਾ ਦੀ ਜਨਮ ਦਿਨ ਪਾਰਟੀ ਉਤੇ ਜਾ ਨਹੀਂ ਸਕੇਂਗੀ।'

'ਮੈਂ ਆਪਣੀ ਹੀ ਚੋਣ ਪਸੰਦ ਕੀਤੀ। ਮੀਂਹ ਵੀ ਵਰ੍ਹ ਪਿਆ। ਜੀਕਰ ਮਾਂ ਜੀ ਨੇ ਆਖਿਆ ਸੀ, ਓਕਰ ਹੀ ਹੋਇਆ – ਮੈਂ ਪਾਰਟੀ ਉਤੇ ਨਾ ਜਾ ਸਕੀ। ਨਾ ਮਾਂ ਜੀ ਮੈਨੂੰ ਗੁਸੇ ਹੋਏ ਤੇ ਨਾ ਉਹਨਾਂ ਨੇ ਬਹੁਤੇ ਤਰਸ ਵਿਚ ਆ ਕੇ ਮੇਰੇ ਲਈ ਕੋਈ ਹੋਰ ਇੰਤਜ਼ਾਮ ਕਰਨਾ ਚਾਹਿਆ।'

"ਜਦੋਂ ਮੈਂ ਵਡੀ ਹੋ ਗਈ, ਤੇ ਆਪਣੇ ਕਪੜੇ ਆਪ ਖ਼ਰੀਦਣ ਲਗ ਪਈ, ਉਦੋਂ ਮੈਂ ਈਸਟਰ ਦੀਆਂ ਛੁਟੀਆਂ ਵਿਚ ਮਾਂ ਜੀ ਨੂੰ ਮਿਲਣ ਆਈ। ਮੇਰਾ ਸ਼ੌਕ ਭੜਕੀਲੇ ਸਟਾਈਲ ਦਾ ਸੀ। ਮੈਂ ਬਰਾਊਨ ਤੇ ਕਾਲਾ ਸੂਟ ਪਾਇਆ ਹੋਇਆ ਸੀ, ਉਤੇ ਨਾਰੰਗੀ ਬਲੌਜ਼, ਤੇ ਸਿਰ ਤੇ ਪੀਲੀ ਟੋਪੀ, ਗਲ ਵਿਚ ਨੀਲੀ ਨਕਟਾਈ ਲਾਈ ਹੋਈ ਸੀ। ਮਾਂ ਜੀ ਬੀਮਾਰ ਸਨ, ਮੈਨੂੰ ਵੇਖ ਕੇ ਹੈਰਾਨ ਹੋਏ, ਪਰ ਆਖਿਆ ਕੁਝ ਨਹੀਂ।

"ਸਾਡੇ ਘਰ ਵਿਚ ਮਰਯਾਦਾ ਬੜੀ ਸਖ਼ਤ ਸੀ, ਪਰ ਇਹ ਸ੍ਵੈ-ਮਰਯਾਦਾ ਤੇ ਸ੍ਵੈ-ਕਾਬੂ ਹੀ ਆਖੀ ਜਾ ਸਕਦੀ ਸੀ। ਮਾਂ ਜੀ ਹਮੇਸ਼ਾਂ ਦਲੀਲ ਨਾਲ ਸਮਝਾ ਦੇਂਦੇ ਸਨ। ਅਸੀਂ ਬਹੁਤੀ ਵਾਰੀ ਉਹਨਾਂ ਦੀ ਮਰਜ਼ੀ ਹੀ ਕਰਦੇ ਸਾਂ, ਪਰ ਅਸੀਂ ਮਹਿਸੂਸ ਇਹ ਕਰਦੇ ਸਾਂ ਕਿ ਅਸਾਂ ਆਪਣੀ ਮਰਜ਼ੀ ਕੀਤੀ ਹੈ। ਮੈਨੂੰ ਕਦੇ ਵੀ ਇਹ ਮਹਿਸੂਸ ਨਹੀਂ ਸੀ ਹੋਇਆ ਕਿ ਮੇਰੇ ਉਤੇ ਕੋਈ ਹਕੂਮਤ ਹੈ। ਜਿਹੜੀ ਚੀਜ਼ ਮੈਂ ਖਾਣੀ ਪਸੰਦ ਨਾ ਕਰਾਂ, ਉਹ ਮੈਨੂੰ ਕਦੇ ਨਹੀਂ ਸੀ ਖੁਆਈ ਗਈ, ਪਰ ਦੂਜੀ ਚੀਜ਼ ਮਿਲਦੀ ਤਦ ਸੀ ਜੇ ਪਹਿਲੀ ਮੁਕਾ ਲਈ ਜਾਵੇ। ਮੈਨੂੰ ਭੁਖ ਹੀ ਏਨੀ ਲਗਦੀ ਸੀ ਕਿ ਮੈਂ ਮੋੜ ਹੀ ਕੁਝ ਨਹੀਂ ਸਾਂ ਸਕਦੀ।

"ਜਿੰਨੇ ਸਮੇਂ ਲਈ ਘਰੋਂ ਬਾਹਰ ਮੈਂ ਗਈ ਹੋਵਾਂ, ਜੇ ਉਸ ਤੋਂ ਵਧੇਰੇ ਚਿਰ ਬਾਹਰ ਰਹਿਣ ਦੀ ਲੋੜ ਪੈ ਜਾਵੇ, ਤਾਂ ਮੈਂ ਰਹਿ ਸਕਦੀ ਸਾਂ, ਸਿਰਫ਼ ਟੈਲੀਫ਼ੋਨ ਕਰਨਾ ਜ਼ਰੂਰੀ ਸੀ। ਆਮ ਤੌਰ ਉਤੇ ਮੈਨੂੰ ਟੈਲੀਫ਼ੋਨ ਕਰਨਾ ਬੜਾ ਕੰਮ ਜਾਪਦਾ ਹੁੰਦਾ ਸੀ, ਤੇ ਮੈਂ ਵੇਲੇ ਸਿਰ ਘਰ ਮੁੜ ਹੀ ਆਉਂਦੀ ਸਾਂ।

"ਮਾਂ ਜੀ ਚਾਹੁੰਦੇ ਸਨ ਕਿ ਮੈਂ ਦਲੇਰ ਹੋਵਾਂ, ਇਸ ਲਈ ਉਹ ਮੇਰੇ ਕੋਲੋਂ ਉਹ ਕੰਮ ਜ਼ਰੂਰ ਕਰਾਂਦੇ ਸਨ, ਜਿਸ ਤੋਂ ਮੈਂ ਡਰਦੀ ਹੋਵਾਂ।

ਮੈਨੂੰ ਪਾਣੀ ਕੋਲੋਂ ਬੜਾ ਡਰ ਲਗਦਾ ਸੀ। ਮਾਂ ਜੀ ਨੇ ਇਕ ਤਾਰੀ ਦੇ ਉਸਤਾਦ ਦੇ ਹਵਾਲੇ ਮੈਨੂੰ ਕਰ ਦਿਤਾ। ਉਸ ਮੇਰੇ ਲਕ ਨਾਲ ਰਸਾ ਬੰਨ੍ਹ ਕੇ ਮੈਨੂੰ ਪਾਣੀ ਵਿਚ ਠੇਹਲ ਦਿਤਾ, ਕਈ ਦਿਨ ਮੈਂ ਰਸੇ ਦੀ ਮਦਦ ਨਾਲ ਤਰਨਾ ਸਿਖਦੀ ਰਹੀ। ਫੇਰ ਉਸ ਨੇ ਇਕ ਦਿਨ ਰਸੇ ਦੀ ਗੰਢ ਜਾਣ ਕੇ ਬੜੀ ਪੋਲੀ ਦਿਤੀ। ਉਹ ਪਾਣੀ ਵਿਚ ਖੁਲ੍ਹ ਗਈ, ਤੇ ਮੈਨੂੰ ਆਪੀਂ ਤਰਨਾ ਪੈ ਗਿਆ। ਹੁਣ ਵੀ ਪਾਣੀ ਮੈਨੂੰ ਚੰਗਾ ਨਹੀਂ ਲਗਦਾ, ਪਰ ਮੈਂ ਪਾਣੀ ਕੋਲੋਂ ਡਰਦੀ ਨਹੀਂ।

"ਜਦੋਂ ਮੈਂ ਤੇਰਾਂ ਵਰ੍ਹਿਆਂ ਦੀ ਹੋ ਗਈ, ਉਦੋਂ ਮਾਂ ਜੀ ਤੇ ਪਿਤਾ ਜੀ ਨੇ ਮੈਨੂੰ ਆਪਣੇ ਕਮਰੇ ਵਿਚ ਬੁਲਾਇਆ ਤੇ ਆਖਿਆ: ਹੁਣ ਤੂੰ ਆਪਣਾ ਖ਼ਰਚ ਆਪ ਸੰਭਾਲਣ ਜੋਗੀ ਹੋ ਗਈ ਹੈਂ, ਅਸੀਂ ਤੇਰੀ ਰਿਹਾਇਸ਼, ਖ਼ੁਰਾਕ, ਤੇ ਧੁਲਾਈ ਦਾ ਪ੍ਰਬੰਧ ਕਰ ਦਿਆਂਗੇ। ਪਰ ਸਕੂਲ ਦੀ ਫ਼ੀਸ, ਕਪੜੇ, ਡਾਕਟਰ, ਡੈਂਟਿਸਟ ਦਾ ਬਿਲ, ਪਾਰਟੀਆਂ ਦਾ ਖ਼ਰਚ, ਗਰਮੀਆਂ ਦਾ ਕੈਂਪ ਤੇ ਸੰਗੀਤ ਤੇ ਸਬਕਾਂ ਲਈ ਤੈਨੂੰ ਆਪਣਾ ਪ੍ਰਬੰਧ ਆਪ ਕਰਨਾ ਪਵੇਗਾ। ਕਲ ਮੈਂ ਬੈਂਕ ਵਿਚ ਤੇਰਾ ਐਕਾਊਂਟ ਖੋਹਲ ਦਿਆਂਗਾ, ਤੇ ਤੈਨੂੰ ਸਿਖਾ ਦਿਆਂਗਾ ਕਿ ਹਿਸਾਬ ਕੀਕਰ ਰਖੀਦਾ ਹੈ, ਤੇ ਖ਼ਰਚ ਦਾ ਬਜਟ ਕੀਕਰ ਬਣਾਈਦਾ ਹੈ।

"ਮੈਂ ਉਸ ਦਿਨ ਤੋਂ ਆਪਣਾ ਖ਼ਰਚ ਕਰਨ ਲਗ ਪਈ। ਓਹ! ਆਪਣੇ ਚੈਕ ਆਪ ਲਿਖਣ ਦਾ ਹਲੂਣਾ! ਇਸ ਫ਼ੈਸਲੇ ਦੀ ਬੁਣ ਬੁਣੀ ਕਿ ਮੈਂ ਨਵੀਂ ਗੁਰਗਾਬੀ ਲੈ ਸਕਦੀ ਹਾਂ ਕਿ ਨਹੀਂ। ਮੇਰਾ ਇਹ ਫ਼ੈਸਲਾ ਪਹਿਲੀ ਵਾਰੀ ਕਰਨਾ ਕਿ ਇਸ ਹਫ਼ਤੇ ਮੈਂ ਸਿਨੇਮਾ ਵੇਖਣ ਨਹੀਂ ਜਾ ਸਕਾਂਗੀ, ਕਿਉਂਕਿ ਦੰਦਾਂ ਦੇ ਡਾਕਟਰ ਵਲੋਂ ਅਚਾਨਕ ਇਕ ਬਿਲ ਆ ਗਿਆ ਸੀ। ਮੈਂ ਕਈ ਵਾਰੀ ਔਖੀ ਹੋਈ, ਪਰ ਮੈਂ ਕਰਜ਼ਾਈ ਕਦੇ ਨਾ ਬਣੀ। ਸਾਡੇ ਪਰਵਾਰ ਦਾ ਹੁਦਾਰ ਹਿਸਾਬ ਕਿਸੇ ਨਾਲ ਨਹੀਂ ਸੀ, ਤੇ ਅਦਾ ਨਾ ਹੋਇਆ ਬਿਲ ਗੁਨਾਹ ਸਮਝਿਆ ਜਾਂਦਾ ਸੀ।

"ਮੈਨੂੰ ਪਤਾ ਸੀ ਕਿ ਪਿਤਾ ਜੀ ਕੋਲੋਂ ਹਮੇਸ਼ਾਂ ਮਦਦ ਨਹੀਂ ਮਿਲ ਸਕਣੀ। ਜਦੋਂ ਮੈਂ ਹਾਈ ਸਕੂਲ ਤੋਂ ਪਾਸ ਹੋਈ, ਮੈਂ ਇਕ ਕੈਂਪ ਦੀ ਕੌਂਸਲਰ ਬਣ ਗਈ। ਕਾਲਜ ਦੇ ਪਹਿਲੇ ਸਾਲ ਵਿਚ ਮੈਂ ਫ਼ੈਸਲਾ ਕੀਤਾ ਕਿ ਹੁਣ ਮੈਨੂੰ ਆਪਣਾ ਸਾਰਾ ਕੰਮ ਆਪ ਕਰਨਾ ਚਾਹੀਦਾ ਹੈ। ਮੈਂ

ਇਕ ਸਥਾਨਕ ਅਖ਼ਬਾਰ ਦੇ ਦਫ਼ਤਰ ਵਿਚ ਨੌਕਰੀ ਕਰ ਲਈ। ਦੋ ਹੁਨਾਲੇ ਮੈਂ ਉਥੇ ਕੰਮ ਕੀਤਾ। ਉਸ ਤੋਂ ਬਾਅਦ ਮੇਰੇ ਪਿਤਾ ਜੀ ਨੂੰ ਚੋਖਾ ਘਾਟਾ ਪੈ ਗਿਆ। ਮੈਂ ਪੂਰੀ ਨੌਕਰੀ ਕਰ ਲਈ ਤੇ ਇਕ ਸਾਲ ਕੰਮ ਕਰਕੇ ਆਪਣੇ ਕਾਲਜ ਦੇ ਅਖੀਰਲੇ ਸਾਲ ਲਈ ਮਾਇਆ ਪੈਦਾ ਕਰ ਲਈ।

"ਜਦੋਂ ਮੈਂ ਸਤਾਰਾਂ ਸਾਲ ਦੀ ਸਾਂ, ਮਾਂ ਜੀ ਨੇ ਮੈਨੂੰ ਆਗਿਆ ਦੇ ਦਿਤੀ ਕਿ ਮੈਂ ਆਪਣੀ ਮੋਟਰ ਚਲਾ ਲਿਆ ਕਰਾਂ। ਮੈਂ ਕਾਰ ਨੂੰ ਪਿਆਰ ਕਰਦੀ ਸਾਂ, ਤੇ ਘਰ ਦਾ ਕੰਮ ਮੈਨੂੰ ਭਾਰੂ ਜਾਪਦਾ ਸੀ। ਇਕ ਦਿਨ ਮਾਂ ਜੀ ਨੇ ਸਮਝਾਇਆ ਕਿ ਉਹਨਾਂ ਨੂੰ ਵਿਹਾਰ ਵਿਚ ਹੋਰ ਨੁਕਸਾਨ ਹੋ ਗਿਆ ਸੀ, ਤੇ ਉਹ ਦੋ ਚੀਜ਼ਾਂ ਨਹੀਂ ਸਨ ਰਖ ਸਕਦੇ – ਜਾਂ ਕਾਰ ਛਡਣੀ ਪਵੇਗੀ, ਤੇ ਜਾਂ ਨੌਕਰਾਨੀ। ਮੇਰੀ ਭੈਣ ਤੇ ਮੈਂ ਇਹ ਆਖਿਆ ਕਿ ਅਸੀਂ ਦੋਵੇਂ ਨੌਕਰਾਨੀ ਦਾ ਕੰਮ ਕਰਾਂਗੇ, ਜੇ ਕਾਰ ਰਖ ਲਈ ਜਾਏ। ਚਾਰ ਮਹੀਨੇ ਅਸਾਂ ਨੌਕਰਾਨੀ ਦਾ ਕੰਮ ਕੀਤਾ, ਤੇ ਕਾਰ ਦਾ ਸੁਆਦ ਲਿਆ। ਪਰ ਇਨ੍ਹਾਂ ਚੌਂਹ ਮਹੀਨਿਆਂ ਵਿਚ ਸਾਨੂੰ ਪਤਾ ਲਗ ਗਿਆ ਕਿ ਸਾਡੀ ਕੀਮਤਾਂ ਦੀ ਪਰਖ ਚੰਗੀ ਨਹੀਂ ਸੀ। ਕਾਰ ਰਖਣ ਨਾਲੋਂ ਪਾਰਟੀਆਂ, ਪਿਕਨਿਕਾਂ ਤੇ ਹੋਰ ਕਈ ਖੇਡ ਤਮਾਸ਼ਿਆਂ ਉਤੇ ਜਾਣਾ ਵਧੇਰੇ ਚੰਗਾ ਸੀ। ਘਰ ਦੇ ਕੰਮਾਂ ਵਿਚੋਂ ਵਿਹਲ ਨਹੀਂ ਸੀ ਮਿਲਦੀ ਤੇ ਅਸੀਂ ਕਿਤੇ ਜਾ ਨਹੀਂ ਸਾਂ ਸਕਦੀਆਂ। ਕੀਮਤਾਂ ਦੀ ਠੀਕ ਪਰਖ ਇਸ ਉਮਰ ਵਿਚ ਸਾਡੇ ਕੰਮ ਆ ਰਹੀ ਹੈ।

"ਜਦੋਂ ਮੈਂ ਆਪਣੇ ਪਿਛਲੇ ਜ਼ਮਾਨੇ ਵਲ ਤਕਦੀ ਹਾਂ, ਤਾਂ ਮੈਂ ਇਸ ਡਸਿਪਲਨ (ਮਰਯਾਦਾ) ਦਾ ਮੁਲ ਪਾਂਦੀ ਹਾਂ। ਹੁਣ ਕੁਝ ਵੀ ਹੋ ਜਾਏ, ਕੋਈ ਵਡੀ ਤੋਂ ਵਡੀ ਮੁਸੀਬਤ ਆ ਜਾਏ, ਮੈਨੂੰ ਕਿਸੇ ਹਾਲਤ ਵਿਚ ਡਰ ਨਹੀਂ ਆਉਂਦਾ। ਮੈਨੂੰ ਹਮੇਸ਼ਾਂ ਕੋਈ ਨਾ ਕੋਈ ਕੰਮ ਲਭ ਹੀ ਪੈਂਦਾ ਰਿਹਾ ਹੈ, ਤੇ ਮੇਰਾ ਯਕੀਨ ਹੋ ਗਿਆ ਹੈ ਕਿ ਮੈਂ ਸਦਾ ਆਪਣੇ ਲਈ ਕੰਮ ਲਭ ਸਕਦੀ ਹਾਂ। ਮੈਨੂੰ ਮੌਕੇ ਮੁਤਾਬਕ ਆਪਣੇ ਆਪ ਨੂੰ ਢਾਲਣ ਦੀ ਜਾਚ ਆ ਗਈ ਹੈ।

"ਭਾਵੇਂ ਮੇਰੀ ਮਾਂ ਜੀ ਕੋਲ ਬਹੁਤੀ ਪੜ੍ਹਾਈ ਦਾ ਲਾਭ ਨਹੀਂ ਸੀ, ਪਰ ਉਹਨਾਂ ਦਾ ਸਿਸਟਮ ਬੜਾ ਸਿਆਣਾ ਸੀ।

"ਮੇਰੇ ਕੋਲ ਆਪਣੇ ਮਾਪਿਆਂ ਨਾਲੋਂ ਬਹੁਤਾ ਧਨ ਹੈ, ਪਰ ਮੈਂ ਆਪਣੇ ਤ੍ਰਿੰਨਾਂ ਬਚਿਆਂ ਨੂੰ ਆਪਣੀ ਮਾਂ ਜੀ ਦੇ ਸਿਸਟਮ ਉਤੇ ਪਾਲ ਰਹੀ ਹਾਂ।"

ਸਾਡੇ ਦੇਸ ਵਿਚ ਇਕ ਆਦਮੀ ਕਮਾਣ ਵਾਲੇ ਦੇ ਪਿਛੇ ਅੱਠ ਮੈਂਬਰ ਵਿਹਲੇ ਹੁੰਦੇ ਹਨ, ਜਿਹੜੇ ਘਰ ਦੀ ਆਮਦਨੀ ਵਿਚ ਕੋਈ ਵਾਧਾ ਨਹੀਂ ਕਰਦੇ। ਕਾਲਜਾਂ ਦੇ ਬਚੇ ਸੱਤਰ ਸੱਤਰ ਰੁਪਏ ਮਹੀਨਾ ਖ਼ਰਚ ਕਰਦੇ ਹਨ। ਹਰ ਇਕ ਦੇ ਕੰਮ ਕਰਨ ਨਾਲ ਮਾਲੀ ਪੈਦਾਇਸ਼ ਤੋਂ ਇਲਾਵਾ ਜਿਹੜਾ ਵਾਧਾ ਜ਼ਿੰਦਗੀ ਦੇ ਤਜਰਬੇ ਵਿਚ ਹੁੰਦਾ ਹੈ, ਉਹ ਬੜਾ ਬਹੁਮੁਲਾ ਹੁੰਦਾ ਹੈ।

ਪਰ ਕਮਾਈ ਦੀ ਲਿਆਕਤ ਆਜ਼ਾਦੀ ਵਿਚੋਂ ਪੈਦਾ ਹੋ ਸਕਦੀ ਹੈ। ਬਚਿਆਂ ਨੂੰ ਸ਼ੁਰੂ ਤੋਂ ਹੀ ਫ਼ੈਸਲੇ ਕਰਨ, ਗ਼ਲਤੀਆਂ ਕਰਕੇ ਨਤੀਜੇ ਭੁਗਤਣ ਦਾ ਮੌਕਾ ਦਿਤਾ ਜਾਏ। ਜਿਸ ਤਰ੍ਹਾਂ ਵੀ ਜੀ ਚਾਹੇ ਬਚੇ ਆਪਣਾ ਜੀਵਨ ਬਤੀਤ ਕਰਨ, ਸਿਰਫ਼ ਉਹਨਾਂ ਨੂੰ ਹਰ ਲੋੜੀਂਦੇ ਮੌਕੇ ਉਤੇ ਚੰਗਾ ਮਸ਼ਵਰਾ ਦਿਤਾ ਜਾਏ।

ਰਾਖੀਆਂ ਨਾਲ ਬਚੇ ਸੰਭਾਲੇ ਨਹੀਂ ਰਹਿ ਸਕਦੇ, ਸ੍ਵੈ-ਸੰਭਾਲ ਦੀ ਸਮਰੱਥਾ ਪੈਦਾ ਕਰਨੀ ਚਾਹੀਦੀ ਹੈ। ਛੋਟੀਆਂ ਛੋਟੀਆਂ ਆਜ਼ਾਦੀਆਂ ਆਪਣੀ ਨਿਗਰਾਨੀ ਵਿਚ ਦੇ ਕੇ ਉਹਨਾਂ ਨੂੰ ਪੂਰਨ ਆਜ਼ਾਦੀ ਲਈ ਤਿਆਰ ਕਰਨਾ ਚਾਹੀਦਾ ਹੈ। ਇਕੱਲਿਆਂ ਫਿਰਨ ਤੁਰਨ, ਸਫ਼ਰ ਕਰਨ ਦੇ ਅਵਸਰ ਦੇਣੇ ਚਾਹੀਦੇ ਹਨ।

ਨਾ ਲਾਡ ਚੰਗਾ ਹੈ, ਨਾ ਹਕੂਮਤ। ਮਰਯਾਦਾ ਦੇ ਅਖਾੜੇ ਵਿਚ ਆਜ਼ਾਦੀ ਨੂੰ ਤਕੜਿਆਂ ਕਰਨਾ ਤਰਬੀਅਤ ਦਾ ਨਿਸ਼ਾਨਾ ਹੋਣਾ ਚਾਹੀਦਾ ਹੈ। ਹਮੇਸ਼ਾਂ ਆਪਣੀ ਮਰਜ਼ੀ ਅਨੁਸਾਰ ਬਚਿਆਂ ਦਾ ਵਤੀਰਾ ਰਖਣਾ ਮਰਯਾਦਾ ਨਹੀਂ ਅਖਵਾਂਦਾ। ਆਪਣੀ ਮਰਜ਼ੀ ਕਰਾਣਾ ਤਾਂ ਬਿਲਕੁਲ ਮਾਪਿਆਂ ਦਾ ਮਨੋਰਥ ਨਹੀਂ ਹੋਣਾ ਚਾਹੀਦਾ। ਮਨੋਰਥ ਇਹੋ ਹੀ ਹੋਵੇ ਕਿ ਬਚਿਆਂ ਦੀ ਆਪਣੀ ਮਰਜ਼ੀ ਨੂੰ ਇਹੋ ਜਿਹਾ ਸਿਖਾਇਆ ਜਾਵੇ ਕਿ ਉਹਨਾਂ ਦੇ ਅਮਲ ਆਪਣੇ ਤੇ ਦੂਜਿਆਂ ਲਈ ਚੰਗੇ ਹੋਣ।

ਸ਼ਖ਼ਸੀਅਤ ਹੀ ਚਿਹਰੇ ਦਾ ਹੁਸਨ ਹੈ, ਤੇ ਸ਼ਖ਼ਸੀਅਤ ਦਾ ਪ੍ਰਕਾਸ਼ ਸਿਰਫ਼ ਆਪਣੀ ਮਰਜ਼ੀ ਦੇ ਅਮਲਾਂ ਵਿਚੋਂ ਹੀ ਹੋ ਸਕਦਾ ਹੈ। ਜਿਨ੍ਹਾਂ ਬਚਿਆਂ ਉਤੇ ਮਾਪਿਆਂ ਦੀ ਹਕੂਮਤ ਬੇ-ਲਚਕ ਹੁੰਦੀ ਹੈ, ਉਹ ਜਾਂ ਬਿਲਕੁਲ ਬਾਗ਼ੀ ਹੋ ਕੇ ਵਿਗੜ ਜਾਂਦੇ ਹਨ, ਜਾਂ ਬੇ-ਵਜੂਦ ਜਿਹੀ ਕੋਈ ਹਸਤੀ ਬਣ ਜਾਂਦੇ ਹਨ, ਜਿਸ ਵਿਚ ਫ਼ੈਸਲੇ ਤੇ ਰਾਵੇ ਦੀਆਂ ਜੀਵਨ-ਚਿਣਗਾਂ ਨਹੀਂ ਹੁੰਦੀਆਂ।

# ਲਾਇਕ ਬਚੇ

ਕਿਸੇ ਮਨੁਖ ਲਈ ਸਭ ਤੋਂ ਵਡੀ ਤਸੱਲੀ ਉਸ ਦਾ ਲਾਇਕ ਬੱਚਾ ਹੈ।

ਕੁਦਰਤ ਦੀ ਪੜਤਾਲ ਕੀਤਿਆਂ ਵੀ ਇਹੀ ਦ੍ਰਿੜ੍ਹ ਹੁੰਦਾ ਹੈ ਕਿ ਕੁਦਰਤ ਸਿਵਾਇ ਨਸਲੀ ਵਾਧੇ ਦੇ ਕਿਸੇ ਹੋਰ ਵਡੇ ਤੋਂ ਵਡੇ ਕਾਰਨਾਮੇ ਵਿਚ ਵੀ ਦਿਲਚਸਪੀ ਨਹੀਂ ਰਖਦੀ। ਸਗੋਂ ਹਰੇਕ ਮਨੁਖ-ਕ੍ਰਿਤ ਨੂੰ ਨੇਸਤ ਕਰਨ ਦਾ ਜਤਨ ਕਰਦੀ ਹੈ। ਗਿਰਜੇ, ਮੰਦਰ, ਮਕਬਰੇ ਤੇ ਯਾਦਾਂ-ਸਭ ਨੂੰ ਹਸਤੀ ਦੇ ਵਰਕੇ ਤੋਂ ਮਿਟਾ ਦੇਂਦੀ ਹੈ।

ਪਰ ਚੰਗੇਰੀ ਨਸਲ ਇਸ ਦੀ ਇਕੋ ਲਗਨ ਹੈ। ਬ੍ਰਿਛਾਂ, ਪਸ਼ੂਆਂ, ਪੰਛੀਆਂ, ਮਨੁਖਾਂ ਸਭ ਦੀ ਨਸਲੀ ਤਰੱਕੀ ਲਈ ਜ਼ਮੀਨ ਅਸਮਾਨ ਗਰਦਸ਼ ਕਰਦੇ ਆਖੇ ਜਾ ਸਕਦੇ ਹਨ।

ਕੁਦਰਤ ਵਾਂਗ ਮਨੁਖ ਵੀ ਆਪਣੇ ਬਚੇ ਦੀ ਲਿਆਕਤ ਦਾ ਤਾਂਘੀ ਹੁੰਦਾ ਹੈ। ਲਗ ਭਗ ਸਾਰੇ ਮਾਪੇ ਆਪਣੇ ਬਚਿਆਂ ਦੀ ਚੰਗੀ ਹੋਣੀ ਲਈ ਬਹੁਤ ਕੁਝ ਕੁਰਬਾਨ ਕਰ ਸਕਦੇ ਹਨ।

ਉਨਤ ਮੁਲਕਾਂ ਵਿਚ ਪੜਤਾਲ ਕੀਤੀ ਜਾ ਰਹੀ ਹੈ ਕਿ ਜਿਹੜੇ ਬਚੇ ਲਾਇਕ ਬਣ ਰਹੇ ਜਾਂ ਬਣ ਗਏ ਹਨ, ਉਹਨਾਂ ਦੀ ਲਿਆਕਤ ਨੂੰ ਕਿੰਨ੍ਹਾਂ

ਗਲਾਂ ਨੇ ਮਦਦ ਦਿਤੀ ਹੈ।

ਜਿਹੜੀ ਗਲ ਇਸ ਪੜਤਾਲ ਵਿਚੋਂ ਪ੍ਰਤੱਖ ਹੋਈ ਹੈ, ਉਹ ਇਹ ਹੈ ਕਿ ੯੦ ਫ਼ੀ ਸਦੀ ਲਾਇਕ ਬਚੇ ਉਹ ਹਨ, ਜਿਨ੍ਹਾਂ ਨੂੰ ਲਾਇਕ ਬਣਾਨ ਵਿਚ ਕੋਈ ਨਾ ਕੋਈ ਸਨੇਹੀ, ਮਾਤਾ ਪਿਤਾ, ਭੈਣ, ਭਰਾ, ਜਾਂ ਦੋਸਤ ਡੂੰਘੀ ਦਿਲਚਸਪੀ ਲੈ ਰਿਹਾ ਹੈ।

ਇਸ ਸਨੇਹੀ ਦਾ ਕੰਮ ਇਹ ਹੁੰਦਾ ਹੈ ਕਿ ਬਚੇ ਦੀ ਲਿਆਕਤ ਨੂੰ ਟੁੰਬੇ; ਉਸ ਵਿਚ ਚੰਗੀ ਹੋਣੀ ਦਾ ਅਹਿਸਾਸ ਪੈਦਾ ਕਰੇ, ਉਸ ਦਾ, ਜਿੱਤ ਹਾਰ ਦੋਹਾਂ ਮੌਕਿਆਂ ਤੇ, ਦਿਲ ਵਧਾਵੇ, ਉਸ ਦੀ ਉਨਤੀ ਦਾ ਨਾਪ ਕਰਦਾ ਰਹੇ, ਉਸ ਦੇ ਇਮਤਿਹਾਨਾਂ ਦੀਆਂ ਰੀਪੋਰਟਾਂ ਵੇਖੇ, ਉਸ ਦੀਆਂ ਲੋੜਾਂ ਭਾਵੇਂ ਸਾਰੀਆਂ ਪੂਰੀਆਂ ਨਾ ਵੀ ਕਰ ਸਕੇ ਪਰ ਸਭ ਲੋੜਾਂ ਤੋਂ ਜਾਣੂ ਹੋਵੇ ਤੇ ਜਿਹੜੀ ਲੋੜ ਪੂਰੀ ਨਾ ਕਰ ਸਕੇ ਉਸ ਲਈ ਪੂਰੀ ਹਮਦਰਦੀ ਰਖੇ।

ਬਹੁਤੇ ਮਾਪੇ ਇਹੀ ਉਮੈਦ ਰਖਦੇ ਹਨ ਕਿ ਉਹ ਸਕੂਲਾਂ ਵਿਚ ਫ਼ੀਸਾਂ ਦੇਂਦੇ ਹਨ, ਤੇ ਸਕੂਲ ਉਹਨਾਂ ਦੇ ਬਚਿਆਂ ਨੂੰ ਲਾਇਕ ਬਣਾਨ ਲਈ ਜ਼ਿੰਮੇਵਾਰ ਹਨ। ਪਰ ਕੋਈ ਸਕੂਲ, ਬਚੇ ਦੇ ਸਨੇਹੀ ਦੀ ਸਹਾਇਤਾ ਬਿਨਾਂ, ਕਿਸੇ ਬਚੇ ਨੂੰ ਉਚੇਰਾ ਲਾਇਕ ਨਹੀਂ ਬਣਾ ਸਕਦਾ। ਇਮਤਿਹਾਨਾਂ ਵਿਚ ਚੰਗਾ ਦਰਜਾ ਭਾਵੇਂ ਕਈ ਬਚੇ ਬਿਨਾਂ ਸਨੇਹੀਆਂ ਦੀ ਮਦਦ ਦੇ ਵੀ ਲੈ ਸਕਣ; ਪਰ ਜ਼ਿੰਦਗੀ ਵਿਚ ਮੁਲ ਪੁਆਣ ਵਾਲੀ ਲਿਆਕਤ ਲਈ ਕਿਸੇ ਸਨੇਹੀ ਦੀ ਸਦਾ ਜਾਗਦੀ ਦਿਲਚਸਪੀ ਲੋੜੀਂਦੀ ਹੈ।

ਜੇ ਦੋਵੇਂ ਧਿਰਾਂ, ਮਾਤਾ ਤੇ ਪਿਤਾ, ਬਚਿਆਂ ਦੀ ਸਮੁਚੀ ਜ਼ਿੰਦਗੀ ਵਿਚ ਧਿਆਨ ਦੇ ਸਕਣ ਤਾਂ ਬਹੁਤ ਚੰਗੀ ਗਲ, ਨਹੀਂ ਤਾਂ ਇਕ ਧਿਰ ਨੂੰ ਇਹ ਧਿਆਨ ਆਪਣੇ ਫ਼ਰਜ਼ ਵਿਚ ਸ਼ਾਮਲ ਕਰਨਾ ਚਾਹੀਦਾ ਹੈ। ਜਿਹੜੇ ਮਾਪੇ ਧਿਆਨ ਨਹੀਂ ਦੇਂਦੇ, ਉਹਨਾਂ ਦੇ ਬਚੇ ਉਹਨਾਂ ਨੂੰ ਭੁਲੇਖੇ ਵਿਚ ਰਖ ਕੇ ਆਪਣਾ ਬਹੁਤ ਸਾਰਾ ਨੁਕਸਾਨ ਕਰ ਲੈਂਦੇ, ਤੇ ਓੜਕ ਮਾਪਿਆਂ ਦੀ ਮਾਯੂਸੀ ਦਾ ਕਾਰਨ ਬਣਦੇ ਹਨ। ਬਚੇ ਦੇ ਸਨੇਹੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਬਚੇ ਦਾ ਵਜ਼ਨ ਕਿਸ ਤਰ੍ਹਾਂ ਜਾ ਰਿਹਾ ਹੈ, ਉਹ ਸਕੂਲ ਵਿਚ ਖ਼ੁਸ਼ ਹੈ ਜਾਂ ਉਦਾਸ, ਉਸ ਦੇ ਖ਼ਾਸ ਸ਼ੌਕ ਕੀ ਹਨ, ਉਹ ਕਿਸ ਨੂੰ ਚਿਠੀਆਂ ਲਿਖਦਾ ਹੈ, ਉਹ ਕਾਹਦੇ ਵਿਚ ਬਹੁਤ ਸਿਆਣਾ

ਹੈ, ਉਸ ਸਿਆਣਪ ਨੂੰ ਹੋਰ ਵਧਾਣ ਵਿਚ ਕੀ ਕੁਝ ਕੀਤਾ ਜਾ ਸਕਦਾ ਹੈ।

ਕਈਆਂ ਭੈਣ ਭਰਾਵਾਂ ਵਿਚ ਸ਼ੁਰੂ ਉਮਰ ਤੋਂ ਗ਼ਲਤ-ਫ਼ਹਿਮੀ ਪੈਣੀ ਸ਼ੁਰੂ ਹੋ ਜਾਂਦੀ ਹੈ – ਕਈ ਮਾਪੇ ਇਸ ਗ਼ਲਤ-ਫ਼ਹਿਮੀ ਨੂੰ ਅਨਜਾਣੇ ਵਧਾਣ ਦਾ ਵਸੀਲਾ ਬਣਦੇ ਹਨ, ਈਰਖਾਆਂ ਦਾ ਵੇਲੇ ਸਿਰ ਇਲਾਜ ਨਹੀਂ ਕਰਦੇ ਤੇ ਕਈ ਵਾਰੀ ਵਿਤਕਰੇ ਨਾਲ ਆਪ ਈਰਖਾ ਦੀ ਨੀਂਹ ਧਰਦੇ ਹਨ। ਕਈਆਂ ਘਰਾਂ ਵਿਚ ਕੋਈ ਬੱਚਾ ਆਪਣੇ ਭੈਣਾਂ ਭਰਾਵਾਂ ਦੇ ਸਲੂਕ ਤੋਂ ਸਦਾ ਨਿਰਾਸ ਰਹਿੰਦਾ ਤੇ ਮਰਨ-ਮਨਸੂਬੇ ਬਣਾਂਦਾ ਰਹਿੰਦਾ ਹੈ। ਮਾਪਿਆਂ ਨੂੰ ਇਹ ਕੁਝ ਵੇਖਣਾ ਚਾਹੀਦਾ ਹੈ। ਚੁਪ ਚੁਪਾਤੇ ਬਚਿਆਂ ਦੀ ਜ਼ਿੰਦਗੀ ਦਾ ਹਰ ਪਹਿਲੂ ਆਪਣੀ ਨਜ਼ਰ ਸਾਹਮਣੇ ਰਖਣਾ ਚਾਹੀਦਾ ਹੈ। ਹਰੇਕ ਬਚੇ ਦੀ ਮਾਨਸਕ ਅਵਸਥਾ ਦੇ ਮੁਤਾਬਕ ਉਸ ਨਾਲ ਵਰਤਾਓ ਕਰਨਾ ਚਾਹੀਦਾ ਹੈ।

ਜਦੋਂ ਸਕੂਲੋਂ ਰੀਪੋਰਟ ਆਵੇ, ਉਸ ਦੀ ਹਰ ਨਿਕੀ ਗਲ ਨੂੰ ਵੀ ਬਚੇ ਦੇ ਨਾਲ ਹੋ ਕੇ ਪੜ੍ਹਨਾ। ਜੇ ਉਹ ਰੀਪੋਰਟ ਖ਼ਰਾਬ ਹੈ, ਤਾਂ ਉਸ ਨੂੰ ਸ਼ਰਮਾਨਾ ਨਹੀਂ, ਉਸ ਨੂੰ ਮਦਦ ਭੇਟ ਕਰਨੀ, ਉਸ ਦੀ ਕਮਜ਼ੋਰੀ ਨੂੰ ਦੂਰ ਕਰਨ ਦਾ ਹਰ ਸੰਭਵ ਉਪਾ ਸੋਚਣਾ।

ਮਾਪੇ ਤੇ ਉਸਤਾਦ ਜੇ ਮਿਲਵਰਤ ਕੇ ਬਚਿਆਂ ਦਾ ਭਵਿਖ ਬਣਾਨ ਤਾਂ ਦੁਨੀਆਂ ਵਿਚ ਲਾਇਕ ਆਦਮੀਆਂ ਦੀ ਗਿਣਤੀ ਬੜੀ ਵਧ ਜਾਏ। ਦੁਨੀਆਂ ਦਾ ਚੰਗਾ, ਮੰਦਾ, ਮੁਨਸਿਫ਼ ਜਾਂ ਬੇ-ਇਨਸਾਫ਼ ਹੋਣਾ, ਲੜਾਈ ਪਸੰਦ ਹੋਣਾ ਜਾਂ ਅਮਨ ਪਸੰਦ ਹੋਣਾ ਇਸ ਗਿਣਤੀ ਉਤੇ ਕਾਫ਼ੀ ਨਿਰਭਰ ਰਖਦਾ ਹੈ।

ਉਹ ਮਾਪੇ ਗ਼ਲਤੀ ਉਤੇ ਹਨ ਜਿਹੜੇ ਆਪਣੇ ਬਚਿਆਂ ਦੇ ਹਰ ਅਉਗੁਣ ਦੀ ਜ਼ਿੰਮੇਵਾਰੀ ਉਸਤਾਦਾਂ ਉਤੇ ਲਾ ਕੇ ਆਪ ਸੁਰਖ਼ਰੂ ਰਹਿਣਾ ਚਾਂਹਦੇ ਹਨ, ਜਾਂ ਹਮੇਸ਼ਾਂ ਉਸਤਾਦਾਂ ਦੀ ਨੁਕਤਾਚੀਨੀ ਹੀ ਕਰਦੇ ਰਹਿੰਦੇ ਹਨ। ਬਚੇ ਦੀਆਂ ਰੁਚੀਆਂ ਛੇ ਸਾਲ ਦੀ ਉਮਰ ਵਿਚ ਹੀ ਬਣ ਜਾਂਦੀਆਂ ਹਨ, ਤੇ ਇਹਨਾਂ ਦੀ ਜ਼ਿਮੇਂਵਾਰੀ ਮਾਪਿਆਂ ਸਿਰ ਹੀ ਹੁੰਦੀ ਹੈ। ਉਸਤਾਦ ਮਾਪਿਆਂ ਦਾ ਸਹਾਇਕ ਹੈ। ਉਸਤਾਦ ਨੂੰ ਆਪਣੇ ਬਚੇ ਦੀ ਖ਼ਾਤਰ ਹੀ ਚੰਗੀ ਤਰ੍ਹਾਂ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ। ਬੱਚੇ ਦੇ ਦਿਲ ਵਿਚ ਉਹਦੇ ਉਸਤਾਦ ਦੀ ਇੱਜ਼ਤ ਘਟਾਣ ਵਾਲੀ ਗਲ ਕਦੇ ਨਹੀਂ ਕਰਨੀ

ਚਾਹੀਦੀ।

ਬਚੇ ਲਾਇਕ ਵੀ ਆਪਣੇ ਮਾਪਿਆਂ ਦੇ ਪਿਆਰ ਨਾਲ ਬਣਦੇ ਹਨ, ਤੇ ਵਿਗੜਦੇ ਵੀ ਆਪਣੇ ਮਾਪਿਆਂ ਦੀ ਬੇ-ਧਿਆਨੀ ਨਾਲ ਹਨ। ਜਿਨ੍ਹਾਂ ਦੇ ਬੱਚੇ ਬੋਰਡਿੰਗ ਵਿਚ ਪੜ੍ਹਦੇ ਹਨ, ਉਨ੍ਹਾਂ ਨੂੰ ਚਾਹੀਦਾ ਹੈ ਕਿ ਕਦੇ ਕਦੇ ਉਹਨਾਂ ਦੀ ਰਹਿਣੀ ਜਾ ਕੇ ਵੇਖਣ, ਉਹਨਾਂ ਦੇ ਦੋਸਤਾਂ ਨੂੰ ਜਾ ਕੇ ਮਿਲਣ, ਉਸਤਾਦਾਂ ਨਾਲ ਖ਼ਿਆਲਾਂ ਦਾ ਤਬਾਦਲਾ ਕਰਨ। ਤੇ ਜਿਨ੍ਹਾਂ ਦੇ ਬਚੇ ਆਪਣੇ ਘਰੀਂ ਪੜ੍ਹਦੇ ਹਨ, ਉਹਨਾਂ ਨੂੰ ਰੋਜ਼ਾਨਾ ਵੇਖਣਾ ਚਾਹੀਦਾ ਹੈ ਕਿ ਬਚੇ ਕਦੋਂ ਉਠਦੇ ਹਨ। ਉਹਨਾਂ ਦੇ ਪੜ੍ਹਨ ਵਾਲੇ ਕਮਰੇ ਵਿਚ ਕਦੇ ਕਦੇ ਜਾ ਕੇ ਉਹਨਾਂ ਦੀਆਂ ਕਾਪੀਆ ਕਿਤਾਬਾਂ ਤੇ ਨਜ਼ਰ ਮਾਰਨ ਨਾਲ ਬੜਾ ਲਾਭ ਪਹੁੰਚਦਾ ਹੈ।

ਗਲ ਕੀ ਜੋ ਕੁਝ ਵੀ ਬਚੇ ਕਰਦੇ ਹਨ, ਜਿਥੇ ਜਿਥੇ ਜਾਂਦੇ ਤੇ ਜਿਸ ਕਿਸੇ ਨੂੰ ਘਰ ਬੁਲਾਂਦੇ ਹਨ, ਬਿਨਾਂ ਪਹਿਰੇਦਾਰ ਜਾਪਣ ਦੇ, ਸਭ ਗਲਾਂ ਤੋਂ ਵਾਕਫ਼ ਰਹਿਣਾ ਚਾਹੀਦਾ ਹੈ। ਬਚਿਆਂ ਨਾਲ ਕਦੇ ਕਦੇ ਖੇਡਣਾ, ਉਹਨਾਂ ਦੀ ਛੁਟੀ ਵਿਚ ਸ਼ਾਮਲ ਹੋਣਾ, ਉਹਨਾਂ ਨਾਲ ਸਿਨੇਮਾ ਜਾਂ ਪਿਕ-ਨਿਕ ਉਤੇ ਜਾਣਾ, ਉਹਨਾਂ ਦੇ ਸਾਥੀਆਂ ਨੂੰ ਘਰ ਰੋਟੀ ਉਤੇ ਬੁਲਾਣਾ ਤੇ ਆਦਰ ਕਰਨਾ ਜ਼ਰੂਰੀ ਹੈ।

ਬਹੁਤ ਥੋੜ੍ਹੇ ਬਚੇ ਚੰਗੇ ਸ਼ਿਸ਼ਟਾਚਾਰੀ ਮਿਲਦੇ ਹਨ। ਕਾਰਨ ਇਹ ਹੈ ਕਿ ਮਾਪਿਆਂ ਨੇ ਸ਼ਿਸ਼ਟਾਚਾਰ ਨਹੀਂ ਸਿਖਿਆ। ਖ਼ਰਾਬ ਬਚੇ ਦੀ ਜ਼ਿਮੇਵਾਰੀ ਮਾਂਪਿਆਂ ਦੇ ਸਿਰੋਂ ਨਹੀਂ ਉਤਰ ਸਕਦੀ।

ਲਾਇਕ ਬਚੇ ਬਣਾਨ ਲਈ ਬਚਿਆਂ ਦਾ ਸਤਿਕਾਰ ਕਰਨਾ ਜ਼ਰੂਰੀ ਹੈ, ਸਤਿਕਾਰ ਬਿਨਾਂ ਕੋਈ ਸ਼ਖ਼ਸੀਅਤ ਨਹੀਂ ਬਣ ਸਕਦੀ, ਬਚਿਆਂ ਦਾ ਕਿਸੇ ਦੇ ਸਾਹਮਣੇ ਨਿਰਾਦਰ ਕਰਨਾ ਤੇ ਉਹਨਾਂ ਨੂੰ ਤਾਨ੍ਹੇ ਮਿਹਣੇ ਦੇ ਕੇ ਸ਼ਰਮਾਣਾ ਬੜਾ ਭਾਰਾ ਜੁਰਮ ਹੈ, ਜਿਹੜਾ ਮੁਆਫ਼ ਕਰਨਾ ਔਖਾ ਹੈ। ਕਿਉਂਕਿ ਜਿੰਨੀ ਬੇਸ਼ਰਮੀ, ਢੀਠਤਾਈ ਤੇ ਬੇ-ਅਬਰੋਈ ਦੁਨੀਆਂ ਵਿਚ ਹੈ, ਸਭ ਉਹਨਾਂ ਮਾਪਿਆਂ ਦੀ ਕ੍ਰਿਤ ਹੈ ਜਿਨ੍ਹਾਂ ਆਪਣੇ ਧੀਆਂ ਪੁਤਰਾਂ ਦੀ ਸ਼ਖ਼ਸੀਅਤ ਦਾ ਆਦਰ ਨਹੀਂ ਕੀਤਾ — ਉਹਨਾਂ ਨੂੰ ਗਾਲ੍ਹਾਂ ਦਿਤੀਆਂ, ਝਿੜਕਿਆ, ਝਾੜਿਆ ਤੇ ਛੋਟੀ ਉਮਰ ਵਿਚ ਸ਼ਰਮਾਇਆ ਤੇ ਤਾਨ੍ਹੇ ਦਿਤੇ ਹਨ। ਇਸ ਪਹਿਲੂ ਵਿਚ ਮਾਂਵਾਂ ਬਹੁਤ ਕਸੂਰ ਕਰਦੀਆਂ ਹਨ। "ਮਾਂ

ਦੀਆਂ ਗਾਲ੍ਹਾਂ ਨੂੰ ਘਿਓ ਦੀਆਂ ਨਾਲਾਂ" ਆਖ ਕੇ ਭੁਲ ਜਾਂਦੀਆਂ ਹਨ, ਪਰ ਉਹਨਾਂ ਨੂੰ ਪਤਾ ਨਹੀਂ ਇਹਨਾਂ ਘਿਓ ਦੀਆਂ ਨਾਲਾਂ ਨੇ ਕਿੰਨੀਆਂ ਹੋਣਹਾਰ ਜਿੰਦਾਂ ਦੇ ਲਹੂ ਵਿਚ ਵਿਸ ਰਲਾਇਆ ਹੈ।

ਖ਼ਾਸ ਤੌਰ ਉਤੇ ਲਾਇਕ ਐਂਜੀਨੀਅਰ, ਲਿਖਾਰੀ, ਸਾਇੰਟਿਸਟ, ਈਜਾਦਾਂ ਕਰਨ ਵਾਲੇ, ਕਲਾਕਾਰ, ਗਵੱਈਏ ਉਹਨਾਂ ਬਚਿਆਂ ਤੋਂ ਬਣਦੇ ਹਨ, ਜਿਹੜੇ ਛੇ ਵਰ੍ਹੇ ਦੀ ਉਮਰ ਵਿਚ ਖ਼ਾਸ ਤੌਰ ਉਤੇ ਹੋਣਹਾਰ ਜਾਪੇ ਸਨ।

ਪਰ ਸਾਰੇ ਲਾਇਕ ਬਚੇ ਲਾਇਕ ਆਦਮੀ ਨਹੀਂ ਬਣਦੇ। ਉਸ ਦਾ ਕਾਰਨ ਇਹ ਹੈ ਕਿ ਬਹੁਤਿਆਂ ਨੂੰ ਘਰਾਂ ਵਿਚ ਸਮਝਿਆਂ ਨਹੀਂ ਜਾਂਦਾ, ਸਕੂਲਾਂ ਵਿਚ ਵੀ ਉਸਤਾਦ ਉਹਨਾਂ ਨੂੰ ਸਮਝ ਨਹੀਂ ਸਕੇ ਹੁੰਦੇ — ਤੇ ਉਹ ਲਾਇਕ ਆਦਮੀ ਬਣਨ ਦੀ ਥਾਂ ਗੁੰਝਲਦਾਰ ਆਦਮੀ ਬਣ ਜਾਂਦੇ ਹਨ।

ਖ਼ਾਸ ਤੌਰ ਉਤੇ ਰੌਸ਼ਨ ਬਚੇ ਨਾਲ ਮਾਪਿਆਂ ਤੇ ਉਸਤਾਦਾਂ ਦੇ ਖ਼ਾਸ ਫ਼ਰਜ਼ ਹੁੰਦੇ ਹਨ। ਜੇ ਇਹ ਫ਼ਰਜ਼ ਪੂਰੇ ਨਾ ਕੀਤੇ ਜਾਣ ਤਾਂ ਬਚੇ ਦੀ ਜਮਾਂਦਰੂ ਲਿਆਕਤ ਉਹਦੇ ਲਈ ਨਿਆਮਤ ਦੀ ਥਾਂ ਜ਼ਹਿਮਤ ਹੋ ਜਾਂਦੀ ਹੈ।

ਸਾਡੇ ਦੇਸ ਵਿਚ ਸਿਵਾਏ ਮਾਇਆ ਤੇ ਜਾਇਦਾਦ ਦੇ ਕਿਸੇ ਗਲ ਵਲ ਵੀ ਧਿਆਨ ਨਹੀ ਦਿਤਾ ਜਾਂਦਾ। ਬਚਿਆਂ ਦੇ ਖ਼ਜ਼ਾਨੇ ਦੀ ਕਿਸ ਨੂੰ ਪਰਵਾਹ ਹੋਣੀ ਸੀ। ਅਨੇਕਾਂ ਲਾਸਾਨੀ ਬਚੇ ਅਨਗਹਿਲੀ ਵਿਚ ਰੁਲ ਰਹੇ ਹਨ। ਘਰ ਜਾਂ ਸਕੂਲ ਵਿਚ ਜਿਹੜਾ ਬੱਚਾ ਖ਼ਾਸ ਰੌਸ਼ਨ-ਦਿਮਾਗ਼ੀ ਦੇ ਨਿਸ਼ਾਨ ਦਸੇ, ਉਸ ਨਾਲ ਖ਼ਾਸ ਵਰਤਾਓ ਕਰਨਾ ਚਾਹੀਦਾ ਹੈ। ਇਹ ਬੱਚਾ ਸਾਧਾਰਨ ਮਰਯਾਦਾ ਵਿਚ ਠੀਕ ਨਹੀਂ ਪਲ ਸਕਦਾ, ਇਸ ਦੀ ਖ਼ਾਤਰ ਸਾਰੇ ਕਾਨੂੰਨਾਂ ਨੂੰ ਰਾਹ ਦੇਣੀ ਚਾਹੀਦੀ ਹੈ।

ਇਸ ਬੱਚੇ ਦਾ ਰੱਸਾ ਜਿੰਨਾ ਲੰਮਾ ਉਹ ਚਾਹੇ ਕਰ ਦਿਓ। ਇਸ ਨੂੰ ਆਪਣੀ ਮਰਜ਼ੀ ਕਰਨ ਦਿਓ — ਜਿਹੜੇ ਕਪੜੇ ਉਹ ਚਾਹੇ ਉਹ ਪਹਿਨਣ ਦਿਓ। ਜਿਹੜੀਆਂ ਚੀਜ਼ਾਂ ਬਣਾਨ ਦਾ ਖ਼ਿਆਲ ਜ਼ਾਹਰ ਕਰੇ, ਭਾਵੇਂ ਉਹ ਨਾ ਵੀ ਬਣਾ ਸਕੇ, ਤਦ ਵੀ ਉਹਦੇ ਲਈ ਸਾਮਾਨ ਪੈਦਾ ਕਰੋ। ਇਸ ਬਚੇ ਨੂੰ ਕਦੇ ਗਾਲ੍ਹ ਨਾ ਕੱਢੋ, ਨਾ ਇਸ ਦਾ ਅਪਮਾਨ ਕਰੋ। ਇਹੋ ਜਿਹੇ ਬਚੇ ਬਹੁਤੇ ਖਾਣ ਪੀਣ ਜਾਂ ਫ਼ਜ਼ੂਲ ਖ਼ਰਚ ਕਰਨ ਦੇ ਚਾਹਵਾਨ ਨਹੀਂ ਹੁੰਦੇ। ਇਹ ਸਿਰਫ਼ ਖੁਲ੍ਹ ਮੰਗਦੇ ਹਨ, ਤੇ ਆਪਣੇ ਤਜਰਬਿਆਂ ਲਈ

ਸਾਮਾਨ। ਜਾਇਜ਼ ਹੌਸਲਾ ਵਧਾਣ ਨਾਲੋਂ ਵਧੇਰੇ ਤਾਰੀਫ਼ ਇਹ ਬਚੇ ਨਹੀਂ ਚਾਂਹਦੇ ਹੁੰਦੇ, ਨਾ ਇਹ ਦੂਜਿਆਂ ਦੇ ਸਾਹਮਣੇ ਆਪਣੀ ਲਿਆਕਤ ਦਾ ਵਿਖਾਲਾ ਪਸੰਦ ਕਰਦੇ ਹਨ। ਇਹਨਾਂ ਦੀ ਬਹੁਤੀ ਲੋੜ ਆਪਣੀ ਮਰਜ਼ੀ ਕਰ ਸਕਣਾ ਹੁੰਦੀ ਹੈ। ਇਹਨਾਂ ਦੀਆਂ ਮਰਜ਼ੀਆਂ ਬਹੁਤੀਆਂ ਖ਼ੁਦਗਰਜ਼ ਨਹੀਂ ਹੁੰਦੀਆਂ, ਇਹ ਸਿਰਫ਼ ਨੇਮ ਦੇ ਅਧੀਨ ਨਹੀਂ ਰਹਿ ਸਕਦੇ ਹੁੰਦੇ।

ਹਿੰਦੁਸਤਾਨ ਵਿਚ ਲਿਆਕਤ ਦੇ ਮੁਨਾਰੇ ਏਸ ਲਈ ਘਟ ਹਨ ਕਿ ਏਥੇ ਸ਼ਖ਼ਸੀਅਤ ਦਾ ਆਦਰ ਨਹੀਂ, ਵਿਕਾਸ ਕਰਨ ਲਈ ਖੁਲ੍ਹਾ ਦੁਆਲਾ ਨਹੀਂ, ਨਾ ਖੁਲ੍ਹਾ ਅਕਾਸ਼ ਹੈ।

ਲਾਇਕ ਆਦਮੀ ਅਮੀਰ ਘਰਾਣਿਆਂ ਵਿਚੋਂ ਏਨੀ ਗਿਣਤੀ ਵਿਚ ਪੈਦਾ ਨਹੀਂ ਹੁੰਦੇ ਜਿੰਨੀ ਵਿਚ ਅਧ-ਗ਼ਰੀਬ ਘਰਾਂ ਵਿਚੋਂ; ਹਾਲਾਂ ਕਿ ਅਮੀਰ ਘਰਾਂ ਦੇ ਬਚਿਆਂ ਦੀ ਪਨੀਰੀ ਮੁਕਾਬਲੇ ਵਿਚ ਚੰਗੀ ਹੁੰਦੀ ਹੈ। ਕਾਰਨ ਇਹ ਹੈ ਕਿ ਗ਼ਰੀਬ ਘਰਾਂ ਵਿਚ ਲਾਇਕ ਬਚੇ ਨੂੰ ਸੁਤੰਤ੍ਰਤਾ ਬਹੁਤੀ ਮਿਲ ਸਕਦੀ ਹੈ। ਗ਼ਰੀਬ ਘਰਾਂ ਵਿਚ ਬੰਦਸ਼ਾਂ ਥੋੜੀਆਂ ਹੁੰਦੀਆਂ ਹਨ, ਮਰਯਾਦਾ ਬਿਲਕੁਲ ਨਹੀਂ ਹੁੰਦੀ, ਜ਼ਾਹਿਰਦਾਰੀ ਦਾ ਟੈਕਸ ਬਹੁਤ ਥੋੜਾ ਭਰਨਾ ਪੈਂਦਾ ਹੈ। ਅਮੀਰ ਬਚਿਆਂ ਨੂੰ "ਆਇਆ", ਨੌਕਰ, ਘਰ ਦੇ ਅਖ਼ਲਾਕ, ਆਏ ਗਏ ਦੇ ਅਖ਼ਲਾਕ, ਖ਼ਾਨਦਾਨ ਦੀ ਰਵਾਇਤ ਦੇ ਗੋਰਖ ਧੰਦਿਆਂ ਵਿਚੋਂ ਲੰਘਣਾ ਪੈਂਦਾ ਹੈ। ਲੋਕ ਵੀ ਅਮੀਰ ਘਰਾਣਿਆਂ ਕੋਲੋਂ ਖ਼ਾਸ ਕਿਸਮ ਦੇ ਰਵਈਏ ਦੀ ਆਸ ਰਖਦੇ ਹਨ। ਇਹ ਖ਼ਾਸ ਆਸਾਂ ਬਚੇ ਉਤੇ ਬੜਾ ਬੋਝ ਪਾਂਦੀਆਂ ਹਨ।

ਗ਼ਰੀਬ ਬੱਚੇ ਇਹਨਾਂ ਸਭ ਕੈਦਾਂ ਤੋਂ ਆਜ਼ਾਦ ਹੁੰਦੇ ਹਨ। ਧੁਪੇ ਫਿਰਨ, ਕਪੜੇ ਪੂਰੇ ਹੋਣ, ਜਾਂ ਨਾ ਹੋਣ, ਮੈਲੇ ਹੋਣ, ਕਿਸੇ ਗਲੀ ਵਿਚ ਹੋਣ, ਕਿਸੇ ਨਾਲ ਖੜੋਤੇ ਹੋਣ, ਬਾਜ਼ਾਰ ਵਿਚ ਖਾਂਦੇ ਲੰਘਦੇ ਹੋਣ, ਖੂੰਜੇ ਬੈਠੇ ਹੋਣ, — ਇਹਨਾਂ ਦੀ ਚੇਤਨਤਾ ਨੂੰ ਬਹੁਤ ਬੇਲੋੜਾ ਭਾਰ ਨਹੀਂ ਚੁਕਣਾ ਪੈਂਦਾ।

ਬੱਚੇ ਨੂੰ ਸ਼ੁਰੂ ਉਮਰ ਤੋਂ ਹੀ ਅਮੀਰ ਪਰਵਰਿਸ਼ ਤੇ ਤੋਲੀ ਹੋਈ ਤਹਿਜ਼ੀਬ ਉਸ ਦੇ ਵਿਕਾਸ ਵਿਚ ਰੁਕਾਵਟਾਂ ਪਾਂਦੀਆਂ ਹੈ। ਬਚਿਆਂ ਨੂੰ ਕਦੇ ਇਹ ਅਹਿਸਾਸ ਨਾ ਹੋਣ ਦਿਤਾ ਜਾਏ ਕਿ ਉਹ ਅਮੀਰ ਹਨ, ਤੇ ਉਹਨਾਂ ਦੇ

ਕਈ ਸਾਥੀ ਉਹਨਾਂ ਨਾਲੋਂ ਹਲਕੇ ਘਰਾਣਿਆਂ ਦੇ ਹਨ। ਸਾਥੀਆਂ ਦੇ ਬਰਾਬਰ ਹੋਣ ਦਾ ਅਹਿਸਾਸ ਪੈਦਾ ਕਰਨਾ ਮਾਪਿਆਂ ਦੀ ਕੋਸ਼ਸ਼ ਹੋਵੇ। ਬਚੇ ਦੇ ਗ਼ਰੀਬ ਹਾਣੀ ਨਾਲ ਬਰਾਬਰ ਦਾ ਸਨੂਕ ਕੀਤਾ ਜਾਵੇ।

ਮੁਲਕਾਂ ਦੇ ਪ੍ਰਾਈਮ ਮਿਨਿਸਟਰ, ਪ੍ਰਧਾਨ, ਕਾਇਆਂ ਪਲਟ ਸਕਣ ਵਾਲੇ ਕਲਾਕਾਰ, ਗਵੱਈਏ, ਤੇ ਨਵੀਆਂ ਦੁਨੀਆਂ ਬਣਾਨ ਵਾਲੇ ਐਂਜੀਨੀਅਰ ਇਹਨਾਂ ਖ਼ਾਸ ਲਾਇਕ ਬਚਿਆਂ ਵਿਚੋਂ ਹੀ ਨਿਕਲਦੇ ਹਨ। ਇਸ ਆਪਣੀ ਹੀਰਿਆਂ ਦੀ ਕਾਨ ਨੂੰ ਬੇ-ਪਰਵਾਹੀ ਨਾਲ ਨਾ ਵਰਤੋ, ਇਹਨਾਂ ਨੂੰ ਕਿਸੇ ਹੱਦ ਤਕ ਉਹੀ ਇੱਜ਼ਤ ਦਿਓ, ਜੋ ਵਡਿਆਂ ਹੋ ਕੇ ਪ੍ਰਧਾਨ ਬਣ ਕੇ ਇਹਨਾਂ ਦਾ ਹਕ ਹੋਵੇਗਾ। ਤੁਸੀਂ ਨਹੀਂ ਕਹਿ ਸਕਦੇ ਕਿੰਨੇ ਲਿੰਕਨ, ਕਿੰਨੇ ਐਡੀਸਨ, ਕਿੰਨੇ ਲੈਨਿਨ, ਕਿੰਨੇ ਮਾਰਕਸ ਤੁਹਾਡੇ ਗ਼ਲਤ ਸਲੂਕ ਨੇ ਬਣਦੇ ਬਣਦੇ ਵਿਗਾੜ ਦਿਤੇ ਹਨ, ਕਿੰਨਿਆਂ ਨੂੰ ਤੁਸਾਂ ਤਖ਼ਤ ਦੀ ਥਾਂ ਤਖ਼ਤਿਆਂ ਉਤੇ ਚੜ੍ਹਾ ਦਿਤਾ ਹੈ, ਕਿੰਨੇ ਪਾਰਲੀਮਿੰਟ ਵਿਚ ਜਾਣ ਦੀ ਥਾਂ ਜੇਲ੍ਹਾਂ ਵਿਚ ਭੇਜੇ ਗਏ ਹਨ! ਸੁਨਹਿਰਰੀ ਕਣੀਦਾਰ ਸ਼ੱਕਰ ਤੇ ਕਾਲੀ ਰੀੜ੍ਹੀ, ਦੋਹਾਂ ਨੂੰ ਜਤਦੀ ਚਿਕੜੀ ਵਿਚ ਸਿਰਫ਼ ਥੋੜੇ ਜਿੰਨੇ ਵਧ ਘਟ ਸੇਕ ਦਾ ਹੀ ਫ਼ਰਕ ਹੁੰਦਾ ਹੈ – ਪਤ ਚੜ੍ਹ ਗਈ, ਕੱਚੀ ਰਹਿ ਗਈ ਜਾਂ ਉੱਬਲ ਡੁਲ੍ਹ ਕੇ ਚੁਲ੍ਹੇ ਪੈ ਗਈ।

# ਬੱਚਿਆਂ ਵਿਚ ਗੁਨਾਹ ਦਾ ਅਹਿਸਾਸ

ਜੇ ਅਸੀਂ ਸਿਆਣੇ ਕਦੇ ਆਪਣੇ ਸਾਰੇ ਜੀਵਨ ਤੇ ਬੇ-ਲਿਹਾਜ਼ ਜਿਹੀ ਝਾਤੀ ਮਾਰੀਏ, ਤਾਂ ਸਿਵਾਇ ਕਿਸੇ ਟਾਵੇਂ ਫ਼ਰਿਸ਼ਤੇ ਦੇ ਲਗ ਭਗ ਸਾਰਿਆਂ ਨੂੰ ਇਹ ਜਾਣ ਕੇ ਹੈਰਾਨੀ ਹੋਵੇਗੀ ਕਿ ਕੋਈ ਵੀ ਗੁਨਾਹ ਐਸਾ ਨਹੀਂ ਜਿਹੜਾ ਅਸਾਂ ਨਾ ਕੀਤਾ, ਜਾਂ ਕਰਨ ਦੀ ਇੱਛਾ ਨਾ ਕੀਤੀ ਹੋਵੇ : ਚੋਰੀ, ਲਿੰਗ-ਅਖ਼ਲਾਕ ਦਾ ਮਾੜਾ ਮੋਟਾ ਉਲੰਘਣ, ਉਕਸਾਊ ਕਹਾਣੀਆਂ ਦਾ ਸ਼ੌਕ, ਉਕਸਾਊ ਤਸਵੀਰਾਂ ਵੇਖਣ ਦੀ ਚਾਹ, ਝੂਠ, ਬੇ-ਇਨਸਾਫ਼ੀ, ਮੂਰਖਤਾ, ਮੁਖ਼ਾਲਿਫ਼ ਲਿੰਗ ਨਾਲ ਦਿਲ-ਲਗੀ, ਚੋਰੀ ਖ਼ਤ ਲਿਖਣੇ, ਭੇਤ ਰਖਣੇ ਆਦਿ ।

ਇਹ ਮੈਂ ਉਹਨਾਂ ਦਾ ਜ਼ਿਕਰ ਕਰ ਰਿਹਾ ਹਾਂ, ਜਿਹੜੇ ਅਜ ਬੜੇ ਸਾਊ ਗਿਣੇ ਜਾਂਦੇ ਹਨ, ਤੇ ਜਿਹੜੇ ਹਰ ਕਿਸੇ ਨੂੰ ਮਤੀਂ ਦੇਂਦੇ ਹਨ। ਮੈਨੂੰ ਇਹਨਾਂ ਦੇ ਸਾਊ ਹੋਣ ਤੇ ਕੋਈ ਸ਼ਕ ਨਹੀਂ। ਮੈਂ ਸਿਰਫ਼ ਇਹ ਮਹਿਸੂਸ ਕਰਨਾ ਤੇ ਕਰਾਣਾ ਚਾਹਦਾ ਹਾਂ ਕਿ ਬਾਵਜੂਦ ਸਭ ਕੁਝ ਮਾੜਾ ਸੋਚਣ, ਕਰਨ ਤੇ ਕਰਾਣ ਦੇ ਅਸੀਂ ਚੰਗੇ ਭਲੇ ਬਾਲਗ਼ ਬਣ ਸਕੇ ਹਾਂ। ਸਾਨੂੰ ਆਪਣੇ ਉਤੇ ਕੋਈ ਬਹੁਤਾ ਅਫ਼ਸੋਸ ਨਹੀਂ, ਸਾਡੀਆਂ ਕੋਈ ਕੋਈ

ਭੈੜੀਆਂ ਗਲਾਂ ਉੱਘੜ ਵੀ ਗਈਆਂ ਸਨ, ਤੇ ਅਨੇਕਾਂ ਐਸੀਆਂ ਹਨ, ਜਿਨ੍ਹਾਂ ਦਾ ਕਿਸੇ ਨੂੰ ਪਤਾ ਨਹੀਂ ਲਗਾ। ਜੇ ਲਗ ਜਾਂਦਾ, ਤਾਂ ਅਸੀਂ ਇਹੋ ਜਿਹੇ ਭੰਡੇ ਜਾਂਦੇ ਕਿ ਸਾਊ ਭਾਈਚਾਰੇ ਵਿਚੋਂ ਖ਼ਾਰਜ ਕੀਤੇ ਜਾਂਦੇ ਤੇ ਸ਼ਾਇਦ ਨਮੋਸ਼ੀ ਕਰਕੇ ਫੇਰ ਨਾਕਾਰੇ ਵੀ ਹੋ ਜਾਂਦੇ।

ਮੈਨੂੰ ਯਾਦ ਹੈ ਮੈਂ ਕਈ ਵਾਰੀ ਬਚਪਨ ਵਿਚ ਖ਼ੁਦ-ਕੁਸ਼ੀ ਦੀ ਖ਼ਾਹਿਸ਼ ਕੀਤੀ ਹੈ, ਪਰ ਓਦੋਂ ਆਪਣੇ ਆਪ ਨੂੰ ਮਾਰਨ ਦੀ ਜਾਚ ਨਹੀਂ ਸੀ ਆਉਂਦੀ, ਸਿਰਫ਼ ਖ਼ਾਹਿਸ਼ ਹੀ ਕੀਤੀ ਕਿ ਮਰ ਜਾਵਾਂ, ਕਿਉਂਕਿ ਜਾਪਦਾ ਸੀ ਵੱਡੀ ਨਮੋਸ਼ੀ ਹੋ ਜਾਵੇਗੀ ਕਿ ਕਿਸੇ ਦੇ ਮੱਥੇ ਕਿਸ ਤਰ੍ਹਾਂ ਲਗਾਂਗਾ।

ਮੌਕੇ ਤਾਂ ਕਈ ਹਨ, ਪਰ ਇਕ ਦਾ ਜ਼ਿਕਰ ਕਰਦਾ ਹਾਂ। ਮੇਰੀ ਕੁੜਮਾਈ ਹੋਈ ਹੋਈ ਸੀ। ਮੈਨੂੰ ਪਤਾ ਲਗਾ ਮੇਰੀ ਮੰਗੇਤਰ ਸਾਡੇ ਸ਼ਹਿਰ ਨਾਨਕਿਆਂ ਦੇ ਘਰ ਆਈ ਹੋਈ ਸੀ। ਮੇਰਾ ਜੀਅ ਕੀਤਾ ਉਸ ਨੂੰ ਖ਼ਤ ਲਿਖਾਂ। ਆਪਣੀ ਛੋਟੀ ਭੈਣ ਨੂੰ ਕਿਸੇ ਤਰ੍ਹਾਂ ਮਨਾਇਆ, ਉਹ ਮੇਰੀ ਚਿੱਠੀ ਲੈ ਗਈ। ਉਸ ਦੀ ਉਮਰ ਤੇਰ੍ਹਾਂ ਸਾਲ ਦੀ ਸੀ, ਮੇਰੀ ਸੋਲਾਂ ਦੀ। ਉਹ ਚਿੱਠੀ ਠੀਕ ਹਥਾਂ ਵਿਚ ਪਹੁੰਚਣ ਤੋਂ ਪਹਿਲਾਂ ਹੀ ਫੜੀ ਗਈ, ਤੇ ਮੇਰੀ ਮਾਤਾ ਜੀ ਨੂੰ ਬੁਲਾ ਕੇ ਮੇਰੀ ਮੰਗੇਤਰ ਦੇ ਨਾਨਕਿਆਂ ਨੇ ਬੜਾ ਸਖ਼ਤ ਅਲਾਂਭਾ ਦਿਤਾ। ਮੇਰੀ ਮਾਤਾ ਜੀ ਰੋਣ ਹਾਕੇ ਹੋ ਗਏ ਤੇ ਮੇਰਾ ਜੀਅ ਕਰਦਾ ਸੀ, ਇਸ ਬੱਜਰ ਗੁਨਾਹ ਦੀ ਪੁਛ ਗਿਛ ਤੋਂ ਪਹਿਲਾਂ ਮੈਂ ਕਿਸੇ ਤਰ੍ਹਾਂ ਮਰ ਜਾਵਾਂ, ਮੇਰੀ ਭੈਣ ਵੀ ਇਹੋ ਸੋਚਦੀ ਸੀ। ਉਧਰ ਮੇਰੀ ਮੰਗੇਤਰ ਨੇ ਵੀ ਸੁਣਿਆਂ, ਸਾਰਾ ਦਿਨ ਰੋਟੀ ਨਾ ਖਾਧੀ, ਉਹ ਰੋਂਦੀ ਰਹੀ, ਇਸ ਖ਼ਿਆਲ ਤੋਂ ਕਿ ਉਹਦੇ ਮਾਮਾ ਜੀ ਉਹਨੂੰ ਬੜੀ ਭੈੜੀ ਸਮਝਦੇ ਹੋਣਗੇ ਤੇ ਸੋਚਦੇ ਹੋਣਗੇ ਇਹਨੂੰ ਅਗੇ ਵੀ ਆਪਣੇ ਮੰਗੇਤਰ ਦੇ ਖ਼ਤ ਆਉਂਦੇ ਹਨ।

ਬਚਪਨ ਵਿਚ ਮੈਂ ਕਈ ਵਾਰੀ ਮਰਨਾ ਚਾਹਿਆ ਹੈ, ਤੇ ਮੇਰੀ ਭੈਣ ਚੂੰਕਿ ਇਕ ਵਾਰੀ ਮੇਰੀ ਹਮਰਾਜ਼ ਬਣ ਚੁਕੀ ਸੀ, ਉਸ ਦੇ ਅੰਦਰ ਵੀ ਮੈਂ ਕਈ ਵਾਰੀ ਇਹ ਖ਼ਾਹਿਸ਼ ਉਠਦੀ ਮਹਿਸੂਸ ਕੀਤੀ ਹੈ। ਹੋਰ ਕਈਆਂ ਸਾਥੀਆਂ ਨਾਲ ਵੀ ਗਲਾਂ ਕਰਨ ਤੋਂ ਪਤਾ ਲਗਾ ਹੈ ਕਿ ਜਿਸ ਬਚਪਨ ਨੂੰ ਅਸੀਂ ਬਾਦਸ਼ਾਹੀ ਤੇ ਬੇਫ਼ਿਕਰੀ ਦੀ ਉਮਰ ਆਖਦੇ ਹਾਂ, ਓਸ ਵਿਚ ਬਹੁਤੀ ਵਾਰੀ ਖ਼ੁਦਕਸ਼ੀ ਦਾ ਖ਼ਿਆਲ ਦਿਲ 'ਚੋਂ

ਉਠਦਾ ਹੈ। ਇਹ ਉਮਰ ਚਿੰਤਾਆਂ, ਡਰਾਂ ਤੇ ਨਮੋਸ਼ੀਆਂ ਦੇ ਸਹਿਮਾਂ ਨਾਲ ਭਰੀ ਰਹਿੰਦੀ ਹੈ।

ਆਪਣੇ ਤਜਰਬੇ ਤੋਂ ਮੈਂ ਕਈ ਵਾਰੀ ਵਿਚਾਰਿਆ ਹੈ ਕਿ ਮੈਂ ਕੋਈ ਐਡਾ ਮਾੜਾ ਨਮੂਨਾ ਇਨਸਾਨੀਅਤ ਦਾ ਨਹੀਂ ਹਾਂ – ਪਰ ਤਾਂ ਵੀ ਮੈਂ ਉਹ ਸਾਰੇ ਕੰਮ ਕੀਤੇ ਜਾਂ ਸੋਚੇ ਹਨ, ਜਿਨ੍ਹਾਂ ਨੂੰ ਪਾਪ ਆਖਿਆ ਜਾਂਦਾ ਹੈ। ਹੋਰ ਮੇਰੇ ਸਮਕਾਲੀਆਂ ਦਾ ਬਚਪਨ ਵੀ ਮੇਰੇ ਨਾਲੋਂ ਕੋਈ ਬਹੁਤਾ ਪਵਿੱਤਰ ਨਹੀਂ ਗੁਜ਼ਰਿਆ। ਇਸ ਤੋਂ ਸਾਬਤ ਹੁੰਦਾ ਹੈ ਕਿ ਇਹ ਸਾਰੀਆਂ ਗਲਾਂ ਐਡੀਆਂ ਵਡੀਆਂ ਨਹੀਂ ਜੇਡੀਆਂ ਅਸੀਂ ਸਮਝਦੇ ਰਹੇ ਹਾਂ, ਤੇ ਦੁਨੀਆਂ ਸਮਝਦੀ ਹੈ। ਅਸਾਂ, ਐਵੇਂ ਹੀ ਅਨੀਂਦਿਆਂ ਰਾਤਾਂ ਗੁਜ਼ਾਰੀਆਂ ਤੇ ਮੌਤ ਨੂੰ ਵਾਜਾਂ ਮਾਰੀਆਂ। ਪੈਲੀਆਂ ਵਿਚ, ਭਾਵੇਂ ਉਹ ਕੇਡੀਆਂ ਚੰਗੀਆਂ ਵਾਹੀਆਂ ਹੋਣ, ਘਾਹ ਬਰੂਟ ਉਗ ਹੀ ਪੈਂਦਾ ਹੈ। ਅਮੀਰ ਪੈਲੀਆਂ ਵਿਚ ਬਹੁਤਾ, ਕਮਜ਼ੋਰ ਪੈਲੀਆਂ ਵਿਚ ਥੋੜਾ ਤੇ ਕੱਲਰ ਵਿਚ ਕੋਈ ਨਾ। ਇਹ ਕੋਈ ਖ਼ਤਰਨਾਕ ਘਟਨਾ ਨਹੀਂ, ਸਿਰਫ਼ ਬਹੁਤ ਵਡਾ ਹੋਣ ਤੋਂ ਪਹਿਲਾਂ ਇਸ ਘਾਹ ਬਰੂਟ ਦੀ ਗੋਡੀ ਕਰ ਛਡਣੀ ਚਾਹੀਦੀ ਹੈ, ਇਹ ਨਾ ਹੋਵੇ ਕਿ ਅਸਲੀ ਫ਼ਸਲ ਨਾਲੋਂ ਘਾਹ ਉਚਾ ਹੋ ਜਾਏ। ਜਿਨ੍ਹਾਂ ਪੈਲੀਆਂ ਚੋਂ ਪੰਡਾਂ ਮੂੰਹੀਂ ਘਾਹ ਗੋਡ ਕੇ ਕਢਿਆ ਹੁੰਦਾ ਹੈ, ਉਹਨਾਂ ਵਿਚ ਮਣਾਂ ਮੂੰਹੀਂ ਫ਼ਸਲ ਹੁੰਦੀ ਵੇਖੀ ਹੈ।

ਜਦੋਂ ਮੈਨੂੰ ਇਸ ਗਲ ਦੀ ਸਮਝ ਆਈ, ਮੈਂ ਇਰਾਦਾ ਕਰ ਲਿਆ ਕਿ ਮੈਂ ਆਪਣੇ ਅਸਰ ਹੇਠ ਆਏ ਬਚਿਆਂ ਨੂੰ ਬੇਲੋੜੀਆਂ ਚਿੰਤਾਆਂ ਤੇ ਗੁਨਾਹ ਦੇ ਅਹਿਸਾਸ ਤੋਂ ਬਚਾਈ ਰਖਾਂਗਾ। ਉਹਨਾਂ ਬਚਿਆਂ ਦੇ ਹਿਤ ਵਿਚ ਮੈਂ ਇਹ ਆਪਣੇ ਖ਼ਿਆਲ ਕਈ ਸਨੇਹੀ ਮਾਪਿਆਂ ਸਾਹਮਣੇ ਰਖਣਾ ਚਾਂਹਦਾ ਹਾਂ।

ਬੱਚਾ ਚੋਰੀ ਕਰਦਾ ਹੈ। ਹਨੇਰ ਆ ਗਿਆ ਨਾ ਸਮਝੋ। ਨਾ ਬਹੁਤੇ ਲਜਿਤ ਹੋਵੋ। ਤੁਸੀਂ ਵੀ ਏਸੇ ਤਰ੍ਹਾਂ ਕਰਦੇ ਹੁੰਦੇ ਸੋ। ਬੱਚੇ ਨੂੰ ਇਹ ਮਹਿਸੂਸ ਨਾ ਕਰਾਓ ਕਿ ਉਸ ਕੋਲੋਂ ਕੋਈ ਵਡਾ ਗੁਨਾਹ ਹੋ ਗਿਆ ਹੈ, ਤੇ ਹੁਣ ਉਹ ਕਿਸੇ ਮੰਦਰ ਵਿਚ ਜਾ ਕੇ ਜਾਂ ਧਾਰਮਕ ਪੁਸਤਕ ਦੇ ਰੂਬਰੂ ਖੜੋ ਕੇ ਪਸਚਾਤਾਪ ਪ੍ਰਗਟ ਕਰੇ, ਇਸ ਪਸਚਾਤਾਪ ਦਾ ਕੋਈ ਅਸਰ ਨਹੀਂ ਹੁੰਦਾ।

ਪਹਿਲੋਂ ਇਹ ਸੋਚੋ ਕਿ ਬੱਚੇ ਨੂੰ ਕਿਹੜੀ ਗਲ ਨੇ ਇਸ ਚੋਰੀ ਲਈ ਪ੍ਰੇਰਿਆ। ਖਾਣ ਵਾਲੀ ਚੀਜ਼ ਹੈ, ਤਾਂ ਯਕੀਨ ਕਰ ਲਵੋ ਤੁਹਾਡੇ ਵਤੀਰੇ ਵਿਚ ਨੁਕਸ ਹੈ। ਤੁਹਾਡੇ ਬਚੇ ਦੀ ਕੋਈ ਰੀਝ ਪੂਰੀ ਨਹੀਂ ਹੁੰਦੀ। ਜੇ ਤੁਹਾਡੀ ਮਾਲੀ ਅਸਮ੍ਰਥਾ ਕਰ ਕੇ ਉਸ ਦੀ ਰੀਝ ਪੂਰੀ ਨਹੀਂ ਕੀਤੀ ਜਾ ਸਕਦੀ, ਤਾਂ ਉਸ ਨੂੰ ਸਮਝਾ ਦਿਓ। ਬਚਿਆਂ ਕੋਲੋਂ ਆਪਣੀ ਗ਼ਰੀਬੀ ਕਦੇ ਨਹੀਂ ਛੁਪਾਣੀ ਚਾਹੀਦੀ। ਬਚਿਆਂ ਨੂੰ ਜੇ ਮਾਪਿਆਂ ਦੀ ਅਸਲੀ ਹਾਲਤ ਦਾ ਗਿਆਨ ਹੋ ਜਾਵੇ ਤਾਂ ਛੋਟੇ ਬਚੇ ਵੀ ਮਿਲਵਰਤਣ ਦੇਂਦੇ ਹਨ।

ਹਰੇਕ ਚੋਰੀ ਦਾ ਕੋਈ ਕਾਰਨ ਹੁੰਦਾ ਹੈ। ਕਈ ਘਰਾਂ ਵਿਚ ਕਮਾਣ ਵਾਲੇ ਆਦਮੀ ਨੂੰ ਵੀ ਮੂੰਹ-ਮੰਗੀ ਚੀਜ਼ ਨਹੀਂ ਦਿਤੀ ਜਾਂਦੀ। ਉਹਦਾ ਦਿਲ ਚੋਰੀ ਚੀਜ਼ਾਂ ਖਾਣ ਨੂੰ ਕਰ ਆਉਂਦਾ ਹੈ, ਤੇ ਉਹ ਖਾ ਕੇ ਫੇਰ ਦਸ ਦੇਂਦਾ ਹੈ — ਪਰ ਖਾਂਦਾ ਚੋਰੀ ਹੀ ਹੈ। ਇਹ ਉਸ ਦੀ ਆਦਤ ਫੇਰ ਪੱਕ ਜਾਂਦੀ ਹੈ, ਤੇ ਜਦੋਂ ਇਸ ਦੀ ਲੋੜ ਨਾ ਵੀ ਰਹੇ, ਓਦੋਂ ਵੀ ਉਹ ਕਈ ਵਾਰੀ ਚੋਰੀ ਚੀਜ਼ ਖਾ ਕੇ ਵਧੇਰੀ ਤਸੱਲੀ ਪ੍ਰਾਪਤ ਕਰਦਾ ਹੈ।

ਜਦੋਂ ਕੋਈ ਬੱਚਾ ਚੋਰੀ ਕਰੇ, ਉਸ ਦੀ ਪੜਤਾਲ ਕਰੋ। ਕਈ ਵਾਰੀ ਕੋਈ ਵਡੀ ਗਲ ਨਹੀਂ ਹੁੰਦੀ। ਇਕ ਅੱਠ ਸਾਲ ਦੇ ਬਚੇ ਨੂੰ ਚਮੜੇ ਦਾ ਬਟੂਆ ਦਿਤਾ ਗਿਆ। ਉਹ ਇਸ ਵਿਚ ਪਹਿਲੋਂ ਆਪਣਾ ਨਿੱਕੜ ਸੁੱਕੜ ਪਾਂਦਾ, ਫੇਰ ਉਸ ਨੇ ਮਾਂ ਕੋਲੋਂ ਪੈਸੇ ਲੈ ਕੇ ਪਾਣੇ ਸ਼ੁਰੂ ਕੀਤੇ। ਉਹ ਮਾਂ ਨੂੰ ਵੇਖਦਾ ਸੀ ਕਿ ਉਸ ਦੇ ਬਟੂਏ ਵਿਚ ਰੁਪਏ ਵੀ ਹੁੰਦੇ ਸਨ। ਉਹਦਾ ਜੀ ਕੀਤਾ ਕਿ ਉਸ ਦੇ ਬਟੂਏ ਵਿਚ ਵੀ ਰੁਪਈਏ ਹੋਣ। ਉਸ ਨੂੰ ਇਕ ਦਿਨ ਖੁਲ੍ਹੇ ਪਏ ਨੋਟ ਲੱਭ ਗਏ। ਉਸ ਨੇ ਕਈ ਇਕ ਆਪਣੇ ਬਟੂਏ ਵਿਚ ਪਾ ਲਏ। ਇਹ ਨੋਟ ਸਨ ਵੀ ਕਿਸੇ ਘਰ ਆਏ ਪ੍ਰਾਹੁਣੇ ਦੇ।

ਜੇ ਇਸ ਬਚੇ ਨੂੰ ਪ੍ਰਾਹੁਣੇ ਕੋਲੋਂ ਸ਼ਰਮਿੰਦਿਆਂ ਹੋ ਕੇ ਮਾਰਿਆ ਜਾਏ, ਤਾਂ ਇਹ ਬੱਚਾ ਅਗੋਂ ਲਈ ਚੋਰ ਬਣ ਜਾਏਗਾ। ਇਸ ਵੇਲੇ ਤਕ ਇਹ ਚੋਰ ਨਹੀਂ। ਇਸ ਦੇ ਅੰਦਰ ਗੁਨਾਹ ਦਾ ਅਹਿਸਾਸ ਪੈਦਾ ਨਹੀਂ ਹੋਣ ਦੇਣਾ ਚਾਹੀਦਾ। ਇਸ ਦੇ ਪਿਤਾ ਅਗੇ ਸ਼ਿਕਾਇਤ ਕੀਤੀ ਗਈ। ਮਾਂ ਇਸ ਹਰਕਤ ਤੋਂ ਬੜੀ ਲੱਜਿਤ ਸੀ। ਪਿਤਾ ਨੇ ਹਸ ਛਡਿਆ। ਬਚੇ ਨੂੰ ਬੁਲਾਇਆ। ਉਸ ਦਾ ਬਟੂਆ ਰੁਪਈਆਂ ਨਾਲ ਭਰ ਦੇਣ ਲਈ ਆਖਿਆ – ਉਹ ਜਾਣੇ ਜੇ ਕੋਈ ਗੁਆਚ ਵੀ ਜਾਏ। ਨਾਲੇ ਉਸ ਨੂੰ

ਸਮਝਾਇਆ, ਕਿਸੇ ਦੀ ਚੀਜ਼ ਚੁਕਿਆਂ ਉਸ ਦੇ ਦਿਲ ਵਿਚ ਕੀ ਕੀ ਖ਼ਿਆਲ ਜਾ ਸਕਦੇ ਹਨ – ਉਹ ਸਮਝ ਸਕਦਾ ਹੈ, ਇਹ ਮੁੰਡਾ ਚੰਗਾ ਨਹੀਂ। ਜੇ ਉਸ ਨੂੰ ਪਤਾ ਨਾ ਲਗਦਾ, ਉਹ ਘਰੋਂ ਚਲਾ ਜਾਂਦਾ – ਟਾਂਗੇ ਵਿਚ ਚੜ੍ਹ ਜਾਂਦਾ, ਅਗੇ ਜਾ ਕੇ ਉਸ ਕੋਲ ਪੈਸੇ ਨਾ ਹੁੰਦੇ, ਜਾਂ ਰੇਲ ਦੀ ਟਿਕਟ ਨਾ ਲੈ ਸਕਦਾ, ਉਸ ਨੂੰ ਬੜੀ ਤਕਲੀਫ਼ ਹੁੰਦੀ। ਹੋ ਸਕਦਾ ਹੈ ਉਹ ਕਿਸੇ ਹੋਰ ਉਤੇ ਸ਼ੱਕ ਕਰ ਲੈਂਦਾ।

ਦੋ ਬਿਲਕੁਲ ਮਾਸੂਮ ਬਚੇ ਕਿਸੇ ਨਿਵੇਕਲੀ ਥਾਂ ਉਤੇ ਲਿੰਗ ਸ਼ਰਾਰਤ ਕਰਦੇ ਵੇਖੇ ਜਾਂਦੇ ਹਨ। ਉਹਨਾਂ ਨੂੰ ਮਾਰ ਪੈਂਦੀ ਹੈ – ਉਹਨਾਂ ਦੀਆਂ ਗਲਾਂ ਹਥ ਮਲ ਮਲ ਕੇ ਇਸਤ੍ਰੀਆਂ ਕਰਦੀਆਂ ਹਨ। ਕਲਜੁਗ ਆਇਆ ਆਖਿਆ ਜਾਂਦਾ, ਤੇ ਗਲਾਂ ਸੁਣ ਕੇ ਉਹ ਬਚੇ ਸ਼ਰਮਿੰਦੇ ਜਿਹੇ ਹੋ ਜਾਂਦੇ ਹਨ। ਤੇ ਕਈ ਬਚੇ ਜਿਸ ਗਲੋਂ ਬਿਨਾਂ ਦਲੀਲ ਦਿਤਿਆਂ ਉਹਨਾਂ ਨੂੰ ਵਰਜਿਆ ਜਾਏ, ਉਹੀ ਕੰਮ ਉਹ ਮੁੜ ਕੇ ਕਰਨਾ ਚਾਹੁੰਦੇ ਹਨ।

ਇਹ ਬਚਿਆਂ ਦਾ ਕਸੂਰ ਨਹੀਂ। ਉਹਨਾਂ ਮਾਪਿਆਂ ਜਾਂ ਕਿਸੇ ਹੋਰ ਸਿਆਣੇ ਦਾ ਹੈ। ਕਈ ਮਾਪਿਆਂ ਨੂੰ ਇਹ ਪਤਾ ਨਹੀਂ ਹੁੰਦਾ ਕਿ ਉਹਨਾਂ ਦੇ ਬਚਿਆਂ ਵਿਚ ਜਿੰਨੇ ਲਿੰਗ-ਖ਼ਿਆਲ ਸਮੇਂ ਤੋਂ ਪਹਿਲੋਂ ਆਏ ਹਨ, ਮਾਪਿਆਂ ਦੀ ਬੇ-ਪਰਵਾਹੀ ਕਰਕੇ ਆਏ ਹਨ।

ਜੇ ਬਚੇ ਬਹੁਤ ਛੋਟੇ ਹਨ, ਤਾਂ ਉਹਨਾਂ ਨੂੰ ਸਮਝਾਣ ਦੀ ਵੀ ਲੋੜ ਨਹੀਂ। ਕੁਝ ਚਿਰ ਉਹਨਾਂ ਨੂੰ ਆਪਣੇ ਸਾਹਮਣੇ ਖਿਡਾਓ — ਅਖਾਂ ਸਾਹਮਣੇ ਰਖੋ ਤੇ ਆਪਣੀਆਂ ਹਰਕਤਾਂ ਦੀ ਇਹਤਿਆਤ ਰਖੋ। ਅੱਸੀ ਫ਼ੀ ਸਦੀ ਬਚਿਆਂ ਦੀਆਂ ਸ਼ੌਖ-ਰੁਚੀਆਂ ਦਾ ਕਾਰਨ ਮਾਪਿਆਂ ਦੀ ਬੇ-ਅਹਿਤਿਆਤੀ ਹੁੰਦੀ ਹੈ। ਮਾਪੇ ਸਮਝ ਲੈਂਦੇ ਹਨ, ਬੱਚੇ ਸੌਂ ਗਏ ਹਨ, ਜਾਂ ਇਹ ਖ਼ਿਆਲ ਕਰਦੇ ਹਨ ਕਿ ਇਹ ਮਸੂਮ ਹਨ। ਇਕ ਸਾਲ ਦੇ ਬਚੇ ਵਿਚ ਵੀ ਲਿੰਗ-ਰੁਚੀਆਂ ਬੇ-ਅਹਿਤਿਆਤੀ ਨਾਲ ਵਧ ਜਾਂਦੀਆਂ ਹਨ ਤੇ ਅਗੇ ਜਾ ਕੇ ਤਕਲੀਫ਼ ਦੇਂਦੀਆਂ ਹਨ। ਇਕ ਸਾਲ ਦੇ ਬੱਚੇ ਸਾਹਮਣੇ ਵੀ ਕੋਈ ਗਲ ਐਸੀ ਨਹੀਂ ਕਰਨੀ ਚਾਹੀਦੀ ਜਿਹੜੀ ਤੁਸੀਂ ਸਿਆਣੇ ਬੱਚੇ ਸਾਹਮਣੇ ਕਰਨਾ ਮੁਨਾਸਬ ਨਹੀਂ ਸਮਝਦੇ।

ਲੜਕਾ ਕਿਸੇ ਲੜਕੀ ਨੂੰ ਖ਼ਤ ਲਿਖਦਾ ਹੈ। ਲੜਕੀ ਕੋਈ ਐਸੀ ਹਰਕਤ ਕਰਦੀ ਹੈ। ਕੋਈ ਪਹਾੜ ਨਹੀਂ ਟੁਟ ਪਿਆ। ਮਾਪੇ ਪਹਿਲੋਂ

ਸਾਰੀ ਗਲ ਨੂੰ ਆਪ ਵਿਚਾਰਨ — ਜੇ ਬਚੇ ਦੀ ਬਿਹਤਰੀ ਲਈ ਇਸ ਹਰਕਤ ਨੂੰ ਚੰਗਾ ਨਹੀਂ ਸਮਝਦੇ ਤਾਂ ਬਚਿਆਂ ਨੂੰ ਵੀ ਆਪਣੇ ਖ਼ਿਆਲ ਦਸ ਦੇਣ। ਪਰ ਕਦੇ ਉਨ੍ਹਾਂ ਨੂੰ ਗੁਨਾਹਗਾਰ ਮਹਿਸੂਸ ਕਰਾਣ ਦੀ ਸਖ਼ਤ ਗ਼ਲਤੀ ਨਾ ਕਰਨ। ਆਖ਼ਰ ਕਿਸੇ ਗਲ ਨਾਲ ਵੀ ਨਹੀਂ ਆ ਜਾਂਦੀ। ਸਿਆਣੇ ਮਾਪੇ ਤੇ ਉਸਤਾਦ ਹਰ ਉਲਝਣ ਸੁਲਝਾ ਸਕਦੇ ਹਨ। ਚੰਗੇ ਮਾਪਿਆਂ ਦੇ ਬਚੇ ਕਦਾਚਿਤ ਮਾੜੇ ਨਹੀਂ ਹੋ ਸਕਦੇ। ਜੇ ਉਹ ਆਪ ਆਪਣੀ ਪਿੰ-ਗੋਜ਼ੋਰੀ, ਬੇ-ਇਨਸਾਫ਼ੀ ਤੇ ਸਾਹ ਸੁਕਾਣ ਵਾਲੀ ਨਜ਼ਰ ਨਾਲ ਉਹਨਾਂ ਵਿਚੋਂ ਚੰਗੇ ਰਹਿਣ ਦੀਆਂ ਰੀਝਾਂ ਨੂੰ ਨਿਸਫ਼ਲ ਨਾ ਬਣਾ ਦੇਣ।

ਹਰ ਤੰਦਰੁਸਤ ਬਚੇ ਦਾ ਸੁਭਾ ਹੁੰਦਾ ਹੈ ਕਿ ਉਹ ਨਵੀਂ ਗਲ ਵਿਚ ਦਿਲਚਸਪੀ ਲੈਂਦਾ ਹੈ। ਚਲਦੀ ਮਸ਼ੀਨ ਵਿਚ ਕਈ ਵਾਰੀ ਹਥ ਦੇ ਦੇਂਦਾ ਹੈ, ਵੇਖਣ ਲਈ ਕਿ ਇਹ ਕੀ ਕਰਦੀ ਹੈ, ਕਿਸ ਤਰ੍ਹਾਂ ਚਲਦੀ ਹੈ ਇਸੇ ਤਰ੍ਹਾਂ ਕਈ ਬਚੇ ਵੇਖੋ ਵੇਖੀ ਆਪਣੇ ਲਿੰਗ ਨਾਲ ਖੇਡਣ ਜਾਂ ਕੋਈ ਐਸਾ ਮਨ ਆਇਆ ਤਜਰਬਾ ਕਰਨ ਲਗ ਜਾਂਦੇ ਹਨ। ਉਹਨਾਂ ਦੀ ਮਾਸੂਮੀਅਤ ਵਿਚ ਅਜੇ ਫ਼ਰਕ ਨਹੀਂ ਆਇਆ ਹੁੰਦਾ – ਪਰ ਜੇ ਉਸਤਾਦ ਜਾਂ ਮਾਤਾ ਪਿਤਾ ਗ਼ਲਤ ਤਰੀਕਾ ਵਰਤਣ ਤਾਂ ਉਹ ਖ਼ੁਫ਼ੀਆ ਅਭਿਆਸ ਵਿਚ ਪੈ ਜਾਂਦੇ ਹਨ।

ਬਚਿਆਂ ਨੂੰ ਜੇ ਤੁਸੀਂ ਚਾਹੁੰਦੇ ਹੋ ਕਿ ਉਹ ਪਵਿਤ੍ਰ ਮਰਦ ਇਸਤ੍ਰੀਆਂ ਬਣਨ ਤਾਂ ਉਹਨਾਂ ਨੂੰ ਸੰਤੁਸ਼ਟ ਵਿਆਹ ਲਈ ਤਿਆਰ ਕਰੋ।

ਸੰਤੁਸ਼ਟ ਵਿਆਹ ਦੀ ਤਿਆਰੀ ਲਈ ਮਾਪਿਆਂ, ਉਸਤਾਦਾਂ ਤੇ ਬਚਿਆਂ ਵਿਚ ਸਮਝੌਤੇ ਦੀ ਲੋੜ ਹੈ। ਕੋਈ ਰੁਅਬ ਜਾਂ ਸੰਕੋਚ ਨਾ ਹੋਵੇ। ਹਜ਼ਾਰਾਂ ਬਚਿਆਂ ਨੂੰ ਜ਼ਿੰਦਗੀ ਦਾ ਕੋਈ ਗਿਆਨ ਨਹੀਂ ਹੁੰਦਾ। ਇਹਨਾਂ ਦੇ ਵਿਆਹ ਅਸੰਤੁਸ਼ਟ ਸਾਬਤ ਹੁੰਦੇ ਹਨ। ਤੇ ਇਹ ਦੁਨੀਆਂ ਵਿਚ ਅਪਵਿਤ੍ਰਤਾ ਦੇ ਵਸੀਲੇ ਬਣ ਜਾਂਦੇ ਹਨ। ਜ਼ਿੰਦਗੀ ਦੀ ਖ਼ੁਸ਼ੀ ਲਈ ਵਡਾ ਬੜੀ ਲਾਜ਼ਮੀ ਸ਼ਰਤ ਹੈ, ਜਦ ਤਕ ਇਸਤ੍ਰੀ ਮਰਦ ਇਹੋ ਜਿਹੇ ਸਿਆਣੇ ਨਹੀਂ ਹੋ ਜਾਂਦੇ ਕਿ ਉਹ, ਆਪਣਾ ਯੋਗ ਸਾਥੀ ਲਭ ਸਕਣ, ਦੁਨੀਆਂ ਵਿਚੋਂ ਬਦ ਚਲਣੀ ਨਹੀਂ ਹਟ ਸਕਦੀ। ਰਬ ਦੇ ਡਰ ਜਾਂ ਨਰਕ ਦੇ ਸਹਿਮ, ਜਾਂ ਭਾਈਚਾਰਕ ਨਮੋਸ਼ੀ ਦੇ ਡੰਡੇ ਨਾਲ ਮਨੁਖਾਂ ਨੂੰ ਪਵਿਤ੍ਰ ਨਹੀਂ ਰਖਿਆ ਜਾ ਸਕਦਾ। ਪਠਾਣੀ ਇਲਾਕੇ ਵਿਚ ਜੇ ਕਿਸੇ ਇਸਤ੍ਰੀ ਦਾ ਸੰਬੰਧ ਕਿਸੇ ਗ਼ੈਰ

ਮਰਦ ਨਾਲ ਸਾਬਤ ਹੋ ਜਾਵੇ ਜਾਂ ਉਸ ਦੀ ਗਲ ਹੀ ਉਡ ਜਾਵੇ, ਤਾਂ ਲੋਕ ਇਸਤ੍ਰੀ ਮਰਦ ਦੋਹਾਂ ਨੂੰ ਕਤਲ ਕਰ ਦੇਂਦੇ ਹਨ। ਮਾਪੇ ਵੀ ਇਸ ਕਤਲ ਵਿਚ ਸ਼ਾਮਲ ਹੋ ਜਾਂਦੇ ਹਨ। ਏਡੀ ਵਡੀ ਸਜ਼ਾ ਦੇ ਹੁੰਦਿਆਂ ਵੀ ਅਪਵਿਤ੍ਰਤਾ ਘਟ ਨਹੀਂ ਸਕੀ। ਇਹ ਵਾਕਿਆਤ ਉਥੇ ਵੀ ਆਮ ਹੁੰਦੇ ਰਹਿੰਦੇ ਹਨ।

ਪਵਿਤ੍ਰਤਾ ਹੀ ਜ਼ਿੰਦਗੀ ਨੂੰ ਪੁਰ-ਅਮਨ ਤੇ ਪ੍ਰਸੰਨ ਰਖਣ ਦੀ ਯਕੀਨੀ ਗਾਰੰਟੀ ਹੈ। ਪਰ ਇਹ ਉਪਦੇਸ਼ਾਂ ਨਾਲ ਕਾਇਮ ਨਹੀਂ ਰਖੀ ਜਾ ਸਕਦੀ। ਇਸ ਦਾ ਸਾਇੰਟਿਫ਼ਿਕ ਹਲ ਹੈ। ਪਵਿਤ੍ਰਤਾ ਏਨੀ ਰੂਹਾਨੀ ਖ਼ਾਸੀਅਤ ਨਹੀਂ, ਜਿੰਨੀ ਜਿਸਮਾਨੀ ਸੰਤੁਸ਼ਟਤਾ ਹੈ।

ਬੱਚਿਆਂ ਨੂੰ ਵੇਲੇ ਸਿਰ ਲਿੰਗ ਦਾ ਜ਼ਿੰਦਗੀ ਨਾਲ ਸੰਬੰਧ ਸਮਝਾਇਆ ਜਾਵੇ, ਤੇ ਗੁਨਾਹ ਦਾ ਅਹਿਸਾਸ ਉੱਕਾ ਹੀ ਦੂਰ ਕਰ ਕੇ ਯੋਗਤਾ, ਪ੍ਰਸੰਨਤਾ ਤੇ ਸਾਰਥਕਤਾ ਦੇ ਅਹਿਸਾਸ ਪੈਦਾ ਕੀਤੇ ਜਾਣ। ਇਹ ਬੱਚਿਆਂ ਦੇ ਦਿਮਾਗ਼ ਉਤੇ ਉਕਰ ਦਿਤਾ ਜਾਵੇ ਕਿ ਉਹਨਾਂ ਦਾ ਹਰੇਕ ਅਮਲ ਉਹਨਾਂ ਦੀ ਖ਼ੁਸ਼ੀ ਵਧਾਏ ਜਾਂ ਘਟਾਏਗਾ, ਤੇ ਹਰ ਅਮਲ ਦਾ ਨਤੀਜਾ ਉਹਨਾਂ ਨੂੰ ਆਪ ਭੁਗਤਣਾ ਪਵੇਗਾ। ਉਹਨਾਂ ਨੂੰ ਪੂਰਨ ਹਕ ਦਿਤੇ ਜਾਣਗੇ ਕਿ ਉਹ ਆਪਣੀ ਫ਼ਿਤਰਤ ਦੇ ਅਨੁਸਾਰ ਆਪਣੀ ਜੀਵਨ ਉਸਾਰੀ ਕਰ ਸਕਣ।

ਕੁਝ ਦਿਲਚਸਪੀਆਂ ਤੇ ਕੁਝ ਉਤਸੁਕਤਾਆਂ ਖ਼ਾਸ ਉਮਰ ਨਾਲ ਸਬੰਧਤ ਹਨ। ਤੇਰ੍ਹਾਂ ਤੇ ਉਨ੍ਹੀਂਆਂ ਵਰ੍ਹਿਆਂ ਦੇ ਦਰਮਿਆਨ ਦੀ ਉਮਰ ਵਿਚ ਹਰ ਕਿਸੇ ਦੀ ਜੀਵਨ-ਨਦੀ ਵਿਚ ਕਈ ਹੜ ਆਉਂਦੇ ਹਨ। ਸਿਰਫ਼ ਕੰਢੇ ਪੱਕੇ ਰਖਣ ਦੀ ਲੋੜ ਹੈ — ਹੜ ਰੋਕਣੇ ਠੀਕ ਨਹੀਂ। ਬਚਪਨ ਦੀ ਕੋਈ ਗ਼ਲਤੀ ਨਾ-ਕਾਬਲੇ ਮੁਆਫ਼ੀ ਨਹੀਂ ਹੁੰਦੀ। ਛੋਟੇ ਤੋਂ ਛੋਟੇ ਬੱਚੇ ਨੂੰ ਗਿਆ ਗੁਜ਼ਰਿਆ ਨਾ ਸਮਝੋ। ਵੀਹਾਂ ਵਰ੍ਹਿਆਂ ਤਕ ਇਸ ਜੀਵਨ-ਬ੍ਰਿਛ ਦੇ ਤਣੇ ਨੂੰ ਚੋਖਾ ਮੋੜ ਤੋੜ ਕੇ ਸਿਧਾ ਕੀਤਾ ਜਾ ਸਕਦਾ ਹੈ।

ਹਮਦਰਦੀ, ਖ਼ਿਮਾਂ, ਇਨਸਾਫ਼, ਸ਼ਖ਼ਸੀਅਤ ਦਾ ਆਦਰ ਉਨ੍ਹਾਂ ਮਾਪਿਆਂ ਲਈ ਜ਼ਰੂਰੀ ਸਿਫ਼ਤਾਂ ਹਨ ਜਿਹੜੇ ਆਪਣੇ ਬਚਿਆਂ ਦੀ ਹੋਣੀ ਕਦਰ-ਯੋਗ ਬਣਾਨਾ ਚਾਹੁੰਦੇ ਹਨ। ਉਪਰਲੀਆਂ ਸਾਰੀਆਂ ਸਿਫ਼ਤਾਂ ਵਿਚ ਖ਼ਾਸ ਤੌਰ ਉਤੇ ਜ਼ਰੂਰੀ ਸ਼ਖ਼ਸੀਅਤ ਦਾ ਆਦਰ ਹੈ। ਪਰ ਇਹ ਸਿਫ਼ਤ ਉਹ ਹੈ ਜਿਸ ਦਾ ਉਲੰਘਣ ਸਰਬ-ਵਿਆਪੀ ਹੈ। ੯੦ ਫ਼ੀ ਸਦੀ ਮਾਪਿਆਂ ਵਿਚ ਆਦਰ ਦੀ ਘਾਟ ਵੇਖੀ ਜਾਂਦੀ ਹੈ। ਇਹ ਘਾਟ ਪਿਆਰ ਦੀ ਘਾਟ

ਨਾਲੋਂ ਵੀ ਬਹੁਤੀ ਨੁਕਸਾਨ ਦੇਣ ਵਾਲੀ ਹੈ । ਪਿਆਰ ਦੀ ਘਾਟ ਏਡਾ ਵਡਾ ਘਾਟਾ ਨਹੀਂ ਜੇਡਾ ਆਦਰ ਦੀ ਘਾਟ ਹੁੰਦਾ ਹੈ ।

ਬਚਿਆਂ ਦੇ ਸਨੇਹੀਆ ਨੂੰ ਮੈਂ ਇਸ ਘਾਟ ਦੇ ਭਿਆਨਕ ਨਤੀਜਿਆਂ ਤੋਂ ਜਾਣੂ ਕਰਾਣਾ ਚਾਹੁੰਦਾ ਹਾਂ । ਆਦਰ ਦੀ ਘਾਟ ਬਚਿਆਂ ਦੇ ਭਵਿਖ ਦੀ ਕਾਤਲ ਹੈ ।

ਕੋਈ ਸਮਾਜ, ਕੋਈ ਕੌਮ, ਕੋਈ ਮੁਲਕ ਉਡੇ ਹੀ ਸਨਮਾਨ-ਯੋਗ ਹੋਣਗੇ, ਜੇਡੇ ਸਨਮਾਨ ਨਾਲ ਉਹ ਆਪਣੇ ਬੱਚਿਆਂ ਦੀ ਪਰਵਰਿਸ਼ ਕਰਦੇ ਹਨ । ਬਚਿਆਂ ਦੀ ਪਰਵਰਿਸ਼ ਤੋਂ ਮੁਲਕ ਦੇ ਭਵਿਖ ਦਾ ਬਹੁਤ ਹਦ ਤਕ ਅਨੁਮਾਨ ਲਗ ਸਕਦਾ ਹੈ ।

# ਬੱਚਾ ਕਿਉਂ ਚੋਰੀ ਕਰਦਾ ਹੈ ?

ਇਕ ਬਚੇ ਨੂੰ ਸਭ ਕੁਝ ਮੰਗਿਆਂ ਮਿਲ ਸਕਦਾ ਹੈ, ਉਹਦੀ ਉਮਰ ਦਸ ਸਾਲ ਦੀ ਹੈ, ਪਰ ਕੁਝ ਸਮੇਂ ਤੋਂ ਉਹਨੂੰ ਚੀਜ਼ਾਂ ਚੁਕਣ ਦੀ ਆਦਤ ਪੈ ਗਈ ਹੈ, ਉਂਜ ਉਹ ਬੜਾ ਭਲਾਮਾਨਸ ਹੈ।

ਸਭ ਤੋਂ ਪਹਿਲਾਂ ਇਹ ਗਲ ਚੰਗੀ ਤਰ੍ਹਾਂ ਸਮਝ ਲੈਣ ਦੀ ਲੋੜ ਹੈ ਕਿ ਚੋਰੀ ਕਿਸੇ ਬੁਨਿਆਦੀ ਬੁਰਾਈ ਦੀ ਨਿਸ਼ਾਨੀ ਨਹੀਂ। ਸਿਰਫ਼ ਮਾਪਿਆਂ ਦੇ ਵਤੀਰੇ ਵਿਚ ਗ਼ਲਤੀ ਦੀ ਚਿਤਾਵਨੀ ਹੈ। ਕੋਈ ਵੀ ਬੱਚਾ ਸੁਭਾਵਕ ਦਿਆਨਤਦਾਰ ਨਹੀਂ ਹੁੰਦਾ । ਦਿਆਨਤਦਾਰੀ ਸਿਖਾਈ ਜਾਂਦੀ ਹੈ, ਜਿਸ ਸਿਖਲਾਈ ਦੇ ਜ਼ਿਮੇਂਵਾਰ ਮਾਪੇ ਹੁੰਦੇ ਹਨ। ਹਰ ਗੁਣ ਤੇ ਹਰ ਅਉਗੁਣ ਦੀ ਨੀਂਹ ਘਰ ਵਿਚ ਹੀ ਧਰੀ ਜਾਂਦੀ ਹੈ।

ਬਚੇ ਨੂੰ ਮਰਯਾਦਾ ਦਾ ਸਬਕ ਦੇਣਾ ਬੜੀ ਸਿਆਣਪ ਮੰਗਦਾ ਹੈ। ਬਚੇ ਦੀ ਫ਼ਿਤਰਤ ਮਰਯਾਦਾ ਦੇ ਖ਼ਿਲਾਫ਼ ਹੁੰਦੀ ਹੈ। ਜਦੋਂ ਮਾਪੇ ਉਸ ਦੀ ਫ਼ਿਤਰਤ ਦੇ ਖ਼ਿਲਾਫ਼ ਬੇ-ਮੇਚੀ ਸਿਖਿਆ ਦੇਂਦੇ ਹਨ, ਤਾਂ ਬਚੇ ਵਿਚ ਝੂਠ ਬੋਲਣ, ਚੋਰੀ ਕਰਨ, ਚੀਜ਼ਾਂ ਲੁਕਾਣ ਤੋੜਨ ਤੇ ਗੁਆਣ ਦੀ ਰੁਚੀ ਬਗ਼ਾਵਤ ਦੇ ਤੌਰ ਉਤੇ ਜਾਗਦੀ ਹੈ। ਸਿਆਣੇ ਮਾਪੇ ਇਸ ਰੁਚੀ ਨੂੰ ਭਾਂਪਦੇ

ਜੰਮਦੇ ਹਨ। ਹਰਗਿਜ਼ ਨਹੀਂ। ਬਚੇ ਚੰਗੇ ਜਾਂ ਮੰਦੇ ਘਰ ਵਿਚ ਬਣਾਏ ਜਾਂਦੇ ਹਨ, ਇਹ ਖ਼ਿਆਲ ਵੀ ਦਰੁਸਤ ਨਹੀਂ ਕਿ ਬਚੇ ਦੂਜੇ ਬਚਿਆਂ ਦੀ ਸੁਹਬਤ ਨਾਲ ਵਿਗੜਦੇ ਹਨ। ਬਚਿਆਂ ਦੀਆਂ ਰੁਚੀਆਂ ਸਿਰਫ਼ ਘਰ ਵਿਚ ਹੀ ਪੈਦਾ ਹੁੰਦੀਆਂ ਹਨ, ਤੇ ਉਹ ਆਪਣੀ ਰੁਚੀ ਅਨੁਸਾਰ ਹੀ ਬਾਹਰਲੀ ਸੁਹਬਤ ਢੂੰਡਦੇ ਹਨ। ਜੋ ਕੁਝ ਤੁਹਾਡਾ ਬੱਚਾ ਹੈ, ਉਹ ਤੁਹਾਡੇ ਘਰ ਦਾ ਹੀ ਨਮੂਨਾ ਹੈ।

ਬੱਚਾ ਜਿਹੋ ਜਿਹਾ ਚਾਹੋ, ਬਣ ਸਕਦਾ ਹੈ, ਪਰ ਨਾਲ ਹੀ ਮਾਪਿਆਂ ਨੂੰ ਉਹੋ ਜਿਹਾ ਬਣਨਾ ਪਏਗਾ। ਚੰਗੇ ਬਚਿਆਂ ਲਈ ਨਿਰੀ ਰੀਝ ਕਾਫ਼ੀ ਨਹੀਂ, ਉਹਨਾਂ ਲਈ ਨਮੂਨਾ ਬਣਨ ਦੀ ਮਿਹਨਤ ਤੇ ਸਿਆਣਪ ਬਹੁਤ ਜ਼ਰੂਰੀ ਹਨ।

# ਆਰੰਭਕ ਵਿਦਿਆ ਦੀ ਮਹੱਤਤਾ

ਵਰਤਮਾਨ ਹਿੰਦੁਸਤਾਨ ਗ਼ਲਤ ਕੀਮਤਾਂ ਦਾ ਮੁਲਕ ਆਖਿਆ ਜਾਣਾ ਚਾਹੀਦਾ ਹੈ। ਏਥੇ ਲੋਕ ਵਿਆਹ ਚਾਹੁੰਦੇ ਹਨ, ਵਹੁਟੀ ਨੂੰ ਵੇਖਦੇ ਤਕ ਨਹੀਂ, ਜ਼ਿੰਦਗੀ ਲੰਮੀ ਮੰਗਦੇ ਹਨ, ਪਰ ਜੀਉਣ ਨੂੰ ਗੁਨਾਹ ਸਮਝਦੇ ਹਨ; ਬੇ-ਲੋੜ, ਬੇ-ਪਰਵਾਹ ਖ਼ਾਲਕ ਨੂੰ ਪੂਜਦੇ ਤੇ ਚੜ੍ਹਾਵੇ ਚੜ੍ਹਾਂਦੇ ਹਨ, ਪਰ ਲੋੜਵੰਦ ਮਖ਼ਲੂਕ ਨੂੰ ਜੀਉਂਦਿਆਂ ਸਾੜਨਾ ਖ਼ਾਲਕ ਦੇ ਸਿਰ ਅਹਿਸਾਨ ਕਰਨਾ ਸਮਝਦੇ ਹਨ! ਜ਼ਿੰਦਗੀ ਦੀਆਂ ਨੀਹਾਂ ਨੂੰ ਕੌਡੀ ਕੌਡੀ ਦਾ ਸਰਫ਼ਾ ਕਰਕੇ ਪੱਕਾ ਨਹੀਂ ਹੋਣ ਦੇਂਦੇ, ਤੇ ਉਪਰ ਕੰਧਾਂ ਨੂੰ ਛਾਰਾ ਕਰਨ ਵਿਚ ਸਾਰੀ ਮਲਕੀਅਤ ਖ਼ਰਚ ਕਰ ਦੇਂਦੇ ਹਨ।

ਛੋਟੇ ਬਚੇ ਦਾ ਜੀਵਨ ਮਨੁਖਤਾ ਦੀ ਨੀਂਹ ਹੁੰਦਾ ਹੈ। ਪਰ ਇਸ ਨੀਂਹ ਉਤੇ ਨਾ ਮਿਹਨਤ ਤੇ ਨਾ ਮਾਇਆ ਖ਼ਰਚ ਕੀਤੀ ਜਾਂਦੀ ਹੈ। ਦਸ ਪੰਦਰਾਂ ਰੁਪਈਏ ਦਾ ਕੋਈ ਭਾਈ ਜਾਂ ਪਾਂਧਾ ਜਾਂ ਉਸਤਾਦ ਬਚਿਆਂ ਦੇ ਪੜ੍ਹਾਣ ਲਈ ਕਾਫ਼ੀ ਲਾਇਕ ਸਮਝਿਆ ਜਾਂਦਾ ਹੈ। ਕਿਸੇ ਰੱਦੀ ਕਾਗ਼ਜ਼ ਉਤੇ, ਕਿਸੇ ਨੀਮ ਮੌਲਵੀ ਜਾਂ ਗਿਆਨੀ ਦੀ ਭੱਦੀ ਜਿਹੀ ਛਾਪੀ ਬੇ-ਜਿਲਦ ਕਿਤਾਬ ਬਚੇ ਦੀ ਕਿਤਾਬ ਹੋਣ ਦਾ ਮਾਣ

ਰਖਦੀ ਹੈ, ਪਰ ਕਾਲਜ ਦੀ ਪੜ੍ਹਾਈ ਉਤੇ ੭੦-੮੦ ਰੁਪਏ ਮਹੀਨਾ ਉਹਨਾਂ ਬ'ਚਿਆਂ ਲਈ ਸ਼ਰਚ ਕੀਤੇ ਜਾਂਦੇ ਹਨ, ਜਿਨ੍ਹਾਂ ਵਿਚੋਂ ਬਹੁਤੇ ਸਾਰੀ ਉਮਰ ਏਨੀ ਤਨਖ਼ਾਹ ਕਮਾ ਸਕਣ ਦੇ ਲਾਇਕ ਨਹੀਂ ਹੁੰਦੇ । ਉਹਨਾਂ ਦੀਆਂ ਕਿਤਾਬਾਂ ਵੀ ਸੌ ਰੁਪਈਏ ਸਾਲਾਨਾ ਤੋਂ ਘਟ ਨਹੀਂ ਹੁੰਦੀਆਂ ।

ਇਹ ਸਿਰਫ਼ ਗ਼ਲਤ ਕੀਮਤਾਂ ਦੇ ਸ਼ੈਦਾਈ ਮੁਲਕ ਵਿਚ ਹੀ ਹੋ ਸਕਦਾ ਹੈ। ਸਿਆਣੇ ਮੁਲਕਾਂ ਵਿਚ ਬਚਿਆਂ ਦੇ ਸਕੂਲ ਯੂਨੀਵਰਸਿਟੀਆਂ ਨਾਲੋਂ ਵੀ ਸੁਹਣੇ, ਉਸਤਾਦ ਬੜੀ ਉਚੀ ਵਿਦਿਆ ਤੇ ਤਜਰਬੇ ਵਾਲੇ, ਕਿਤਾਬਾਂ ਆਰਟ ਪੇਪਰ ਕਾਗ਼ਜ਼ ਉਤੇ ਛਪੀਆਂ ਹੋਈਆਂ ਤੇ ਤਸਵੀਰਾਂ ਬੜੀਆਂ ਸੁੰਦਰ । ਓਥੇ ਯੂਨੀਵਰਸਿਟੀ ਦੇ ਵਿਦਿਆਰਥੀ ਉਤੇ ਮਾਪੇ ਕੁਝ ਖ਼ਰਚ ਹੀ ਨਹੀਂ ਕਰਨਾ ਚਾਹੁੰਦੇ। ਮੁੰਡੇ ਕੁੜੀਆਂ ਆਪਣਾ ਨਿਰਬਾਹ ਆਪ ਕਰਦੇ ਹਨ। ਪਰ ਛੋਟੇ ਬਚਿਆਂ ਦੀ ਪੜ੍ਹਾਈ ਉਤੇ ਮਾਤਾ ਪਿਤਾ ਆਪਣਾ ਸਾਰਾ ਪਿਆਰ ਤੇ ਪੂਜਤ ਖ਼ਰਚ ਕਰ ਦੇਂਦੇ ਹਨ।

ਕਿਉਂਕਿ ਬੱਚਾ ਮਨੁਖਤਾ ਦੀ ਨੀਂਹ ਹੈ। ਪਕੀ ਨੀਂਹ ਉਤੇ ਸਭ ਕੁਝ ਉਸਾਰਿਆ ਜਾ ਸਕਦਾ। ਕਚੀਆਂ ਨੀਂਹਾਂ ਉਤੇ ਸਾਧਾਰਨ ਉਸਾਰੀ ਵੀ ਪਾਟ ਜਾਂਦੀ ਹੈ, ਤੇ ਉਸਾਰੀ ਉਚੀ ਕਰੋ ਚੜ੍ਹ ਹੀ ਨਹੀਂ ਸਕਦੀ ।

ਛੋਟੇ ਬਚਿਆਂ ਨੂੰ ਕੋਝੀਆਂ ਇਮਾਰਤਾਂ ਵਿਚ, ਨੀਮ ਪੜ੍ਹੇ, ਕਠੋਰ ਉਸਤਾਦਾਂ ਕੋਲੋਂ ਪੜ੍ਹਾਣਾ ਆਪਣੀ ਕੌਮ ਨਾਲ ਬੇ-ਇਨਸਾਫ਼ੀ ਕਰਨਾ ਹੈ। ਜੇ ਕਾਲਜ ਵਿਚ ਪੜ੍ਹਾਣ ਦੀ ਪੂਜਤ ਨਹੀਂ ਤਾਂ ਨਾ ਹੋਵੇ, ਬਚੇ ਦੇ ਪਹਿਲੇ ਸਾਲ ਚੰਗੇ ਆਲੇ ਦੁਆਲੇ ਵਿਚ ਬੀਤਣੇ ਚਾਹੀਦੇ ਹਨ । ਸਾਡੇ ਸਕੂਲਾਂ ਵਿਚ ਬਚਿਆਂ ਦੀ ਆਤਮਾਂ ਡਿੰਗ-ਪਿੰਗੀ ਕੀਤੀ ਜਾਂਦੀ ਹੈ। ਦਸ ਜਮਾਤਾਂ ਪਾਸ ਕਰਨ ਤਕ ਬਚੇ ਦੀ ਰੂਹ ਦੀ ਮੌਲਕ ਆਬ ਸਭ ਉਡ ਗਈ ਹੁੰਦੀ ਹੈ, ਸ਼ਖ਼ਸੀਅਤ ਦੀਆਂ ਆਸਾਂ ਸਭ ਮੁਕ ਚੁਕੀਆਂ ਹੁੰਦੀਆਂ ਹਨ।

ਮੁਲਕ ਦੀ ਬੇ-ਕਾਰੀ ਦਾ ਇਲਾਜ ਆਰੰਭਕ ਵਿਦਿਆ ਦੀ ਮਹਤਤਾ ਸਮਝ ਲੈਣ ਵਿਚ ਹੈ। ਬੱਚਾ ਆਦਮੀ ਦਾ ਪਿਤਾ ਹੈ। ਬਚੇ ਉਤੇ ਆਪਣਾ ਪੂਰਾ ਜ਼ੋਰ ਲਾਓ, ਸਾਰਾ ਪਿਆਰ ਤੇ ਸਾਰੀ ਪੂਜਤ ਖ਼ਰਚ ਕਰੋ, ਤਾ ਕਿ ਹਾਈ ਸਕੂਲ ਪਾਸ ਕਰ ਕੈ ਇਹ ਆਪਣਾ ਰਾਹ ਆਪ ਲਭ ਸਕੇ। ੬੦ ਫ਼ੀ ਸਦੀ ਮਾਪਿਆਂ ਨੂੰ ਹਾਈ ਸਕੂਲ ਬਾਅਦ ਆਪਣੇ ਬਚਿਆਂ ਉਤੇ ਕੁਝ

ਖ਼ਰਚ ਨਹੀਂ ਕਰਨਾ ਪਵੇਗਾ, ਜੇ ਉਹ ਸ਼ੁਰੂ ਵਿਚ ਉਹਨਾਂ ਉਤੇ ਲੋੜੀਂਦਾ ਖ਼ਰਚ ਕਰਨ ਦੀ ਦਲੇਰੀ ਕਰ ਸਕਣ।

ਆਪਣੇ ਬਚੇ ਨੂੰ ਹਮੇਸ਼ਾਂ ਚੰਗੇ ਸਕੂਲ ਵਿਚ ਪਾਓ। ਕਾਲਜ ਮਾੜੇ ਵਿਚ ਵੀ ਗੁਜ਼ਾਰਾ ਹੋ ਜਾਂਦਾ ਹੈ, ਪਰ ਮਾੜਾ ਸਕੂਲ ਬਚੇ ਵਿਚ ਕੁਝ ਬਣ ਸਕਣ ਦੀ ਸ਼ਕਤੀ ਹੀ ਨਹੀਂ ਰਹਿਣ ਦੇਂਦਾ।

ਚੰਗੇ ਸਕੂਲ ਵਿਚ ਬਚੇ ਨੂੰ ਭੇਜਣਾ ਜ਼ਿੰਦਗੀ ਦਾ ਸਭ ਤੋਂ ਸਿਆਣਾ ਸੰਜਮ ਹੈ।

# ਦੁਨੀਆਂ ਦੀ ਤਕਦੀਰ ਮਾਪਿਆਂ ਦੇ ਹਥ

ਇਕ ਅਮ੍ਰੀਕਨ ਨੇ ਬਚਿਆਂ ਬਾਰੇ ਇਕ ਲੇਖ ਲਿਖਿਆ ਹੈ ਜਿਹੜਾ ਲਖਾਂ ਦੀ ਗਿਣਤੀ ਵਿਚ ਛਾਪਿਆ ਗਿਆ ਹੈ। ਲੇਖਕ ਨੇ ਮਾਪਿਆਂ ਨੂੰ ਤਾੜਨਾ ਕੀਤੀ ਹੈ ਕਿ ਕਲ ਦੀ ਦੁਨੀਆਂ ਦੀ ਤਕਦੀਰ ਉਹਨਾਂ ਦੇ ਘਰਾਂ ਵਿਚ ਬਣ ਰਹੀ ਹੈ – ਇਹ ਸਾਰੇ ਸਮਿਆਂ ਦਾ ਵਡਾ ਕੰਮ ਹੈ। ਲੇਖਕ ਕਹਿੰਦਾ ਹੈ ਕਿ ਅਸਾਂ ਸਿਆਣਿਆਂ ਨੇ ਅਜ ਤਕ ਗਿਆਨ ਦੀ ਸਿਰਫ਼ ਸਤਹਿ ਹੀ ਖੁਰਚੀ ਹੈ, ਕਲ ਜੋ ਕੁਝ ਈਜਾਦ ਕੀਤਾ ਜਾਣਾ ਹੈ, ਉਹਦੇ ਸਾਹਮਣੇ ਸਾਡਾ ਸਾਰਾ ਕੰਮ ਇਕ "ਸੇਫ਼ਟੀ ਪਿਨ" ਜਿੰਨਾ ਨਿਗੂਣਾ ਜਾਪੇਗਾ।

ਪਰ ਜਿਨ੍ਹਾਂ ਬਚਿਆਂ ਨੇ ਏਨਾ ਕੁਝ ਬਣਨਾ ਤੇ ਬਣਾਨਾ ਹੈ, ਉਹਨਾਂ ਨੂੰ ਸਾਡੇ ਨਾਲੋਂ ਚੰਗਾ ਮੌਕਾ ਮਿਲਣਾ ਚਾਹੀਦਾ ਹੈ, ਉਹਨਾਂ ਦੀ ਜ਼ਿੰਦਗੀ ਵਿਚ ਸਾਡੇ ਨਾਲੋਂ ਘਟ ਤੌਖ਼ਲੇ ਤੇ ਘਟ ਡਰ ਹੋਣੇ ਚਾਹੀਦੇ ਹਨ।

ਬਚੇ ਦੀ ਜ਼ਿੰਦਗੀ ਨੂੰ ਨਕਾਰਾ ਕਰਨ ਵਾਲੀਆਂ ਦੋ ਗਲਾਂ ਹੁੰਦੀਆਂ ਹਨ: ਇਕ ਡਰ ਤੇ ਦੂਜਾ ਜੋ ਸਿਆਣੇ ਆਖਣ ਉਹੀ ਕਰਨ ਦੀ ਮਜਬੂਰੀ। ਕਈ ਮਾਪੇ ਆਪਣਾ ਸਾਰਾ ਜ਼ੋਰ ਇਸ ਗਲ ਉਤੇ ਲਾ ਦੇਂਦੇ ਹਨ ਕਿ ਉਹਨਾਂ ਦੇ

ਆਪਣੇ ਤਅੱਸਬ, ਆਪਣੇ ਨਿਰਨੇ ਤੇ ਆਪਣੇ ਚਾਲਚਲਣ ਦੇ ਨਿਯਮ ਬਚਿਆਂ ਲਈ ਪੱਥਰ ਉਤੇ ਲਕੀਰ ਵਾਂਗ ਦਿਮਾਗ਼ ਵਿਚ ਬਹਿ ਜਾਣ । ਇਹ ਕਰਨਾ ਸਮਝੋ,ਆਪਣਾ ਮੌਕਾ ਬਿਲਕੁਲ ਗਵਾ ਦੇਣਾ ਹੈ । ਹਰ ਮਾਂ-ਪਿਓ ਨੂੰ ਇਹ ਕੰਮ ਦਿਤਾ ਜਾਂਦਾ ਹੈ ਕਿ ਉਹ ਆਪਣੇ ਦੋ ਦਿਮਾਗ਼ਾਂ ਤੇ ਸਰੀਰਾਂ ਨੂੰ ਮਿਲਾ ਕੇ ਕਈ ਨਵੇਂ ਤੇ ਵਧੀਆ ਦਿਮਾਗ਼ ਬਣਾਨ । ਜਿਨ੍ਹਾਂ ਮਾਪਿਆਂ ਨੇ ਸਿਰਫ਼ ਆਪਣੀ ਹੀ ਕੁਝੱਜੀ ਜਿਹੀ ਨਕਲ ਪੈਦਾ ਕਰ ਦਿਤੀ ਹੈ ਉਹਨਾਂ ਨੇ ਆਪਣੀ ਬਾਜ਼ੀ ਹਾਰ ਦਿਤੀ ਹੈ । ਜੋ ਬਣ ਗਿਆ ਉਹਨੂੰ ਫੇਰ ਬਣਾਨ ਵਿਚ ਕੁਦਰਤ ਦੀ ਕੋਈ ਦਿਲਚਸਪੀ ਨਹੀਂ – ਕੁਦਰਤ ਨਵੀਆਂ ਤਕਦੀਰਾਂ ਘੜਨ ਵਿਚ ਰੁਝੀ ਹੈ । ਬੀਤੇ ਹੋਏ ਜ਼ਮਾਨੇ ਵਿਚੋਂ ਮਾਡਲ ਚੁਣ ਕੇ ਬਚਿਆਂ ਦੇ ਸਾਹਮਣੇ ਰਖਣਾ ਸਿਰਫ਼ ਉਹਨਾਂ ਨਾਲ ਹੀ ਬੇ-ਇਨਸਾਫ਼ੀ ਕਰਨਾ ਨਹੀਂ, ਸਗੋਂ ਆਪਣੇ ਜੀਵਨ-ਮਨੋਰਥ ਤੋਂ ਥੁੜਿਆਂ ਪੈਣਾ ਹੈ ।

ਲਗ ਭਗ ਸਾਰੇ ਮਾਪੇ ਬਚਿਆਂ ਨੂੰ ਆਜ਼ਾਦੀ ਦੇਣ ਤੋਂ ਘਬਰਾਂਦੇ ਹਨ । ਉਹ ਆਪਣੇ ਸਿਆਣੇ ਮਿਆਰ ਨਾਲ ਉਹਨਾਂ ਦੀ ਹਰ ਹਰਕਤ ਨੂੰ ਤੋਲਦੇ ਤੇ ਨਰਾਸ ਹੋ ਜਾਂਦੇ ਹਨ, ਪਰ ਜ਼ਿੰਦਗੀ ਦੀ ਪ੍ਰਫੁਲਤਾ ਦਾ ਰਾਜ਼ ਆਜ਼ਾਦੀ ਹੈ । ਸਾਡੇ ਦੇਸ ਵਿਚ ਆਜ਼ਾਦੀ ਦੀ ਘਾਟ ਹੈ – ਇਸ ਲਈ ਆਪਣੇ ਘਰਾਂ ਵਿਚ ਇਸ ਘਾਟ ਨੂੰ ਕੁਝ ਪੂਰਾ ਕਰਨਾ ਹੋਰ ਵੀ ਜ਼ਰੂਰੀ ਹੈ ।

ਕਈ ਬੱਚੇ ਮੈਂ ਵੇਖਦਾ ਹਾਂ, ਸਾਡੇ ਸਕੂਲਾਂ ਵਿਚ ਬਥਲਾਂਦੇ ਹਨ, ਚੋਰੀਆਂ ਤੇ ਸ਼ਰਾਰਤਾਂ ਕਰਦੇ ਹਨ । ਹਰ ਹਾਲਤ ਵਿਚ ਉਸ ਦਾ ਕਾਰਨ ਮੈਨੂੰ ਇਹ ਲੱਭਾ ਹੈ ਕਿ ਉਹਨਾਂ ਦੇ ਮਾਪਿਆਂ ਨੇ ਉਹਨਾਂ ਨੂੰ ਕਈ ਵਾਰੀ ਬੜਾ ਮਾਰਿਆ ਹੈ – ਜੀਕਰ ਕੋਈ ਚੋਰਾਂ ਨੂੰ ਵੀ ਨਹੀਂ ਮਾਰਦਾ । ਇਸ ਮਾਰ ਦਾ ਅਸਰ ਹੁਣ ਦੂਰ ਕਰਨਾ ਇਕ ਬੜਾ ਮੁਸ਼ਕਲ ਸਵਾਲ ਬਣ ਰਿਹਾ ਹੈ । ਵਡੀਆਂ ਸ਼ਰਾਰਤਾਂ ਕਰਨ ਵਾਲੇ, ਸਾਥੀਆਂ ਨੂੰ ਬੇਰਹਿਮੀ ਨਾਲ ਮਾਰਨ ਵਾਲੇ, ਉਹਨਾਂ ਦੀਆਂ ਚੀਜ਼ਾਂ ਬਿਨਾਂ ਜ਼ਰਾ ਜਿੰਨੇ ਸੰਕੋਚ ਦੇ ਭੰਨ ਤੋੜ ਸਾੜ ਛਡਣ ਵਾਲੇ ਮੁੰਡਿਆਂ ਦੀ ਜਦੋਂ ਕਹਾਣੀ ਸੁਣਦਾ ਹਾਂ – ਤਾਂ ਸੌ ਫ਼ੀ ਸਦੀ ਓਹਦੇ ਵਿਚ ਇਹੀ ਗਲ ਹੁੰਦੀ ਹੈ ਕਿ ਮਾਪਿਆਂ ਨੇ ਉਹਨਾਂ ਨੂੰ ਮਾਰ ਮਾਰ ਕੇ ਜਾਂ ਕੜਕ ਕੜਕ ਕੇ ਬੁਜ਼ਦਿਲ ਬਣਾ ਦਿਤਾ ਹੁੰਦਾ ਹੈ । ਬਹੁਤ ਸਾਰੀਆਂ ਸ਼ਰਾਰਤਾਂ ਏਸ

ਬੁਜ਼ਦਿਲੀ ਦੇ ਅਹਿਸਾਸ ਤੋਂ ਬਚਣ ਲਈ ਬੱਚੇ ਦਾ ਜਤਨ ਹੁੰਦਾ ਹੈ।

ਸੋਟੀਆਂ ਨਾਲ, ਛਾਤੀ ਉਤੇ ਬਹਿ ਕੇ, ਮੰਜਿਆਂ ਹੇਠ ਹਥ ਧਰ ਕੇ, ਪੁਠੇ ਲਟਕਾ ਕੇ – ਇਹ ਮਾਰਾਂ ਮੈਂ ਆਪਣੇ ਸਕੂਲ ਦੇ ਬਚਿਆਂ ਤੇ ਉਹਨਾਂ ਦੇ ਮਾਪਿਆਂ ਦੇ ਮੂੰਹੋਂ ਸੁਣੀਆਂ ਹਨ। ਇਹ ਦਰਮਿਆਨੇ ਦਰਜੇ ਤੇ ਉਪਰਲੇ ਤਬਕੇ ਦਾ ਹਾਲ ਹੈ। ਗਾਲ੍ਹਾਂ ਦੇਣਾ, ਝਿੜਕਣਾ, ਠਿਠ ਕਰਨਾ, ਸ਼ਰਮਾਣਾ ਤਾਂ ਸਮਝੋ ਪੌਣ ਵਾਂਗ ਸਰਬ ਵਿਆਪੀ ਹੈ।

ਸ਼ਰਮਾਨ ਤੇ ਠਿੱਠ ਕਰਨ ਦਾ ਅਸਰ ਕੀ ਪੈਂਦਾ ਹੈ। ਇਕ ਲੜਕੀ ਐਫ਼. ਏ. ਵਿਚ ਪੜ੍ਹਦੀ ਹੈ। ਇਹ ਬੜੀਆਂ ਸਹੇਲੀਆਂ ਬਣਾਂਦੀ ਤੇ ਉਹਨਾਂ ਨੂੰ ਖ਼ਤ ਲਿਖ ਕੇ ਖ਼ੁਸ਼ ਹੁੰਦੀ ਹੈ। ਇਸ ਦੀ ਡਾਕ ਹੋਰ ਭੈਣਾਂ ਭਰਾਵਾਂ ਨਾਲੋਂ ਜ਼ਿਆਦਾ ਹੁੰਦੀ ਹੈ, ਜਿਸ ਕਰ ਕੇ ਇਹਨੂੰ ਸਾਰੇ ਛੇੜਦੇ ਹਨ। ਡਾਕ ਵੇਲੇ ਕੋਈ ਦਰਸ਼ਕ ਬੈਠਾ ਹੋਵੇ ਤਾਂ ਉਹ ਵੀ ਕਹਿ ਦੇਂਦਾ ਹੈ, "ਇਹਦੀ ਬੜੀ ਡਾਕ ਆਉਂਦੀ ਹੈ।" ਇਹਦੇ ਮਾਤਾ ਜੀ ਵੀ ਕਹਿ ਦੇਂਦੇ ਹਨ: "ਇਹਦੀ ਡਾਕ ਚਲਦੀ ਹੀ ਰਹਿੰਦੀ ਹੈ – ਚਾਰ ਰੁਪਏ੍ਹੇ ਤਾਂ ਇਹਦੀ ਡਾਕ ਖ਼ਰਚ ਤੇ ਆ ਜਾਂਦੇ ਹੋਣਗੇ। ਇਕ ਦਿਨ ਮੇਰੇ ਸਾਹਮਣੇ ਮਾਤਾ ਜੀ ਨੇ ਝਿੜਕਿਆ, ਮੈਂ ਹਿਮਾਇਤ ਕੀਤੀ ਕਿ ਤਾਂ ਕੀ ਹੋਇਆ, ਪਰ ਮੈਂ ਇਸ ਨੂੰ ਬਹੁਤ ਵਡੀ ਗਲ ਨ ਸਮਝਿਆ।

ਪਰਸੋਂ ਇਸ ਲੜਕੀ ਨੇ ਇਕ ਲੰਮਾ ਸਾਰਾ ਖ਼ਤ ਲਿਖ ਕੇ ਮੈਨੂੰ ਦਿਤਾ ਤੇ ਉਸ ਵਿਚ ਇਹਦੇ ਅਥਰੂਆਂ ਦੇ ਕਈ ਨਿਸ਼ਾਨ ਸਨ। ਉਸ ਨੇ ਆਖਿਆ ਕਿ ਜਦੋਂ ਉਹਨੂੰ ਕੋਈ ਖ਼ਤ ਆਉਂਦਾ ਹੈ, ਉਹ ਲੁਕਾ ਕੇ ਰਖਦੀ ਹੈ – ਉਹਨੂੰ ਮਹਿਸੂਸ ਹੋਣ ਲਗ ਪਿਆ ਹੈ ਕਿ ਉਹ ਕੋਈ ਜੁਰਮ ਕਰ ਰਹੀ ਹੈ। ਇਸ ਲਈ ਹੁਣ ਉਸ ਫ਼ੈਸਲਾ ਕਰ ਲਿਆ ਹੈ ਕਿ ਅਗੋਂ ਚਿਠੀਆਂ ਨਾ ਲਿਖੇ, ਪਰ ਇਕ ਦਮ ਬੰਦ ਕਰਨਾ ਠੀਕ ਨਹੀਂ ਹੋਵੇਗਾ, ਇਸ ਲਈ ਉਸ ਨੇ ਚਾਹਿਆ ਕਿ ਮੈਂ ਕੁਝ ਚਿਰ ਲਈ ਉਹਦੀ ਮਾਤਾ ਨੂੰ ਸਮਝਾ ਦਿਆਂ।

ਇਹ ਬਚੇ ਲਈ ਬੜੀ ਖ਼ਤਰਨਾਕ ਅਵਸਥਾ ਹੈ। ਅਗੇ ਵੀ ਇਸ ਲੜਕੀ ਨਾਲ ਬੇਇਨਸਾਫ਼ੀ ਹੋਈ ਹੈ। ਓਸੇ ਬੇਇਨਸਾਫ਼ੀ ਕਰ ਕੇ ਬਹੁਤੀਆਂ ਚਿਠੀਆਂ ਲਿਖਣ ਦੀ ਲੋੜ ਇਹਨੂੰ ਪਈ ਹੈ। ਮੈਂ ਲੜਕੀ ਨੂੰ ਬੁਲਾ ਕੇ ਯਕੀਨ ਦੁਆਇਆ ਕਿ ਚਿਠੀਆਂ ਲਿਖਣ ਤੇ ਪੜ੍ਹਨ ਲਈ ਉਹਦਾ ਪੂਰਾ ਹਕ ਹੈ ਤੇ ਜਿੰਨਾ ਉਹ ਖ਼ਰਚ ਕਰ ਰਹੀ ਹੈ, ਉਹ ਵੀ ਉਹਦੇ ਹਕ ਨਾਲੋਂ ਜ਼ਿਆਦਾ

ਨਹੀਂ ਤੇ ਉਹਦੀ ਮਾਤਾ ਜੀ ਅਗੋਂ ਕੁਝ ਨਹੀਂ ਆਖਣਗੇ।

ਇਹ ਕੁੜੀ ਆਪਣੀ ਵਡੀ ਭੈਣ ਨਾਲੋਂ ਸਿਰਫ਼ ਸਵਾ ਸਾਲ ਛੋਟੀ ਹੈ, ਇਹਦਾ ਰੰਗ ਬਚਪਨ ਵਿਚ ਕੁਝ ਸਾਫ਼ ਨਹੀਂ ਸੀ। ਜਿਹੜਾ ਕੋਈ ਵੇਖੇ ਇਹਦੀ ਵਡੀ ਭੈਣ ਦੇ ਰੰਗ ਨਾਲ ਮੁਕਾਬਲਾ ਕਰ ਕੇ ਕੁਝ ਨਾ ਕੁਝ ਆਖ ਛਡਿਆ ਕਰੇ । ਰੰਗ ਚੇਤੰਨਤਾ ਨਾਲ ਘਟੀਆ ਹੋਣ ਦਾ ਅਹਿਸਾਸ ਪੈਦਾ ਹੋ ਗਿਆ। ਕੁਝ ਗਲਾਂ ਵੀ ਇਹ ਆਪਣੀ ਵਡੀ ਭੈਣ ਨਾਲੋਂ ਹੌਲੀਆਂ ਕਰਨ ਲਗ ਪਈ । ਕਿਸੇ ਨੇ ਇਹਦੇ ਮੂੰਹੋਂ ਕੋਈ ਜਿਹੀ ਗਲ ਸੁਣ ਕੇ ਇਹਨੂੰ ਜੱਟੀ ਆਖ ਦਿਤਾ – ਹੌਲੀ ਹੌਲੀ ਇਹਦਾ ਨਾਂ ਜੱਟੀ ਪੈ ਗਿਆ। ਇਸ ਨਾਂ ਨੇ ਇਹਦੀ ਮਾਨਸਕ ਤਰੱਕੀ ਰੋਕ ਦਿਤੀ । ਅਸਲ ਵਿਚ ਇਹ ਆਪਣੀ ਵਡੀ ਭੈਣ ਨਾਲੋਂ ਘਟੀਆ ਜ਼ਰਾ ਵੀ ਨਹੀਂ ਸੀ।

ਇਸ ਮਾਨਸਕ ਅਵਸਥਾ ਵਿਚ ਇਹਨੂੰ ਪ੍ਰਸੰਸਾ ਦੀ ਭੁਖ ਵਧ ਗਈ। ਇਹਨੂੰ ਜ਼ਰਾ ਵੀ ਜਿਹੜਾ ਸਲਾਹੇ, ਉਹਦੇ ਉਤੇ ਇਹ ਡਿਗ ਪਿਆ ਕਰੇ। ਇਸ ਤੋਂ ਇਸ ਨੂੰ ਆਪਣੀ ਰਖਿਆ ਲਈ ਸਹੇਲੀਆਂ ਇਕੱਠੀਆਂ ਕਰਨ ਦਾ ਸ਼ੌਕ ਪੈ ਗਿਆ – ਖ਼ਤ ਲਿਖਣੇ ਸਿਰਫ਼ ਓਸ ਘਾਟ ਨੂੰ ਬਰਾਬਰ ਕਰਨ ਦਾ ਜਤਨ ਹੈ।

ਜਦ ਤੋਂ ਮੈਨੂੰ ਇਸ ਖ਼ਤਰੇ ਦੀ ਸਮਝ ਆਈ ਹੈ, ਮੈਂ ਇਸ ਨੂੰ ਮਹਿਫ਼ੂਜ਼ ਰਖਣ ਦਾ ਜਤਨ ਕੀਤਾ ਹੈ, ਇਸ ਨੂੰ ਸਾਈਕਾਲੋਜੀ ਵੀ ਪੜ੍ਹਾਈ ਹੈ, ਇਹਦਾ ਪੁਰਾਣਾ ਅਹਿਸਾਸ ਹੁਣ ਕਾਫ਼ੀ ਘਟ ਗਿਆ ਹੈ, ਤੇ ਇਹਦਾ ਰੰਗ ਹੁਣ ਆਪਣੀ ਵਡੀ ਭੈਣ ਨਾਲੋਂ ਘਟ ਚੰਗਾ ਨਹੀਂ ਦਿਸਦਾ। ਇਹਦੇ ਵਿਚ ਕਈ ਖ਼ੂਬੀਆਂ ਜ਼ਾਹਿਰ ਹੋ ਰਹੀਆਂ ਹਨ – ਇਸ ਵਿਚ ਚੰਗੇ ਕਵੀ ਹੋਣ ਦੀ ਆਸ ਝਲਕ ਰਹੀ ਹੈ।

ਮੇਰੀ ਸਭ ਤੋਂ ਛੋਟੀ ਲੜਕੀ ਅੱਠ ਸਾਲ ਦੀ ਹੈ, ਤੇ ਆਪਣੇ ਬਾਕੀ ਭੈਣਾਂ ਭਰਾਵਾਂ ਨਾਲੋਂ ਜ਼ਿਆਦਾ ਹੋਣਹਾਰ ਸਮਝੀ ਜਾਂਦੀ ਹੈ । ਮੇਰਾ ਖ਼ਿਆਲ ਸੀ ਕਿ ਇਹ ਠੀਕ ਤਰ੍ਹਾਂ ਪਾਲੀ ਜਾ ਰਹੀ ਹੈ, ਤੇ ਇਹਦੇ ਮਨ ਵਿਚ ਕੋਈ ਗੁੰਝਲਾਂ ਨਹੀਂ ਹੋਣਗੀਆਂ, ਕਿਉਂਕਿ ਪਿਛਲੇ ਸਾਲ ਤਕ ਇਹਦਾ ਰਵਈਆ ਬੜਾ ਠੀਕ ਰਿਹਾ ਹੈ। ਕੁਝ ਮਹੀਨਿਆਂ ਤੋਂ ਇਸ ਨੇ ਰੁਸਣਾ ਸ਼ੁਰੂ ਕਰ ਦਿਤਾ ਤੇ ਮੈਨੂੰ ਇਹ ਵੀ ਪਤਾ ਲਗਾ ਕਿ ਇਹ ਕਿਸੇ ਦੇ ਘਰ ਜਾ ਕੇ ਖਾਣ ਵਾਲੀਆਂ ਚੀਜ਼ਾਂ ਵਿਚ ਦਿਲਚਸਪੀ ਦਸਦੀ ਹੈ, ਇਹ

ਵੀ ਵੇਖਿਆ ਕਿ ਇਸ ਵਿਚ ਘਰੋਂ ਬਾਹਰ ਰਹਿਣ ਦੀ ਰੁਚੀ ਵਧਦੀ ਜਾਂਦੀ ਹੈ। ਇਕ ਗਲ ਹੋਰ ਵੀ ਵੇਖੀ ਕਿ ਆਪਣੇ ਘਰ ਨੂੰ ਆਉਂਦਿਆਂ ਰਾਹ ਵਿਚਲੇ ਵਡੇ ਬੋਹੜ ਕੋਲੋਂ ਇਹ ਡਰਦੀ ਹੈ।

ਇਹ ਸਭ ਖ਼ਤਰੇ ਦੀਆਂ ਝੰਡੀਆਂ ਹਨ। ਪਿਛਲੇ ਕੁਝ ਮਹੀਨੇ ਅਸੀਂ ਦੋਵੇਂ ਪਤੀ ਪਤਨੀ ਸਕੂਲ ਵਿਚ ਬੜੇ ਰੁਝੇ ਰਹੇ। ਸਾਡਾ ਕਈ ਵਾਰੀ ਲੋਂਦੇ ਵੇਲੇ ਖਾਣ ਦਾ ਕੋਈ ਬੰਦੋਬਸਤ ਨਹੀਂ ਸੀ ਹੁੰਦਾ। ਜਿਸ ਨੂੰ ਭੁਖ ਲਗੇ ਉਹ ਆਪ ਖਾਣ ਵਾਲੀ ਜਾਲੀ 'ਚੋਂ ਢੂੰਡ ਕੇ ਕੁਝ ਖਾ ਲੈਂਦਾ ਸੀ।

ਮੈਂ ਆਪਣੀ ਬਚੀ ਨੂੰ ਇਕ ਰਾਤ ਸੌਣ ਤੋਂ ਪਹਿਲਾਂ ਆਪਣੇ ਬਿਸਤਰੇ ਤੇ ਬੁਲਾਇਆ। ਉਹ ਬੜੀ ਖ਼ੁਸ਼ ਹੋਈ। ਮੈਂ ਬੜਾ ਪਿਆਰ ਕਰ ਕੇ ਉਹਨੂੰ ਪੁਛਿਆ ਕਿ ਉਹਨੂੰ ਕੋਈ ਤਕਲੀਫ਼ ਤਾਂ ਨਹੀਂ। ਗਲਾਂ ਕਰਦਿਆਂ ਕਰਦਿਆਂ ਉਸ ਫ਼ਿਕਰ-ਮੰਦੀ ਨਾਲ ਪੁਛਿਆ : "ਭਲਾ ਦਾਰ ਜੀ – ਮੈਨੂੰ ਤੁਸੀਂ ਹਲਵਾਈ ਦੀ ਹੱਟੀ ਤੋਂ ਆਂਦਾ ਸੀ ?" ਮੈਂ ਆਖਿਆ : "ਨਹੀਂ ਤਾਂ।" "ਸ਼ਕੁੰਤਲਾ ਭੈਣ ਜੀ ਏਸ ਤਰ੍ਹਾਂ ਆਂਹਦੇ ਸਨ – ਤੇ ਇਕ ਵਾਰੀ ਮਾਤਾ ਜੀ ਨੂੰ ਮੈਂ ਪੁਛਿਆ ਤਾਂ ਉਹਨਾਂ ਵੀ ਹਸ ਕੇ ਏਸ ਤਰ੍ਹਾਂ ਆਖਿਆ ਸੀ।" ਉਸ ਵੇਲੇ ਮੈਂ ਏਸ ਗਲ ਨੂੰ ਵਡਾ ਨਾ ਸਮਝਿਆ।

ਕੁੜੀ ਕੁਝ ਕੁਝ ਲਿੱਸੀ ਹੁੰਦੀ ਜਾ ਰਹੀ ਸੀ। ਉਹਦੀ ਮਾਤਾ ਜੀ ਨੇ ਆਖਿਆ ਕਿ ਦੁਧ ਨਹੀਂ ਪੀਂਦੀ। ਮੈਂ ਉਹਨੂੰ ਆਪਣੇ ਨਾਲ ਲੈ ਗਿਆ। ਉਹਨੂੰ ਮੈਂ ਦਸਿਆ ਕਿ ਮੈਂ ਉਹਨੂੰ ਜੀਕਰ ਉਹ ਚਾਹੇ ਖ਼ੁਸ਼ ਕਰਾਂਗਾ, ਜੋ ਚਾਹੇ ਲਿਆ ਦਿਆਂਗਾ, ਉਹ ਮੈਨੂੰ ਦਸੇ ਕਿ ਉਸ ਨੂੰ ਕਿਹੜੀ ਤਕਲੀਫ਼ ਹੈ। ਉਸ ਨੇ ਆਖਿਆ : "ਇਹ ਗਲ ਮੇਰੇ ਦਿਲੋਂ ਨਹੀਂ ਜਾਂਦੀ ਕਿ ਪਾਲੀ ਤਾਂ ਘਰ ਵਿਚ ਜੰਮਿਆ ਸੀ ਤੇ ਮੈਨੂੰ ਤੁਸਾਂ ਹਲਵਾਈ ਕੋਲੋਂ ਆਂਦਾ ਸੀ – ਪਾਲੀ ਮੇਰੇ ਨਾਲੋਂ ਵਡਾ ਹੈ – ਉਹਨੂੰ ਮਾਤਾ ਜੀ ਹੁਣ ਤਕ ਨਾਲ ਸੁਆ ਲੈਂਦੇ ਹਨ।"

ਮੈਨੂੰ ਉਸੇ ਵੇਲੇ ਲੜਕੀ ਦੀ ਵੇਦਨਾ ਸਮਝ ਆ ਗਈ। ਅਸਲ ਵਿਚ ਘਰ ਦਾ ਬਚਾ ਉਹ ਹੈ, ਪਰ ਉਹਦੀ ਥਾਂ ਉਹਦੇ ਵਡੇ ਭਰਾ ਨੇ ਮੱਲੀ ਹੋਈ ਹੈ, ਤੇ ਕਿਸੇ ਨੇ ਬੜੀ ਬੇ-ਇਹਤਿਆਤੀ ਨਾਲ ਉਹਦੇ ਨਿਕੇ ਜਿਹੇ ਮਨ ਵਿਚ "ਹਲਵਾਈ" ਵਾਲੀ ਗਲ ਪਾ ਦਿਤੀ ਹੈ ਤੇ ਉਹਦਾ ਯਕੀਨ

ਪੱਕਾ ਹੋ ਗਿਆ ਹੈ।

ਮੈਂ ਉਸ ਨੂੰ ਬਚਿਆਂ ਦੇ ਪਲਣ ਵਾਲੀ ਥਾਂ ਬਾਰੇ ਸਮਝਾਇਆ, ਜਿੰਨਾ ਉਹ ਸਮਝ ਸਕਦੀ ਹੈ ਉਸ ਹਦ ਤਕ ਉਹਨੂੰ ਦਸਿਆ ਕਿ ਉਹ ਵੀ ਤੇ ਉਹਦਾ ਭਰਾ ਦੋਵੇਂ ਆਪਣੀ ਮਾਤਾ ਜੀ ਦੇ ਢਿਡ ਵਿਚੋਂ ਆਏ ਸਨ, ਹਲਵਾਈ ਬਚੇ ਨਹੀਂ ਬਣਾ ਸਕਦੇ, ਕਈਆਂ ਹਲਵਾਈਆਂ ਦੇ ਘਰ ਔਲਾਦ ਵੀ ਨਹੀਂ ਹੁੰਦੀ; ਉਹਦੇ ਭਰਾ ਨੂੰ ਮਾਤਾ ਜੀ ਤਾਂ ਨਾਲ ਸੁਆਂਦੇ ਹਨ ਕਿ ਉਹ ਬੀਮਾਰ ਰਹਿਣ ਕਰਕੇ ਧਿਆਨ ਦਾ ਲੋੜਵੰਦ ਹੋ ਗਿਆ ਸੀ ਤੇ ਫੇਰ ਉਹਦੀ ਆਦਤ ਪੈ ਗਈ; ਤੇ ਉਹ ਚੂੰਕਿ ਬੜੀ ਸਿਆਣੀ ਹੈ, ਭਰਾ ਨਾਲੋਂ ਪਹਿਲਾਂ ਨਹਾਉਣਾ, ਨਾਲਾ ਬੰਨ੍ਹਣਾ ਸਿਖ ਗਈ ਸੀ, ਏਸ ਲਈ ਉਹਨੂੰ ਅਸੀਂ ਬੜਾ ਸਿਆਣਾ ਬਚਾ ਸਮਝ ਕੇ ਖ਼ੁਦਮੁਖ਼ਤਾਰ ਹੋਣ ਦਾ ਮੌਕਾ ਦਿਤਾ ਹੈ। ਉਸ ਖ਼ੁਸ਼ ਹੋ ਗਈ।

ਇਹ ਭਾਰ ਸੀ, ਜਿਹੜਾ ਬੋਹੜ ਦੀ ਸ਼ਕਲ ਵਿਚ ਉਹਨੂੰ ਦਬਾ ਰਿਹਾ ਸੀ। ਡਰ ਬਚੇ ਵਿਚ ਗ਼ੈਰ-ਮਹਿਫ਼ੂਜ਼ ਹੋਣ ਦਾ ਅਹਿਸਾਸ ਹੁੰਦਾ ਹੈ। ਹਨੇਰੇ ਕੋਲੋਂ, ਖ਼ਾਲੀ ਥਾਂਵਾਂ ਕੋਲੋਂ, ਵਡੇ ਬ੍ਰਿਛਾਂ ਕੋਲੋਂ ਡਰਨਾ ਆਪਣੇ ਆਪ ਨੂੰ ਗ਼ੈਰ-ਮਹਿਫ਼ੂਜ਼ ਸਮਝਣ ਦੀਆਂ ਨਿਸ਼ਾਨੀਆਂ ਹਨ।

ਮੈਂ ਉਹਦੀ ਮਾਤਾ ਨਾਲ ਰਲ ਕੇ ਉਹਦਾ ਇਹ ਅਹਿਸਾਸ ਘਟਾਣਾ ਸ਼ੁਰੂ ਕਰ ਦਿਤਾ ਹੈ । ਉਸ ਦੀ ਅਲਮਾਰੀ ਵਿਚ ਕਈ ਖਾਣ ਵਾਲੀਆਂ ਚੀਜ਼ਾਂ ਰਖ ਦਿਤੀਆਂ ਹਨ। ਉਹਦੇ ਖਾਣੇ ਦਾ ਖ਼ਿਆਲ ਰਖਦੇ ਹਾਂ । ਸਨੇਹੀਆਂ ਦੇ ਘਰਾਂ ਵਿਚ ਜਾ ਕੇ ਉਹੀ ਬੱਚਾ ਖਾਣ ਵਾਲੀਆਂ ਚੀਜ਼ਾਂ ਵਲ ਵੇਖਦਾ ਹੈ, ਜਿਦ੍ਹਾ ਘਰ ਵਿਚ ਪੂਰਾ ਖ਼ਿਆਲ ਨਾ ਰਖਿਆ ਜਾਏ। ਜਦੋਂ ਕਿਸੇ ਬਚੇ ਨੂੰ ਇਸ ਕਮਜ਼ੋਰੀ ਤੋਂ ਹਟਾਣਾ ਹੋਵੇ ਤਾਂ ਉਹਨੂੰ ਆਖਿਆ ਕੁਝ ਨਾ ਜਾਏ।

ਹੁਣ ਮੈਂ ਵੇਖ ਰਿਹਾ ਹਾਂ ਕਿ ਇਸ ਲੜਕੀ ਵਿਚ ਬੋਹੜ ਦਾ ਡਰ ਘਟਦਾ ਜਾ ਰਿਹਾ ਹੈ।

ਬੱਚਿਆਂ ਦੀ ਜ਼ਿੰਦਗੀ ਨੂੰ ਡਰ ਦਾ ਕੀੜਾ ਨਾ ਲਗਣ ਦਿਤਾ ਜਾਵੇ, ਢੂੰਡ ਢੂੰਡ ਕੇ ਇਹਨਾਂ ਦੇ ਡਰ ਕਢੇ ਜਾਣ । ਜਿਸ ਬਚੇ ਵਿਚ ਡਰ ਹੈ, ਉਹਦੀ ਦਲੇਰੀ ਤੇ ਕਲਪਨਾ ਦੋਵੇਂ ਕਮਜ਼ੋਰ ਹੋ ਜਾਣਗੇ। ਬਚਿਆਂ ਲਈ ਤਿੰਨ ਚੀਜ਼ਾਂ ਜ਼ਰੂਰੀ ਹਨ :

੧. ਦ੍ਰਿਸ਼ਟੀ, ੨. ਕਲਪਨਾ, ੩. ਦਲੇਰੀ।

ਦ੍ਰਿਸ਼ਟੀ ਦਾ ਮਤਲਬ ਇਹ ਹੈ ਕਿ ਬੱਚਾ ਅਸਲੀਅਤ ਨੂੰ ਵੇਖ ਸਕੇ। ਕਲਪਨਾ ਦਾ ਭਾਵ ਹੈ ਕਿ ਉਹ ਸੁਪਨੇ ਬਣਾ ਸਕੇ, ਹਵਾ ਵਿਚ ਕਿਲ੍ਹੇ ਉਸਾਰ ਸਕੇ। ਦਲੇਰੀ ਦਾ ਅਰਥ ਹੈ ਕਿ ਉਹ ਆਪਣੇ ਸੁਪਨਿਆਂ ਨੂੰ ਰੂਪ ਦੇਣ ਦੀ ਹਿੰਮਤ ਕਰ ਸਕੇ।

ਜਦੋਂ ਪੁਰਾਣੇ ਮਿਆਰਾਂ ਦੇ ਭਾਰ ਹੇਠਾਂ ਜਦੋਂ ਜਵਾਨ ਜਿੰਦਾਂ ਨੂੰ ਝੁਕਾਇਆ ਜਾਂਦਾ ਹੈ, ਓਦੋਂ ਦੁਨੀਆਂ ਦੀ ਹੋਣੀ ਦਾ ਅਕਾਸ਼ ਵਲ ਜਾਂਦਾ ਸਿਰ ਮਿੱਟੀ ਵਲ ਮੁੜ ਜਾਂਦਾ ਹੈ।

ਸਭ ਤੋਂ ਵਡਾ ਭਾਈਚਾਰਕ ਤੇ ਸਿਆਸੀ ਕੰਮ ਬਚਿਆਂ ਦੀ ਚੰਗੀ ਪਰਵਰਸ਼ ਹੈ। ਚੰਗੀ ਪਰਵਰਸ਼ ਦਾ ਭਾਵ ਨਿਰਾ ਚੰਗੀ ਖ਼ੁਰਾਕ,ਚੰਗੀ ਪੋਸ਼ਾਕ ਤੇ ਮਹਿੰਗੇ ਉਸਤਾਦਾਂ ਦੀਆਂ ਟਿਊਸ਼ਨਾਂ ਰਖ ਦੇਣਾ ਨਹੀਂ, ਨਾ ਬਾਈਸਿਕਲ ਤੇ ਗੱਡੀਆਂ ਦੀ ਸਵਾਰੀ ਮੁਹੱਯਾ ਕਰਨਾ ਹੈ। ਇਹ ਸਭ ਕੁਝ ਕਰਨ ਵਾਲੇ ਮਾਪੇ ਵੀ ਕਈ ਵਾਰੀ ਬਚਿਆਂ ਦਾ ਸਤਿਆਨਾਸ ਕਰ ਦੇਂਦੇ ਹਨ।

ਅਸਲੀ ਪਰਵਰਸ਼ ਉਹਨਾਂ ਦੀ ਜ਼ਿੰਦਗੀ ਵਿਚੋਂ ਡਰ ਕਢਣਾ, ਉਹਨਾਂ ਨੂੰ ਤਜਰਬੇ ਕਰਨ ਦੀ ਖੁਲ੍ਹ ਦੇਣੀ, ਓਹਨਾਂ ਉਤੇ ਘਟ ਤੋਂ ਘਟ ਆਪਣੇ ਖ਼ਿਆਲਾਂ ਦਾ ਭਾਰ ਪਾਣਾ, ਉਹਨਾਂ ਨੂੰ ਵਧ ਤੋਂ ਵਧ ਸੁਤੰਤ੍ਰਤਾ ਲੈ ਸਕਣ ਦੇ ਯੋਗ ਬਣਾਨਾ, ਉਹਨਾਂ ਨੂੰ ਆਲੇ ਦੁਆਲੇ ਦੀ ਵਾਧੂ ਨੁਕਤਾ-ਚੀਨੀ ਤੋਂ ਬਚਾਣਾ ਤੇ ਉਹਨਾਂ ਦੇ ਦਿਲਾਂ ਵਿਚ ਹਾਰ ਦਾ ਅਹਿਸਾਸ ਨਾ ਆਉਣ ਦੇਣਾ ਹੈ। ਕਈ ਗ਼ਰੀਬ ਮਾਪੇ ਹਮਦਰਦੀ ਨਾਲ ਆਪਣੇ ਬਚਿਆਂ ਦੀ ਜ਼ਿੰਦਗੀ ਵਧੇਰੇ ਪ੍ਰਫੁਲਤ ਕਰ ਦੇਂਦੇ ਹਨ। ਜ਼ਿੰਦਗੀ ਦੀਆਂ ਮਾਦੀ ਜ਼ਰੂਰਤਾਂ ਜੇ ਕੁਝ ਘਟ ਵੀ ਪੂਰੀਆਂ ਹੋਣ ਤਾਂ ਏਨਾ ਖ਼ਤਰਾ ਨਹੀਂ ਜਿੰਨਾ ਮਾਨਸਕ ਜ਼ਰੂਰਤਾਂ ਦੇ ਬੰਧੇਜ ਵਿਚ ਹੁੰਦਾ ਹੈ।

ਬਚਿਆਂ ਨੂੰ ਮਾਪਿਆਂ ਦੀ ਚੰਗੇਰੀ ਤੇ ਦਰੁਸਤ ਕੀਤੀ ਹੋਈ ਐਡੀਸ਼ਨ ਸਮਝਿਆ ਜਾਵੇ – ਨਾ ਕਿ ਉਹਨਾਂ ਨੂੰ ਸਿਰ ਕੱਜਣ ਜਾਂ ਨਾ ਕੱਜਣ ਵਰਗੀ ਨਿਗੂਣੀ ਗਲ ਲਈ ਬੇ-ਆਰਾਮ ਕੀਤਾ ਜਾਵੇ, ਤੇ ਸਦੀਆਂ ਪੁਰਾਣੀ ਮਰ-ਯਾਦਾ ਦੇ ਸ਼ਿਕੰਜੇ ਵਿਚ ਉਹਨਾਂ ਨੂੰ ਕਸਿਆ ਜਾਵੇ। ਮਰਯਾਦਾ ਬੜੀ ਜ਼ਰੂਰੀ ਹੈ, ਪਰ ਹਰ ਨਸਲ ਨੂੰ ਆਪਣੀ ਮਰਯਾਦਾ ਆਪ ਬਣਾਨ ਦਾ ਪੂਰਨ ਹੱਕ ਹੈ।

# ਕਸੂਰ ਦੀ ਭਾਲ ਗ਼ਲਤ ਥਾਵੇਂ

'ਬਾਲ ਸੰਦੇਸ਼' ਵਿਚ ਇਕ ਵੇਰਾਂ ਇਕ ਤੇਰਾਂ ਸਾਲ ਦੀ ਕੁੜੀ ਨੇ ਅਸਲੀ ਜ਼ਿੰਦਗੀ ਦਾ ਇਕ ਵਾਕਿਆ ਲਿਖਿਆ ਸੀ। ਉਸ ਦਾ ਸਿਰ-ਲੇਖ ਸੀ, "ਮੈਂ ਵੀ ਵਿਆਹ ਕਰਾਵਾਂਗਾ ।" ਇਕ ਛੋ ਵਰ੍ਹੇ ਦਾ ਬੜਾ ਤਿੱਖਾ ਬੱਚਾ ਆਪਣੇ ਘਰ ਰਹਿਣ ਵਾਲੇ ਕਿਸੇ ਸੰਬੰਧੀ ਦੇ ਵਿਆਹ ਨਾਲ ਉਤਸਾਹਿਆ ਹੋਇਆ ਕਹਿੰਦਾ ਹੈ:

"ਅਮਟ ਸਿੰਘ ਭਰਾ ਜੀ ਦੀ ਵਹੁਟੀ ਨੇ ਆਉਣਾ ਹੈ – ਉਹ ਬੜੀ ਸੁਹਣੀ ਏ"! "ਤੈਨੂੰ ਕੀਕਰ ਪਤਾ ਏ ?" "ਕਲ੍ਹ ਮਾਮੀ ਜੀ ਇਕ ਜ਼ਨਾਨੀ ਨੂੰ ਕਹਿੰਦੇ ਸਨ – ਉਹਨਾਂ ਦੀ ਸ਼ਕਲ ਚੰਨ ਨਾਲੋਂ ਸੁਹਣੀ ਹੋਣੀ ਏ, ਤੇ ਉਹਨਾਂ ਦਾ ਰੰਗ ਦੁਧ ਵਰਗਾ ਚਿੱਟਾ ਹੋਵੇਗਾ ਨਾ – ਉਹਨਾਂ ਦੀਆਂ ਗਲ੍ਹਾਂ ਵੀ ਬੜੀਆਂ ਸੁਹਣੀਆਂ ਹੋਣਗੀਆਂ – ਮੇਮਾਂ ਵਰਗੀਆਂ – ਹੈ ਨਾ ਠੀਕ ਏ ਨਾ ।"

(ਏਥੇ ਕੁਝ ਚਿਰ ਪਹਿਲਾਂ ਇਕ ਮੇਮ ਆਈ ਹੋਈ ਸੀ । ਇਹ ਬੱਚਾ ਬੜੇ ਸ਼ੌਕ ਨਾਲ ਉਹਨੂੰ ਵੇਖਣ ਆਇਆ ਕਰਦਾ ਸੀ, ਤੇ ਇਕ ਵਾਰੀ ਮੈਨੂੰ ਕਹਿੰਦਾ ਸੀ; ਮੇਰਾ ਇਸ ਮੇਮ ਨਾਲ ਵਿਆਹ ਕਰਾ ਦਿਓ – ਇਹ

ਮੇਮ ਪੰਜਾਹ ਵਰ੍ਹੇ ਦੀ ਉਮਰ ਨਾਲੋਂ ਵਡੀ ਇਸਤ੍ਰੀ ਸੀ। )

ਫੇਰ ਉਹ ਮੁੰਡਾ ਆਉਣ ਵਾਲੀ ਵਹੁਟੀ ਦੇ ਖ਼ਿਆਲੋਂ ਹਟ ਕੇ ਕਹਿੰਦਾ ਹੈ, "ਮੈਂ ਵੀ ਵਿਆਹ ਕਰਾਵਾਂਗਾ – ਮੇਰੀ ਵਹੁਟੀ ਵੀ ਇਹਨਾਂ ਵਾਂਗ ਸੁਹਣੀ ਹੋਵੇਗੀ।" ਤੂੰ ਕਿਦ੍ਹੇ ਨਾਲ ਵਿਆਹ ਕਰਾਏਂਗਾ ?" "ਸਾਡੇ ਘਰ ਇਕ ਕੁੜੀ ਖੇਡਣ ਆਉਂਦੀ ਏ – ਮੈਂ ਉਸ ਨਾਲ ਵਿਆਹ ਕਰਾਵਾਂਗਾ – ਉਹ ਬੜੀ ਚੰਗੀ ਏ – ਮੇਰੇ ਨਾਲ ਕਦੇ ਨਹੀਂ ਲੜਦੀ – ਉਹ ਸੁਹਣੀ ਬੜੀ ਏ – ਉਹਦੀਆਂ ਗੱਲ੍ਹਾਂ ਬੜੀਆਂ ਲਾਲ ਨੇ – ਸੇ ਵਰਗੀਆਂ – ਉਹ ਸਿਲਮੇ ਸਿਤਾਰਿਆਂ ਵਾਲੇ ਫ਼ਰਾਕ ਪਾਏਗੀ" – "ਤੁਸੀਂ ਵਿਆਹ ਪਿਛੋਂ ਕੀ ਕਰੋਗੇ ?" "ਅਸੀਂ ਕਠੇ ਖੇਡਿਆਂ ਕਰਾਂਗੇ।"

ਇਸ ਕਹਾਣੀ ਨੂੰ ਪੜ੍ਹ ਕੇ ਇਕ ਹਾਈ ਸਕੂਲ ਦੇ ਹੈਡਮਾਸਟਰ ਲਿਖਦੇ ਸਨ : "ਮੇਰੇ ਪੰਜਾਬੀ ਟੀਚਰ ਨੇ ਮੇਰਾ ਧਿਆਨ ਇਸ ਕਹਾਣੀ ਵਲ ਦੁਆਇਆ ਹੈ। ... ... ਇਹ ਖ਼ੂਬਸੂਰਤੀ ਦਾ ਨੰਗਾ ਇਜ਼ਹਾਰ ਹੈ, ਤੇ ਮੇਰੀ ਰਾਏ ਵਿਚ ਮਾਸੂਮ ਦਿਲਾਂ ਉਤੇ ਭੈੜਾ ਅਸਰ ਪਾ ਸਕਦਾ ਹੈ, ਤੇ ਗ਼ਲਤ ਪਾਸੇ ਖ਼ਿਆਲਾਂ ਨੂੰ ਝੁਕਾ ਸਕਦਾ ਹੈ ... ... ...ਮੈਂ ਇਸ ਬਾਬਤ ਤੁਹਾਡੇ ਕੋਲੋਂ ਸਮਝਣਾ ਚਾਹੁੰਦਾ — ਓਨਾ ਚਿਰ ਮੈਂ ਮੈਗਜ਼ੀਨ ਵਿਚੋਂ ਇਸ ਕਹਾਣੀ ਦੇ ਵਰਕੇ ਪਾੜ ਕੇ ਵਖਰੇ ਰਖ ਦਿਤੇ ਹਨ।"

ਉਪਰਲੀ ਕਹਾਣੀ ਵਿਚ ਸਾਧਾਰਨ ਜ਼ਿੰਦਗੀ ਵਿਚ ਪਲੇ ਬਚੇ ਲਈ ਕੋਈ ਖ਼ਰਾਬ ਅਸਰ ਪਾਣ ਵਾਲੀ ਗਲ ਨਹੀਂ। ਛੇ ਵਰ੍ਹੇ ਦੇ ਬਚੇ ਦੇ ਖ਼ਿਆਲ ਤੇਰਾਂ ਵਰ੍ਹੇ ਦੀ ਇਕ ਨਿਹਾਇਤ ਕੁਦਰਤੀ ਲੜਕੀ ਨੇ ਲਿਖੇ ਹਨ। ਇਹ ਵਡਿਆਂ ਨੂੰ ਬਾਲ-ਮਨ ਵਿਚ ਝਾਤੀ ਦਾ ਮੌਕਾ ਦੇਂਦੇ ਹਨ। ਕਸੂਰ ਨਾ ਛੋਟੇ ਬਚੇ ਦੇ ਕਹਿਣ ਵਿਚ ਤੇ ਨਾ ਵਡੀ ਲੜਕੀ ਦੇ ਲਿਖਣ ਵਿਚ ਹੈ। ਇਹ ਘਟਨਾ ਮਾਸੂਮ ਦੁਨੀਆਂ ਦਾ ਇਕ ਵਾਕਿਆ ਹੈ, ਸਿਆਣੀ ਦੁਨੀਆਂ ਇਹਦੇ ਵਿਚੋਂ ਉਹੀ ਕੁਝ ਵੇਖੇਗੀ, ਜੋ ਕੁਝ ਉਹਦੀਆਂ ਇੱਛਾਆਂ ਤੇ ਮਨਾਹੀਆਂ ਨਾਲ ਸੰਬੰਧਤ ਹੈ। ਯੂਰਪ ਵਿਚ ਆਪਣੇ ਦੋਸਤਾਂ ਦੀਆਂ ਲੜਕੀਆਂ ਜਾਂ ਲੜਕਿਆਂ ਦੀ ਖ਼ੂਬਸੂਰਤੀ ਦਾ ਜ਼ਿਕਰ ਆਮ ਹੁੰਦਾ ਹੈ। ਜਦੋਂ ਕੋਈ ਕਿਸੇ ਬੱਚੀ ਨੂੰ ਦੇਰ ਬਾਅਦ ਮਿਲਦਾ ਹੈ, ਜਾਂ ਉਸ ਨੇ ਕੋਈ ਨਵਾਂ ਫ਼ਰਾਕ ਪਹਿਨਿਆਂ ਹੁੰਦਾ ਹੈ ਤਾਂ ਆਖਿਆ ਜਾਂਦਾ ਹੈ, "ਇਹ ਤਾਂ ਕੇਡੀ ਸੁਹਣੀ ਹੋ ਗਈ ਹੈ – ਫ਼ਰਾਕ ਇਹਨੂੰ ਕੇਡਾ

ਸੁਹਣਾ ਲਗਦਾ ਹੈ !"

ਪਰ ਹਿੰਦੁਸਤਾਨ ਵਿਚ ਕਿਸੇ ਕੁੜੀ ਨੂੰ ਸੁਹਣੀ ਆਖਣ ਦੀ ਦਲੇਰੀ ਨਹੀਂ ਕੀਤੀ ਜਾ ਸਕਦੀ। ਸੁੰਦਰਤਾ ਦਾ ਸ਼ਬਦ ਹੀ ਕਈ ਦਿਲਾਂ ਵਿਚ ਵੇਗ ਪੈਦਾ ਕਰ ਦੇਂਦਾ ਹੈ। ਗਲ੍ਹਾਂ ਦਾ ਜ਼ਿਕਰ ਹਿੰਦੁਸਤਾਨ ਵਿਚ ਲਿੰਗ ਨਾਲ ਸੰਬੰਧਤ ਖ਼ਿਆਲ ਕੀਤਾ ਜਾਂਦਾ ਹੈ, ਤੇ ਆਮ ਲੋਕ ਗਲ੍ਹ ਦਾ ਨਾਂ ਲੈਂਦਿਆਂ ਹੀ ਝਬਲਾ ਜਾਂਦੇ ਹਨ। ਪਰ ਮਾਸੂਮ ਬਚਿਆਂ ਵਿਚ ਇਹ ਸੰਕੋਚ ਨਹੀਂ ਹੁੰਦਾ, ਜਿੰਨਾ ਚਿਰ ਉਚੇਚਾ ਨਾ ਪਾਇਆ ਜਾਏ।

ਭਾਈਚਾਰਕ ਅਖ਼ਲਾਕ ਦੇ ਵਿਦਵਾਨਾਂ ਦੀ ਰਾਏ ਹੈ ਕਿ ਜ਼ਾਹਿਰਾ ਦਿਸਣ ਵਾਲੇ ਅੰਗਾਂ ਨੂੰ ਲਿੰਗ-ਉਤਸੁਕਤਾ ਵਿਚ ਸ਼ਾਮਲ ਕਰਨਾ ਅਖ਼ਲਾਕ ਵਿਚ ਮਜ਼ਬੂਤੀ ਨਹੀਂ ਆਉਣ ਦੇਂਦਾ। ਜਿਥੇ ਲੋਕ ਪਰਦਾ ਕਰਦੇ ਹਨ ਉਥੇ ਹਥਾਂ ਦੀਆਂ ਉਂਗਲਾਂ, ਪੈਰਾਂ ਦੇ ਗਿੱਟਿਆਂ, ਮਥੇ ਜਾਂ ਕੇਸਾਂ ਦਾ ਨੰਗੇ ਹੋ ਜਾਣਾ ਲਿੰਗ ਰੁਚੀਆਂ ਨੂੰ ਉਕਸਾ ਦੇਂਦਾ ਹੈ। ਐਸੀ ਸੁਖਾਲੀ ਉਕਸਾਹਟ ਸਾਧਾਰਨ ਜ਼ਿੰਦਗੀ ਵਿਚ ਬੜੀ ਰੁਕਾਵਟ ਪਾਂਦੀ ਹੈ। ਜ਼ਿੰਦਗੀ ਇਹੋ ਜਿਹੀ ਹੋਵੇ ਕਿ ਸਾਧਾਰਨ ਮੇਲ-ਜੋਲ ਦੀ ਝਾਤੀ ਮਨੁਖ ਦੇ ਲਿੰਗ-ਜਜ਼ਬਿਆਂ ਵਿਚ ਜਵਾਰ-ਭਾਟਾ ਪੈਦਾ ਨਾ ਕਰ ਸਕੇ। ਇਸਤ੍ਰੀ ਦੇ ਸਿਰੋਂ ਜਾਂ ਛਾਤੀ ਉਤੋਂ ਕਪੜਾ ਲਹਿ ਜਾਣਾ ਕਈਆਂ ਦੇ ਦਿਨ ਭਰ ਦੇ ਪ੍ਰੋਗਰਾਮ ਦਾ ਕਾਂਟਾ ਬਦਲ ਦੇਂਦਾ ਹੈ। ਇਹ ਕਮਜ਼ੋਰ ਭਾਈਚਾਰੇ ਦੀ ਨਿਸ਼ਾਨੀ ਹੈ। ਇਸ ਭਾਈਚਾਰੇ ਵਿਚ "ਖ਼ੂਬਸੂਰਤੀ" ਦਾ ਲਫ਼ਜ਼ ਵੀ ਵਰਜਿਆ ਰਖਣਾ ਪਵੇਗਾ — ਜਿਸ ਕਰਕੇ ਸਮੁਚੀ ਜ਼ਿੰਦਗੀ ਵਿਚੋਂ ਖ਼ੂਬਸੂਰਤੀ ਦਿਨ ਬਦਿਨ ਘਟਦੀ ਜਾਵੇਗੀ।

ਜਿਹੜੇ ਬਚਿਆਂ ਨੂੰ ਮਾਂਵਾਂ ਟਾਂਗੇ ਮੋਟਰ ਦੇ ਡਰੋਂ ਸੜਕ ਉਤੇ ਜਾਣ ਨਹੀਂ ਦੇਂਦੀਆਂ, ਉਹ ਹਮੇਸ਼ਾਂ ਬੜੇ ਗ਼ੈਰ-ਮਹਿਫ਼ੂਜ਼ ਰਹਿੰਦੇ ਹਨ। ਕਈ ਮਾਂਵਾਂ ਬਚਿਆਂ ਨੂੰ ਪਾਣੀ ਕੋਲ ਜਾਣ ਨਹੀਂ ਦੇਂਦੀਆਂ, ਕਿਉਂਕਿ ਕਈ ਮੁੰਡੇ ਤਲਾਆਂ ਵਿਚ ਡੁਬਦੇ ਸੁਣੇ ਜਾਂਦੇ ਹਨ। ਪਰ ਦਰਿਆਵਾਂ, ਸਮੁੰਦਰਾਂ ਦੇ ਕੰਢੇ ਰਹਿਣ ਵਾਲੇ ਲੋਕਾਂ ਵਿਚ ਡੁਬਣ ਦੇ ਹਾਦਸੇ ਬੜੇ ਘਟ ਹੁੰਦੇ ਹਨ। ਮੱਛੀਆਂ ਫੜਨ ਵਾਲੇ ਲੋਕਾਂ ਵਿਚ ਬਚਿਆਂ ਦਾ ਡੁਬ ਜਾਣਾ ਬੜੀ ਅਨੋਖੀ ਗਲ ਹੈ।

ਬਚ ਬਚ ਕੇ ਰਹਿਣਾ ਕੋਈ ਪੱਕਾ ਇਲਾਜ ਨਹੀਂ, ਔਕਿਆਂ

ਲਈ ਤਿਆਰ ਹੋਣਾ ਹੀ ਅਸਲੀ ਇਲਾਜ ਹੈ । ਜਿਨ੍ਹਾਂ ਨੂੰ ਸ਼ਹਿਰ ਦੇ ਮੋੜਾਂ ਉਤੇਂ ਬਚ ਕੇ ਲੰਘਣ ਦਾ ਅਭਿਆਸ ਨਹੀਂ, ਟਕਰਾਂ ਉਹਨਾਂ ਨਾਲ ਹੀ ਹੁੰਦੀਆਂ ਹਨ ।

ਇਹ ਨਿਹਾਇਤ ਨਾਕਸ ਜੀਵਨ-ਢੰਗ ਹੈ ਕਿ ਬਚਿਆਂ ਨੂੰ ਖ਼ੂਬਸੂਰਤੀ ਦਾ ਜ਼ਿਕਰ ਨਾ ਕਰਨ ਦਿਤਾ ਜਾਏ, ਤੇ ਲਿੰਗ ਨੂੰ ਉਹਨਾਂ ਲਈ ਹਊਆ ਬਣਾ ਕੇ ਹਮੇਸ਼ਾਂ ਉਸ ਦੀ ਮਾਰ ਵਿਚ ਰਹਿਣ ਦਾ ਸਹਿਮ ਉਹਨਾਂ ਵਿਚ ਪਾਇਆ ਜਾਏ। ਇਹ ਬੜਾ ਖ਼ਤਰਨਾਕ ਵਤੀਰਾ ਹੈ ਕਿ ਪਿਆਰ ਨੂੰ ਅਮੋੜ ਤੇ ਬੇ-ਕਾਬੂ ਜਿਹਾ ਵੇਗ ਆਖ ਕੇ ਹਮੇਸ਼ਾਂ ਇਸ ਦੇ ਖ਼ਿਲਾਫ਼ ਆਪਣੇ ਆਪ ਨੂੰ ਚੇਤੰਨ ਰਖਣ ਲਈ ਔਖਾ ਕੀਤਾ ਜਾਏ । ਇਸ ਔਖਿਆਈ ਨਾਲ ਅਨੇਕਾਂ ਦਿਲਾਂ ਦੀਆਂ ਬਰੀਕ ਤਾਰਾਂ ਟੁਟ ਜਾਂਦੀਆਂ ਹਨ, ਤੇ ਦੁਨੀਆਂ ਦੀ ਬਹੁਤੀ ਨਾਖ਼ੁਸ਼ੀ ਸਿਰਫ਼ ਜਜ਼ਬਾਤੀ ਹੁੰਦੀ ਹੈ।

ਪਿਆਰ ਅਮੋੜ ਤੇ ਬੇ-ਕਾਬੂ ਜਜ਼ਬਾ ਨਹੀਂ । ਇਹ ਦਰੁਸਤ ਹੈ ਕਿ ਇਹ ਅਮਿਟ ਜਜ਼ਬਾ ਹੈ – ਇਹ ਮੇਟਿਆ ਨਹੀਂ ਜਾ ਸਕਦਾ। ਪਰ ਮੋੜਿਆਂ ਇਹ ਬੜੀ ਚੰਗੀ ਤਰ੍ਹਾਂ ਤੇ ਕਾਬੂ ਵੀ ਚੰਗੀ ਤਰ੍ਹਾਂ ਕੀਤਾ ਜਾ ਸਕਦਾ ਹੈ।

ਜਿਹੜੇ ਸਿਆਣੇ ਲੋਕ ਦੋ ਬਾਲਾਂ ਦੀ ਸਾਧਾਰਨ ਜਿਹੀ ਜਿਨਸੀ ਗਲ ਬਾਤ ਵਿਚ ਕਾਮ ਦਾ ਖ਼ਤਰਾ ਵੇਖਦੇ ਹਨ, ਉਹਨਾਂ ਨੂੰ ਆਪਣੀ ਜਜ਼ਬਾਤੀ ਜ਼ਿੰਦਗੀ ਦੀ ਪੜਤਾਲ ਕਰਨੀ ਜਾਂ ਕਰਾਨੀ ਚਾਹੀਦੀ ਹੈ। ਕਿਉਂਕਿ ਅਸੀਂ ਆਪਣੇ ਪ੍ਰਤਿਕਰਮਾਂ ਨਾਲ ਹੀ ਆਪਣੇ ਆਪ ਦੀ ਪ੍ਰੀਖਿਆ ਕਰ ਸਕਦੇ ਹਾਂ।

# ਖ਼ੁਸ਼ੀ ਲੱਭਣ ਵਿਚ ਆਪਣੇ ਬੱਚੇ ਦੀ ਮਦਦ ਕਰੋ

ਜੇ ਮਾਪੇ ਆਪਣੇ ਬਚਿਆਂ ਦੇ ਪਹਿਲੇ ਛੇ ਸਾਲ ਖ਼ੁਸ਼ ਰਖ ਸਕਣ ਤਾਂ ਜ਼ਿੰਦਗੀ ਦੇ ਬਹੁਤੇ ਮੁਸ਼ਕਲ ਸਵਾਲ ਹਲ ਹੋ ਜਾਣ ।

ਨਾ-ਖ਼ੁਸ਼ ਬਚੇ ਨਾ-ਖ਼ੁਸ਼ ਆਦਮੀ ਬਣਦੇ ਹਨ ਤੇ ਨਾ-ਖ਼ੁਸ਼ ਆਦਮੀ ਸਰਮਾਏਦਾਰ, ਜ਼ਿਮੀਂਦਾਰ, ਜਰਨੈਲ, ਹਿਟਲਰ ਤੇ ਹੋਰ ਵਡੇ ਵਡੇ ਮੁਜਰਮ ਬਣਦੇ ਤੇ ਜ਼ਿੰਦਗੀ ਨੂੰ ਨਰਕ ਬਣਾਂਦੇ ਹਨ।

ਕਈ ਖ਼ੁਸ਼ ਆਦਮੀ "ਜਿਉਂਦੇ ਜੀਵਨ ਨੂੰ ਮੁਰਦਾ ਦੌਲਤ ਨਾਲ' ਨਹੀਂ ਵਟਾਂਦਾ, ਨਾ ਕੋਈ ਖ਼ੁਸ਼ ਆਦਮੀ ਸ੍ਵੈ-ਰਖਿਆ ਦੀ ਜ਼ਰੂਰਤ ਬਿਨਾਂ, ਕਿਸੇ ਹੋਰ ਨਾਲ ਲੜਨਾ ਚਾਹੁੰਦਾ ਹੈ।

ਖ਼ੁਸ਼ੀ ਤੇ ਸੁਆਦ ਜ਼ਿੰਦਗੀ ਦੀਆਂ ਮੂਲ ਸ਼ਰਤਾਂ ਹਨ। ਜਿਥੇ ਇਹ ਸ਼ਰਤਾਂ ਪੂਰੀਆਂ ਨਹੀਂ, ਉਥੇ ਇਹਨਾਂ ਦੀ ਆਸ ਹੁੰਦੀ ਹੈ, ਤੇ ਜਿਥੇ ਆਸ ਵੀ ਮੁਕ ਜਾਵੇ, ਉਥੇ ਜ਼ਿੰਦਗੀ ਖ਼ਤਮ ਹੋ ਜਾਂਦੀ ਹੈ ।

ਦੁਨੀਆਂ ਬਹੁਤੇ ਲੋਕਾਂ ਲਈ ਔਖੀ ਥਾਂ ਏਸ ਲਈ ਹੈ ਕਿ ਉਹ

ਖ਼ੁਸ਼ ਨਹੀਂ ਰਹਿ ਸਕਦੇ ਤੇ ਖ਼ੁਸ਼ ਦੇਸ ਲਈ ਨਹੀਂ ਰਹਿ ਸਕਦੇ ਕਿ ਬਚਪਨ ਵਿਚ ਹੀ ਮਾਪਿਆਂ ਦੀ ਅਗਿਆਨਤਾ ਕਰ ਕੇ ਉਹਨਾਂ ਦੀ ਖ਼ੁਸ਼ੀ ਦੇ ਸੋਮੇ ਬੰਦ ਹੋ ਜਾਂਦੇ ਹਨ, ਤੇ ਫੇਰ ਖੋਲ੍ਹਿਆਂ ਵੀ ਨਹੀਂ ਖੁਲ੍ਹਦੇ ।

ਹੁਣ ਦੇ ਮਨੁਖ ਦਾ ਗਿਆਨ ਵਧਿਆ ਹੈ, ਸਾਜ਼-ਸਾਮਾਨ ਬੇਸ਼ੁਮਾਰ ਹੋ ਗਏ ਹਨ, ਪਰ ਇਹਦੀ ਖ਼ੁਸ਼ੀ ਵਿਚ ਵਾਧਾ ਨਹੀਂ ਹੋਇਆ । ਕਾਰਨ ਇਹ ਕਿ ਖ਼ੁਸ਼ੀ ਸੰਬੰਧੀ ਮਨੁਖ ਦਾ ਗਿਆਨ ਉਸ ਨਿਸਬਤ ਨਾਲ ਨਹੀਂ ਵਧਿਆ ਜਿਸ ਨਾਲ ਸਭਿਅਤਾ ਦੀਆਂ ਵਧਦੀਆਂ ਪੇਚੀਦਗੀਆਂ ਕਰ ਕੇ ਉਹਦੀ ਖ਼ੁਸ਼ੀ ਦੇ ਰਾਹ ਵਿਚ ਰੁਕਾਵਟਾਂ ਵਧੀਆਂ ਹਨ ।

ਪਹਿਲੇ ਮਨੁਖ ਕੋਲ ਖ਼ੁਰਾਕ ਦੇ ਵਸੀਲੇ ਮਹਿਦੂਦ ਸਨ, ਦੁਸ਼ਮਣਾਂ ਦਾ ਡਰ ਬਹੁਤਾ ਸੀ, ਪਰ ਉਹਦੀ ਜ਼ਿੰਦਗੀ ਵਿਚ ਮਨਾਹੀਆਂ ਥੋੜੀਆਂ ਸਨ, ਜਿਸ ਕਰ ਕੇ ਉਹ ਹੁਣ ਦੇ ਮਨੁਖ ਨਾਲੋਂ ਵਧੇਰੇ ਖ਼ੁਸ਼ ਸੀ। ਅਜ ਭਾਵੇਂ ਅਸੀਂ ਆਪਣੀ ਥਾਂ ਕਿਸੇ ਨੀਮ ਜਾਂਗਲੀ ਨਾਲ ਵਟਾਣ ਲਈ ਤਿਆਰ ਨਾ ਹੋਵੀਏ, ਤਾਂ ਵੀ ਜਿਨ੍ਹਾਂ ਨੇ ਸਾਡੇ ਵਿਚੋਂ ਏਸ ਨੂੰ ਜੀਅ ਭਰਕੇ ਖਾਂਦਿਆਂ, ਨਚਦਿਆਂ, ਪਿਆਰਦਿਆਂ ਤੇ ਬੇ-ਖ਼ੌਫ਼ ਮਰਦਿਆਂ ਤਕਿਆ ਹੈ, ਉਹਨਾਂ ਨੂੰ ਆਪਣਾ ਮਨਾਹੀਆਂ ਨਾਲ ਬੇ-ਰੰਗ ਤੇ ਬੇ-ਸੁਆਦ ਹੋਇਆ ਜੀਵਨ ਤੋਲ ਵਿਚ ਜ਼ਰੂਰ ਹੌਲਾ ਜਾਪਿਆ ਹੈ ।

ਤਾਂ ਤੇ ਜੇ ਅਸੀਂ ਦੁਨੀਆਂ ਨੂੰ ਖ਼ੁਸ਼ਹਾਲ ਵੇਖਣਾ ਚਾਹਦੇ ਹਾਂ ਤਾਂ ਅਜ ਅਸੀਂ ਆਪਣੇ ਬਚਿਆਂ ਨੂੰ ਖ਼ੁਸ਼ੀ ਲਭਣ ਵਿਚ ਮਦਦ ਕਰੀਏ ।

ਭਾਵੇਂ ਇਹ ਇਤਕਾਦ ਬੇ- ਸਮਝਿਆ ਜਿਹਾ ਪ੍ਰਚਲਤ ਹੈ ਕਿ ਸਾਡੀ ਆਤਮਾ ਸ਼ਖ਼ਸੀਅਤ ਦੇ ਰੂਪ ਵਿਚ ਕਈ ਜਨਮਾਂ ਤੋਂ ਚਲੀ ਆ ਰਹੀ ਹੈ, ਪਰ ਇਸ ਵਿਚ ਕੋਈ ਸੰਦੇਹ ਨਹੀਂ ਕਿ ਮਨੁਖ ਦੇ ਜਜ਼ਬੇ ਤੇ ਰੁਚੀਆਂ ਤੁਖ਼ਮ ਤੋਂ ਤੁਖ਼ਮ ਰਾਹੀਂ, ਲਖਾਂ ਕਰੋੜਾਂ ਵਰ੍ਹਿਆਂ ਦੀ ਜੀਵਨ-ਕ੍ਰਿਤ ਹਨ। ਦੂਜੇ ਲਫ਼ਜ਼ਾਂ ਵਿਚ ਜਿਹੜਾ ਬੱਚਾ ਅਜ ਤੁਹਾਡੀ ਗੋਦ ਵਿਚ ਹੈ, ਇਹ ਬੇ-ਸ਼ੁਮਾਰ ਸਦੀਆਂ ਦੇ ਜੀਵਨ-ਜਤਨ ਦਾ ਖ਼ੁਲਾਸਾ ਹੈ। ਇਸ ਦੀ ਸ਼ਖ਼ਸੀਅਤ ਦਾ ਵਜੂਦ ਨਾ ਪਹਿਲੋਂ ਸੀ ਨਾ ਮੋਤੋਂ ਬਾਅਦ ਰਹੇਗਾ, ਪਰ ਇਹਦੀਆਂ ਰੁਚੀਆਂ ਤੇ ਜਜ਼ਬੇ ਇਹਦੇ ਪਿਓ ਦੇ ਤੁਖ਼ਮ ਵਿਚੋਂ ਆਏ ਤੇ ਇਹਦੇ ਤੁਖ਼ਮ ਰਾਹੀਂ ਸੁਰਜੀਤ ਰਖੇ ਜਾਣਗੇ।

ਇਹਨਾਂ ਜਜ਼ਬਿਆਂ ਤੇ ਰੁਚੀਆਂ ਨੂੰ ਚੰਗੇ ਮਾਲੀ ਵਾਂਗ ਸੁਹਣਾ

ਰੰਗੀਲਾ ਤੇ ਕੋਮਲ ਬਣਾਈ ਜਾਣਾ ਹੀ ਜ਼ਿੰਦਗੀ ਦਾ ਵਡਾ ਹੁਨਰ ਹੈ।

ਬਚੇ ਦੇ ਤਿੰਨ ਵਡੇ ਜਜ਼ਬੇ ਹੁੰਦੇ ਹਨ : ਪਿਆਰ, ਡਰ, ਤੇ ਗ਼ੁੱਸਾ। ਪਿਆਰ ਉਹਦੀ ਜ਼ਿੰਦਗੀ ਦਾ ਮਨੋਰਥ ਹੈ, ਡਰ ਉਹਨੂੰ ਖ਼ਤਰਿਆਂ ਤੋਂ ਚੇਤੰਨ ਰਖਣ ਵਾਲੀ ਸੀ. ਆਈ. ਡੀ. ਹੈ, ਤੇ ਗ਼ੁੱਸਾ ਉਹਦਾ ਹਥਿਆਰ ਹੈ।

ਬੱਚੇ ਦੀ ਜਜ਼ਬਾਤੀ ਮਸ਼ੀਨਰੀ ਜੇਡੀ ਨਾਜ਼ਕ ਕੋਈ ਹੋਰ ਮਸ਼ੀਨਰੀ ਜ਼ਿੰਦਗੀ ਵਿਚ ਖ਼ਿਆਲ ਨਹੀਂ ਕੀਤੀ ਜਾ ਸਕਦੀ। ਬੱਚੇ ਦੇ ਮਨ ਵਿਚ ਬੇ-ਅਹਿਤਿਆਤੀ ਨਾਲ ਮਾਪੇ ਇਹੋ ਜਿਹੀਆਂ ਗੁੰਝਲਾਂ ਪਾ ਦੇਂਦੇ ਹਨ ਕਿ ਉਹ ਕਿਸੇ ਹੁਨਰ ਨਾਲ ਵੀ ਕਢੀਆਂ ਨਹੀਂ ਜਾ ਸਕਦੀਆਂ। ਕੁਝ ਚਿਰ ਤੋਂ ਜਦੋਂ ਮੈਂ ਕਿਸੇ ਬਚੇ ਦੇ ਸਾਹਮਣੇ ਹੁੰਦਾ ਹਾਂ, ਮੈਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ, ਜਿਸ ਤਰ੍ਹਾਂ ਹੈਨਰੀ ਫ਼ੋਰਡ ਦੇ ਕਾਰਖ਼ਾਨੇ ਨੂੰ ਵੇਖਦਿਆਂ ਹੋਇਆ ਸੀ। ਪੁਲੀਆਂ, ਗਰਾਰੀਆਂ, ਪਟੇ ਤੇ ਮਸ਼ੀਨਾਂ ਦਾ ਇਕ ਤਾਣਾ ਬਾਣਾ, ਮੈਂ ਕਿਸੇ ਚੀਜ਼ ਨੂੰ ਹਥ ਲਾਣ ਦੀ ਜੁਰਅਤ ਨਹੀਂ ਸਾਂ ਕਰ ਸਕਦਾ – ਕੀ ਪਤਾ ਕੀ ਵਿਗੜ ਜਾਵੇ ?

ਪਹਿਲੇ ਤਿੰਨ ਸਾਲ ਬਚੇ ਦਾ ਬੜਾ ਹੀ ਨਾਜ਼ਕ ਸਮਾਂ ਹੁੰਦਾ ਹੈ। ਚਾਲਚਲਣ ਦੀਆਂ ਨੀਹਾਂ ਇਸ ਉਮਰ ਵਿਚ ਧਰੀਆਂ ਜਾ ਚੁਕਦੀਆਂ ਹਨ, ਤੇ ਉਸ ਨੇ ਖ਼ੁਸ਼ ਆਦਮੀ ਇਸਤ੍ਰੀ ਬਣਨਾ ਹੈ ਜਾਂ ਨਾ-ਖ਼ੁਸ਼, ਇਸ ਦਾ ਨਿਰਨਾ ਲਗ ਭਗ ਹੋ ਚੁਕਿਆ ਹੁੰਦਾ ਹੈ।

ਇਸ ਮਜ਼ਮੂਨ ਦਾ ਮਨੋਰਥ ਤੇ ਮਾਪਿਆਂ ਨੂੰ ਚੌਕੰਨਾ ਕਰ ਦੇਣਾ ਹੈ ਕਿ ਉਨ੍ਹਾਂ ਦੇ ਘਰ ਵਿਚ ਬਚੇ ਨਹੀਂ, ਇਕ ਦੁਨੀਆਂ ਬਣ ਰਹੀ ਹੈ। ਇਸ ਬਚੇ ਨੂੰ ਆਪੀਂ ਪੈਦਾ ਕੀਤੀ ਹੋਈ ਨਿਕੀ ਜਿਹੀ ਜਿੰਦ ਨਾ ਸਮਝੋ, ਇਹ ਸਦੀਆਂ ਸਪ੍ਰਿੰਗ ਵਿਚ ਵਲੇਟੀਆਂ ਹੋਈਆਂ ਹਨ। ਇਹਦੇ ਸਾਹਮਣੇ ਮਾਂ ਪਿਓ ਬਣ ਕੇ ਖਲੋਣ ਦੀ ਗੁਸਤਾਖ਼ੀ ਨਾ ਕਰੋ, ਇਹ ਉਹੀ ਚੀਜ਼ ਹੈ ਜਿਸ ਨੂੰ ਸਮਝ ਨਾ ਸਕਣ ਕਰ ਕੇ ਕਦੇ ਤੁਸੀਂ ਰਬ ਦਾ ਲਕਬ ਦਿਤਾ ਸੀ।

ਮਾਂਵਾਂ ਸ਼ਿਕਾਇਤ ਕਰਦੀਆਂ ਹਨ, ਉਨ੍ਹਾਂ ਦਾ ਬਚਾ ਕੁਝ ਚਿਰ ਤੋਂ ਜ਼ਿੱਦੀ ਹੋ ਗਿਆ ਹੈ। ਆਖੋ ਦੁਧ ਪੀ ਤਾਂ ਨਾਂਹ ਕਰ ਦੇਂਦਾ ਹੈ, ਆਖੋ ਕਪੜੇ ਪਾ ਤਾਂ ਇਨਕਾਰ ਕਰ ਦੇਂਦਾ ਹੈ – ਜਿਹੜਾ ਕੰਮ ਕਰਨਾ ਵੀ ਹੁੰਦਾ ਸੂ, ਉਸ ਤੋਂ ਵੀ ਪਹਿਲੋਂ ਇਕ ਵਾਰੀ ਨਾਂਹ

ਕਰ ਦੇਂਦਾ ਹੈ।

ਇਹ ਤੁਹਾਡੀਆਂ ਮਨਾਹੀਆਂ ਦਾ ਨਤੀਜਾ ਹੈ। ਉਹ ਛੋਟਾ ਸੀ, ਜਿਹੜਾ ਕੰਮ ਉਸ ਕਰਨਾ ਚਾਹਿਆ ਤੁਸਾਂ ਰੋਕਿਆ — ਸ਼ੋਰ ਨਾ ਕਰ, ਲਤਾਂ ਨਾ ਹਿਲਾ, ਮਿਟੀ ਨਾਲ ਨਾ ਖੇਡ, ਪਾਣੀ ਵਿਚ ਨਾ ਵੜ, ਪੌੜੀਆਂ ਨਾ ਚੜ੍ਹ। ਉਦੋਂ ਉਹ ਕਮਜ਼ੋਰ ਸੀ, ਆਪਣਾ ਰੋਸ ਦਸ ਨਹੀਂ ਸੀ ਸਕਦਾ, ਬਦਲਾ ਲੈ ਨਹੀਂ ਸੀ ਸਕਦਾ, ਉਹ ਤੁਹਾਡੀ ਆਖੀ ਕਰਦਾ ਗਿਆ। ਹੁਣ ਉਹ ਆਪਣਾ ਰੋਸ ਦਸ ਰਿਹਾ ਹੈ।

ਜਦੋਂ ਕੋਈ 'ਬਚਾ ਇਓਂ ਕਰਨ ਲਗੇ, ਮਾਪਿਆਂ ਨੂੰ ਖ਼ਬਰਦਾਰ ਹੋ ਜਾਣਾ ਚਾਹੀਦਾ ਹੈ, ਉਹਨਾਂ ਦੇ ਖ਼ਾਨਦਾਨ ਦੇ ਬ੍ਰਿਛ ਵਿਚ ਵਿੰਗ ਪੈਣਾ ਸ਼ੁਰੂ ਹੋ ਗਿਆ ਹੈ, ਹੁਣੇ ਸਿਧਾ ਕਰੋ, ਨਹੀਂ ਤਾਂ ਫੇਰ ਕੁਝ ਨਹੀਂ ਬਣ ਸਕੇਗਾ।

ਬਚੇ ਨੇ ਪਹਿਲੀ ਚੋਰੀ ਕੀਤੀ ਹੈ, ਬਚੇ ਨੇ ਆਪਣੇ ਅਖ਼ਲਾਕੀ ਮਿਆਰ ਦਾ ਉਲੰਘਣ ਕਰ ਦਿਤਾ ਹੈ, ਬਚਾ ਭੈੜੀ ਕਿਸਮ ਦੀਆਂ ਯਾਰੀਆਂ ਵਲ ਰੁਚਿਤ ਹੋ ਗਿਆ ਹੈ, ਬੱਚਾ ਆਪਣੇ ਸਾਥੀਆਂ ਨਾਲ ਠੀਕ ਨਹੀਂ ਚਲ ਰਿਹਾ, ਬਚਾ ਇਕ ਦਮ ਗ਼ੁਸੇ ਵਿਚ ਭੜਕ ਪੈਂਦਾ ਹੈ, ਬੱਚਾ ਇੱਕਲਾ ਰਹਿਣਾ ਪਸੰਦ ਕਰਦਾ ਹੈ — ਇਹ ਖ਼ਤਰੇ ਦੀਆਂ ਨਿਸ਼ਾਨੀਆਂ ਹਨ। ਪਰ ਬਚੇ ਦਾ ਮੁਲਾਹਜ਼ਾ ਕਰਾਣ ਦੀ ਥਾਂ ਆਪਣਾ ਕਰਾਓ — ਕਸੂਰ ਬਚੇ ਵਿਚ ਨਹੀਂ, ਤੁਹਾਡੇ ਵਿਚ ਹੈ।

ਜੇ ਬੱਚੇ ਦੀਆਂ ਖ਼ਰਾਬ ਆਦਤਾਂ ਕਰ ਕੇ ਤੁਸੀਂ ਹਰ ਵੇਲੇ ਬਚੇ ਨਾਲ ਨਾਰਾਜ਼ ਰਹਿੰਦੇ ਹੋ, ਤੇ ਕਹਿੰਦੇ ਹੋ ਕਿ ਉਹਦੇ ਮਾਪੇ ਬਣਨ ਤੋਂ ਤੁਹਾਨੂੰ ਸ਼ਰਮ ਆ ਰਹੀ ਹੈ, ਤਾਂ ਸਮਝੋ ਤੁਸੀਂ ਆਪਣੀ ਬਾਜ਼ੀ ਹਾਰ ਚੁਕੇ ਹੋ। ਤੁਹਾਡੀ ਏਸ ਮਾਨਸਕ ਅਵਸਥਾ ਵਿਚ ਬੱਚਾ ਸਿਵਾਇ ਅਉਗੁਣ ਦੇ ਹੋਰ ਕੁਝ ਸਿਖ ਨਹੀਂ ਸਕਦਾ।

ਬਚੇ ਦੀ ਜ਼ਿੰਦਗੀ ਵਿਚੋਂ ਡਰ ਘਟਾਓ, ਤਾਂ ਉਹਦਾ ਗ਼ੁਸਾ ਘਟ ਜਾਏਗਾ। ਉਹਨੂੰ ਨਿਰਾਸਤਾ ਤੋਂ ਬਚਾਓ ਤੇ ਉਸ ਵਿਚ ਪਿਆਰ ਵਧੇਗਾ, ਤੇ ਪਿਆਰ ਵਿਚੋਂ ਸ੍ਵੈ-ਭਰੋਸਾ ਤੇ ਕੁਝ ਕਰਨ ਦਾ ਚਾਅ ਵਧੇਗਾ। ਬਚੇ ਦੀ ਇੱਛਾ-ਸ਼ਕਤੀ ਨੂੰ ਤੋੜੋ ਨਾ, ਏਸੇ ਨਿਕੀ ਜਿਹੀ ਇੱਛਾ-ਚਿਣਗ ਨੂੰ ਰੂਹ ਕਹਿ ਸਕਦੇ

ਹਾਂ, ਬਾਕੀ ਸਭ ਮਾਦਾ ਹੈ। ਏਸ ਚਿਣਗ ਨੂੰ ਬੁਝਾਇਆਂ ਉਹਦੇ ਵਿਚ ਹਾਰ ਦਾ ਅਹਿਸਾਸ ਪੈਦਾ ਹੋ ਜਾਏਗਾ, ਤੇ ਇਹ ਅਹਿਸਾਸ ਚਾਲਚਲਣ ਲਈ ਮਾਰੂ ਹੁੰਦਾ ਹੈ।

ਮਾਪੇ ਬਚਿਆਂ ਨਾਲ ਖੇਡਣ, ਬਚਿਆਂ ਦੀਆਂ ਮੂਰਖ ਜਿਹੀਆਂ ਰੀਝਾਂ ਵਿਚ ਵੀ ਸ਼ਾਮਲ ਹੋਣ, ਜੋ ਕੁਝ ਤੁਹਾਨੂੰ ਮੂਰਖਤਾ ਜਾਪਦਾ ਹੈ, ਬਚੇ ਲਈ ਉਹ ਅਰਥ ਭਰਪੂਰ ਤੇ ਲੋੜੀਂਦਾ ਹੈ। ਬਚੇ ਨੂੰ ਛੇ ਵਰ੍ਹੇ ਦੀ ਉਮਰ ਤੋਂ ਪਹਿਲੋਂ ਝਿੜਕਣਾ, ਠਿਠ ਕਰਨਾ, ਉਹਦਾ ਨਿਰਾਦਰ ਕਰਨਾ, ਬਾਰੂਦ ਦੀ ਮੈਗਜ਼ੀਨ ਵਿਚ ਤੀਲੀਆਂ ਘਸਾਣਾ ਹੈ। ਇਸ ਉਮਰ ਵਿਚ ਸਜ਼ਾਵਾਂ ਦੇਣੀਆਂ ਬਾਲ-ਬ੍ਰਿਛ ਦੀਆਂ ਟਹਿਣੀਆਂ ਮਰੁੰਡਣਾ ਹੈ। ਇਹ ਬ੍ਰਿਛ ਪੂਰਾ ਕਦ ਕਰ ਨਹੀਂ ਸਕੇਗਾ।

ਜੇ ਤੁਸੀਂ ਆਪਣੇ ਬਚੇ ਨੂੰ ਚਾਹੁੰਦੇ ਹੋ ਕਿ ਜ਼ਿੰਦਗੀ ਨੂੰ ਫ਼ਤਹਿ ਕਰ ਕੇ ਕਾਮਯਾਬ ਬਣੇ ਤਾਂ ਉਹਨੂੰ ਮਨਾਹੀਆਂ ਤੋਂ ਬਿਨਾਂ ਖ਼ੂਬਸੂਰਤੀ ਤੇ ਖ਼ੁਸ਼ੀ ਵਿਚ ਪਾਲੋ। ਉਹਨੂੰ ਕਦੇ ਨਾ ਹਰਾਓ, ਹਮੇਸ਼ਾਂ ਆਪ ਹਾਰਨਾ ਮਨਜ਼ੂਰ ਕਰੋ, ਮਤੇ ਉਹਦੀ ਜਿਤ-ਲੋਚਨਾ ਹੀ ਮਰ ਜਾਏ।

ਮਜਬੂਰ ਕਰ ਕੇ ਕਿਸੇ ਮਰਯਾਦਾ ਦੀ ਪੰਜਾਲੀ ਉਹਦੇ ਗਲ ਨਾ ਪਾਓ। ਆਜ਼ਾਦੀ ਵਿਚ ਕੁਝ ਨੇਪਰੇ ਚਾੜ੍ਹ ਸਕਣ ਦੇ ਜਤਨਾਂ ਰਾਹੀਂ ਅਸਲੀ ਮਰਯਾਦਾ ਬਣਦੀ ਹੈ। ਹੁਕਮ ਦੇਣ ਨਾਲ ਬਚੇ ਚੰਗੇ ਨਹੀਂ ਬਣਦੇ। ਘਰ ਵਿਚ ਚੰਗੀਆਂ ਕਦਰਾਂ ਵਾਲਾ ਖ਼ੁਸ਼ ਵਾਯੂ-ਮੰਡਲ ਪੈਦਾ ਕੀਤਿਆਂ, ਬਚਿਆਂ ਦੀਆਂ ਖ਼ੁਸ਼ੀਆਂ ਦਾ ਮੁਤਾਲਿਆ ਕੀਤਿਆਂ ਤੇ ਉਹਨਾਂ ਨਾਲ ਦੁਨੀਆਂ ਦੇ ਮਾਲਕਾਂ ਵਰਗਾ ਸਲੂਕ ਕੀਤਿਆਂ ਉਹ ਚੰਗੇ ਤੇ ਬਹਾਦਰ ਬਣ ਸਕਦੇ ਹਨ।

ਮਾਪਿਆਂ ਕੋਲੋਂ ਹੋਇਆ ਨਿਰਾਦਰ, ਮਾਪਿਆਂ ਦੀ ਸਖ਼ਤ-ਜ਼ਬਾਨੀ, ਮਾਪਿਆ ਦਾ ਡਰ, ਮਾਪਿਆਂ ਦੀ ਹਕੂਮਤ ਹੀ ਬਚਿਆਂ ਵਿਚ ਹਰੇਕ ਬੁਰਾਈ ਦੇ ਬੀਜ ਬੀਜਦੇ ਹਨ। ਕਿਸੇ ਬਚੇ ਨੂੰ ਸਿਵਾਏ ਮਾਪਿਆਂ ਦੇ ਕੋਈ ਸੁਹਬਤ ਨਹੀਂ ਵਿਗਾੜਦੀ। ਮਾਪੇ ਪਹਿਲੇ ਤਿੰਨਾਂ ਸਾਲਾਂ ਵਿਚ ਹੀ ਉਸ ਨੂੰ ਵਿਗਾੜ ਜਾਂ ਸੁਧਾਰ ਚੁਕੇ ਹੁੰਦੇ ਹਨ।

ਬੱਚਾ ਜਦੋਂ ਆਪਣੇ ਪੈਰਾਂ ਉਤੇ ਖਲੋਣ ਲਗਦਾ ਹੈ, ਉਹ ਦੁਨੀਆਂ ਨੂੰ ਫੋਲਣਾ ਚਾਂਹਦਾ ਹੈ। ਇਹ ਉਹਦੀ ਫ਼ਿਤਰਤ ਹੈ, ਉਹ ਹਰ ਚੀਜ਼ ਫੜਦਾ ਹੈ, ਸੁੰਘਦਾ ਹੈ, ਮੂੰਹ ਵਿਚ ਪਾਂਦਾ ਹੈ, ਤੋੜ ਕੇ ਉਹਦਾ ਅੰਦਰ ਵੇਖਣਾ

ਚਾਹੁੰਦਾ ਹੈ। ਉਸੇ ਵੇਲੇ ਮਾਪਿਆਂ ਵਲੋਂ ਮਨਾਹੀਆਂ ਸ਼ੁਰੂ ਹੋ ਜਾਂਦੀਆਂ ਹਨ ਤੇ ਬਚੇ ਦੀ ਹੋਣੀ ਸੁੰਗੜਦੀ ਚਲੀ ਜਾਂਦੀ ਹੈ। ਸਿਆਣੇ ਮਾਪੇ ਉਹ ਹਨ ਜਿਹੜੇ ਬੱਚੇ ਦੇ ਦੁਆਲੇ ਇਹੋ ਜਿਹੀ ਜ਼ਿੰਦਗੀ ਜਮ੍ਹਾਂ ਕਰ ਦੇਂਦੇ ਹਨ ਕਿ ਮਨਾਹੀ ਦੀ ਲੋੜ ਨਾ ਪਵੇ, ਤੇ ਜਦੋਂ ਬੱਚੇ ਨੂੰ ਮਨ੍ਹਾ ਕਰਨਾ ਵੀ ਪਵੇ, ਤਾਂ ਉਹਦੇ ਲਈ ਸੈਂਕੜੇ ਸਿਆਣੀਆਂ ਤਦਬੀਰਾਂ ਸੋਚਦੇ ਹਨ। ਅਸੀਂ ਕਿਸੇ ਸਿਆਣੇ ਦਾ ਦਿਲ ਰਖਣ ਲਈ ਸੌ ਭਨ-ਘੜ ਕਰਦੇ ਹਾਂ, ਪਰ ਬਚੇ ਦਾ ਦਿਲ ਐਉਂ ਤੋੜ ਦੇਂਦੇ ਹਾਂ ਜੀਕਰ ਬਾਂਦਰ ਬਿਜੜੇ ਦਾ ਘਰ। ਹਰੇਕ ਝਿੜਕ, ਹਰੇਕ ਘੁਰਕੀ, ਹਰੇਕ ਚਪੇੜ, ਹਰੇਕ ਬੇ-ਇਨਸਾਫ਼ੀ ਉਹਦੀ ਜ਼ਿੰਦਗੀ ਦੇ ਸਾਜ਼ ਦੀ ਇਕ ਇਕ ਤਾਰ ਤੋੜਦੀ ਜਾਂਦੀ ਹੈ। ਇਕ ਤਾਰ ਸੁਰਾਂ ਭਰਿਆਂ ਸੰਗੀਤ ਨਹੀਂ ਕਢ ਸਕਦੀ। ਉਹਦੇ ਚਾਲ ਚਲਣ ਉਤੇ ਮੁਕੰਮਲ ਹਾਰ ਦੀ ਮੁਹਰ ਲਗ ਜਾਂਦੀ ਹੈ।

ਬਚੇ ਦੀ ਉਮਰ ਦੇ ਖ਼ਾਸ ਸਮੇਂ ਇਹ ਹਨ:

੧. ਇਕ ਤੋਂ ਤਿੰਨ ਸਾਲ : ਇਸ ਉਮਰ ਵਿਚ ਹੋਣੀ ਦੀਆਂ ਨੀਹਾਂ ਰਖੀਆਂ ਜਾਂਦੀਆਂ ਹਨ। ਜੇ ਤੁਸੀਂ ਚਾਹੁੰਦੇ ਹੋ ਕਿ ਬਚੇ ਜ਼ਿੱਦਾਂ ਨਾ ਕਰਨ ਤਾਂ ਇਸ ਉਮਰ ਵਿਚ ਉਹਨਾਂ ਦਾ ਮਨਾਹੀਆਂ ਨਾਲ ਘਟ ਤੋਂ ਘਟ ਵਾਹ ਪਾਓ।

੨. ਤਿੰਨ ਤੋਂ ਛੇ ਤਕ : ਇਹ ਬਚੇ ਦਾ ਖ਼ੁਦਗ਼ਰਜ਼ ਸਮਾਂ ਹੈ। ਇਸ ਵਿਚ ਉਹਨੂੰ ਖ਼ੁਦਗ਼ਰਜ਼ੀ ਬਾਰੇ ਸ਼ਰਮਿੰਦਾ ਨਾ ਕਰੋ, ਇਸ ਵਿਚ ਦੁਨੀਆਂ ਦਾ ਜਿਹੜਾ ਹਿਸਾ ਵੀ ਉਹਦੇ ਹਥ ਆ ਸਕਦਾ ਹੈ, ਉਹ ਆਪਣਾ ਬਨਾਣਾ ਚਾਹੁੰਦਾ ਹੈ।

੩. ਛੇ ਤੋਂ ਦਸ ਤਕ : ਇਹ ਬਚੇ ਦਾ ਕਾਵਿਆਈ ਸਮਾਂ ਹੈ। ਇਸ ਵਿਚ ਉਹ ਆਪਣੀ ਜ਼ਿੰਦਗੀ ਦੀ ਕਵਿਤਾ ਬਣਾਂਦਾ ਹੈ। ਇਹ ਸਮਾਂ ਹੈ ਜਦੋਂ ਮਾਪੇ ਕਈ ਸੁਹਣੀਆਂ ਕਲਪਨਾਆਂ ਤੇ ਕਈ ਸੁਹਣੇ ਚਿਤ੍ਰ ਬਾਲ-ਮਨ ਵਿਚ ਬੜੀ ਆਸਾਨੀ ਨਾਲ ਟਿਕਾ ਸਕਦੇ ਹਨ। ਇਹ ਚਿਤ੍ਰ ਉਹਦੀ ਦੁਨੀਆਂ ਨੂੰ ਸੁਹਾਉਣੀ ਬਣਾ ਸਕਣਗੇ। ਤੁਹਾਡੀ ਦੁਨੀਆਂ ਸਿਰਫ਼ ਓਨੀ ਹੀ ਸੁਹਣੀ ਹੋ ਸਕਦੀ ਹੈ, ਜੇਡੀ ਦਾ ਖ਼ਾਕਾ ਤੁਸੀਂ ਛੇਆਂ ਤੋਂ ਦਸ ਵਰ੍ਹੇ ਤਕ ਖਿਚ ਸਕੇ ਸੋ — ਬਾਕੀ ਉਮਰ ਵਿਚ ਸਿਰਫ਼ ਇਸ ਖ਼ਾਕੇ ਦੀ ਭਰਾਈ ਹੀ ਕੀਤੀ ਜਾ ਸਕਦੀ ਹੈ।

੪. ਦਸ ਤੋਂ ਤੇਰਾਂ ਤਕ – ਭਾਈਚਾਰਕ ਸਮਾਂ : ਇਸ ਵਿਚ ਬੱਚਾ ਦੋਸਤੀਆਂ ਲਾਂਦਾ ਹੈ। ਜਿਹੜੇ ਮਾਪੇ ਬਚੇ ਤੇ ਉਹਦੇ ਵਿਹਾਰ ਸੰਤ੍ਰੀ ਬਣ ਕੇ ਖੜੋਤੇ ਰਹਿੰਦੇ ਹਨ, ਉਹਨਾਂ ਨੂੰ ਬਚੇ ਕਦੇ ਮੁਆਫ਼ ਨਹੀਂ ਕਰਦੇ। ਇਸ ਸਮੇਂ ਬਚਿਆਂ ਦੀ ਚੰਗੀ ਅਗਵਾਈ ਕੀਤਿਆਂ ਜ਼ਿੰਦਗੀ ਨਾਲ ਉਹਨਾਂ ਦਾ ਸਿਆਣਾ ਸਮਝੌਤਾ ਕਰਾਇਆ ਜਾ ਸਕਦਾ ਹੈ। ਇਸੇ ਸਮਝੌਤੇ ਦੀ ਘਾਟ ਕਰਕੇ ਉਹ ਅਗੇ ਚਲ ਕੇ ਕਿਸੇ ਨਾਲ ਚੰਗਾ ਨਿਭਾ ਨਹੀਂ ਕਰ ਸਕਦੇ ਤੇ ਆਪ ਦੋਸਤ-ਭੁੱਖੇ ਵਡੀ ਉਮਰ ਤਕ ਲੁਸਤੀਆਂ ਲੈਂਦੇ ਰਹਿੰਦੇ ਹਨ। ਦੋਸਤੀ ਦੀ ਭੁਖ ਵਡੀ ਉਮਰ ਵਿਚ ਕਿਸੇ ਤਰ੍ਹਾਂ ਵੀ ਮਿਟਾਈ ਨਹੀਂ ਜਾ ਸਕਦੀ ਤੇ ਜ਼ਿੰਦਗੀ ਊਣੀ ਰਹਿ ਜਾਂਦੀ ਹੈ।

੫. ਤੇਰਾਂ ਤੋਂ ਅਠਾਰਾਂ ਤਕ : ਇਹ ਅਨੋਖਾ ਹੀ ਸਮਾਂ ਹੁੰਦਾ ਹੈ। ਦੁਨੀਆਂ ਦਾ ਰੰਗ ਬਦਲ ਜਾਂਦਾ ਹੈ, ਆਪਣੇ ਅੰਦਰੋਂ ਇਕ ਨਵੀਂ ਜ਼ਿੰਦਗੀ ਫੁਟ ਪੈਂਦੀ ਹੈ, ਸਰੀਰ ਵਿਚ ਕਈ ਤਬਦੀਲੀਆਂ ਆ ਜਾਂਦੀਆਂ ਹਨ, ਆਤਮਾ ਵਿਚ ਓਪਰੇ ਜਿਹੇ ਵਲਵਲੇ ਬੇਚੈਨੀ ਪੈਦਾ ਕਰ ਦੇਂਦੇ ਹਨ, ਆਤਮਾ ਨਾ-ਮੁਕੰਮਲ ਜਿਹੀ ਮਹਿਸੂਸ ਹੁੰਦੀ ਤੇ ਕਿਸੇ ਨਾਲ ਜੁੜ ਕੇ ਪੂਰਾ ਹੋਣ ਨੂੰ ਦਿਲ ਕਰਦਾ ਹੈ। ਇਸ ਸਮੇਂ ਬਚਿਆਂ ਵਿਚ ਕਈ ਅਨੋਖੇ ਸੁਭਾ ਪੈਦਾ ਹੋ ਜਾਂਦੇ ਹਨ। ਕਈ ਵਾਰੀ ਉਹ ਚੁਪ ਹੋ ਜਾਂਦੇ ਹਨ, ਸਵਾਲਾਂ ਦਾ ਠੀਕ ਜਵਾਬ ਨਹੀਂ ਦੇਂਦੇ। ਉਹਨਾਂ ਨੂੰ ਇਸ ਵੇਲੇ ਗ਼ਲਤ ਨਹੀਂ ਸਮਝਣਾ ਚਾਹੀਦਾ, ਨਾ ਬਹੁਤੀ ਉਹਨਾਂ ਦੇ ਦਿਲਾਂ ਦੀ ਫੋਲਾ ਫਾਲੀ ਕਰਨੀ ਚਾਹੀਦੀ ਹੈ। ਉਹ ਆਪੇ ਹੀ ਆਪਣਾ ਸਾਵਾਂਪਨ ਲਭ ਲੈਂਦੇ ਹਨ, ਜੇ ਉਹਨਾਂ ਦਾ ਆਦਰ ਕਾਇਮ ਤੇ ਘਰ ਦਾ ਵਾਯੂ-ਮੰਡਲ ਅਮਨ ਭਰਪੂਰ ਰਖਿਆ ਜਾਏ।

ਇਸ ਸਮੇਂ ਤੋਂ ਪਹਿਲਾਂ ਹੀ ਸਿਆਣੇ ਮਾਪੇ ਆਪਣੇ ਬਚਿਆਂ ਦਾ ਵਿਸ਼ਵਾਸ ਜਿਤ ਕੇ ਉਹਨਾਂ ਦੇ ਅੰਦਰੋਂ ਉਠਦੇ ਸਵਾਲਾਂ ਦਾ ਮੁਨਾਸਬ ਜਵਾਬ ਦੇ ਦੇਂਦੇ ਹਨ। ਇਸ ਉਮਰ ਤਕ ਪਹੁੰਚਣ ਤੋਂ ਪਹਿਲਾਂ ਬਚੇ ਨੂੰ ਲਿੰਗ ਤੇ ਇਸ ਦੇ ਜ਼ਿੰਦਗੀ ਨਾਲ ਸੰਬੰਧ ਦਾ ਪਤਾ ਲਗ ਜਾਣਾ ਚਾਹੀਦਾ ਹੈ।

ਅਠਾਰਾਂ ਵਰ੍ਹੇ ਤਕ ਬਚੇ ਨੂੰ ਆਪਣੀਆਂ ਸਿਆਣੀਆਂ ਤੇ ਸ਼ੁਭ-ਇਛਕ ਅੱਖਾਂ ਵਿਚ ਰਖ ਕੇ ਪੂਰੀ ਖ਼ੁਦ-ਮੁਖ਼ਤਾਰੀ ਲੈ ਸਕਣ ਲਈ ਤਿਆਰ ਕਰ ਦੇਣਾ ਚਾਹੀਦਾ ਹੈ। ਅਖਾਂ ਵਿਚ ਰਖਣ ਦਾ ਭਾਵ ਇਹ

ਨਹੀਂ ਕਿ ਉਹਨਾਂ ਉਤੇ ਹਰ ਵੇਲੇ ਸੀ. ਆਈ. ਡੀ. ਰਖੀ ਜਾਏ। ਸਗੋਂ ਇਹ ਕਿ ਉਹਨਾਂ ਦੀ ਖ਼ੁਸ਼ੀ ਤੇ ਤਜਰਬੇ ਦੇ ਸਾਮਾਨ ਢੂੰਡ ਢੂੰਡ ਕੇ ਵਧਾਏ ਤੇ ਉਹਨਾਂ ਦੀਆਂ ਮੁਸ਼ਕਲਾਂ ਨੂੰ ਢੂੰਡ ਢੂੰਡ ਕੇ ਪਿਆਰ ਤੇ ਆਦਰ ਨਾਲ ਘਟਾਈਆਂ ਜਾਣ। ਬੱਚੇ ਦਾ ਹਰ ਕਸੂਰ ਮੁਆਫ਼ ਕੀਤੇ ਜਾਣ ਯੋਗ ਸਮਝਿਆ ਜਾਏ, ਬੱਚੇ ਨੂੰ ਯਕੀਨ ਹੋਵੇ ਕਿ ਉਹਦੇ ਮਾਪੇ ਹਰ ਮੁਸ਼ਕਲ ਵਿਚ ਉਹਦੇ ਨਾਲ ਹੋਣਗੇ।

ਅਠਾਰਾਂ ਵਰ੍ਹਿਆਂ ਬਾਅਦ ਬੱਚੇ ਨੂੰ ਆਪਣੀ ਮਰਜ਼ੀ ਅਨੁਸਾਰ ਤਜਰਬੇ ਕਰਨ ਦਾ ਹਕ ਦਿਤਾ ਜਾਏ, ਉਹਦੀਆਂ ਦੋਸਤੀਆਂ, ਸਾਂਝਾਂ ਤੇ ਖ਼ਤ-ਪਤ੍ਰੀ ਤੋਂ ਪੜਤਾਲੀਆ ਨਜ਼ਰ ਹਟਾ ਲਈ ਜਾਏ — ਸਿਰਫ਼ ਆਪਣੀ ਮਹੁੱਬਤ ਤੇ ਸ਼ੁਭ-ਇਛਾ ਨਾਲ ਮੁਨਾਸਬ ਅਸਰ ਪਾਇਆ ਜਾਏ। ਬਚਿਆਂ ਨੂੰ ਸਾਥੀ ਲਭਣ ਦੇ ਮੌਕੇ ਦਿਤੇ ਜਾਣ, ਗ਼ਲਤੀਆਂ ਕਰਨ ਤੇ ਕੀਮਤਾਂ ਅਦਾ ਕਰਨ ਦਾ ਹਕ ਦਿਤਾ ਜਾਏ। ਬਚਿਆਂ ਉਤੇ ਕੋਈ ਮਜਬੂਰੀ ਨਾ ਲਾਈ ਜਾਏ ਕਿ ਉਹ ਮਾਪਿਆ ਦੇ ਪਿਆਰ ਮੁਤਾਬਕ ਆਪਣੀ ਜੀਵਨ ਤਜਵੀਜ਼ ਬਣਾਨ। ਇੱਜ਼ਤ ਤੇ ਨਕ ਨਮੂਜ ਸੰਬੰਧੀ ਮਾਪਿਆਂ ਦੇ ਖ਼ਿਆਲ ਹਮੇਸ਼ਾਂ ਬਚਿਆਂ ਨਾਲੋਂ ਵਖਰੇ ਹੁੰਦੇ ਹਨ। ਇਹਨਾਂ ਦਾ ਭਾਰ ਬਚਿਆਂ ਉਤੇ ਨਾ ਪਾਇਆ ਜਾਏ।

ਬਚਿਆਂ ਨੂੰ ਪੂਰਨ ਹਕ, ਪੂਰਨ ਖ਼ੁਸ਼ੀ ਨਾਲ ਦਿਤਾ ਜਾਏ ਕਿ ਜੇ ਉਹ ਚਾਹੁਣ ਤਾਂ ਮਾਪਿਆਂ ਨਾਲੋਂ ਬਿਲਕੁਲ ਵਖਰੀ ਕਿਸਮ ਦਾ ਜੀਵਨ ਵੀ ਜਿਊਂ ਸਕਣ।

ਇਸ ਰਿਸ਼ਤੇ ਵਿਚ ਜਿਹੜਾ ਸੁਆਦ ਤੇ ਪ੍ਰਸਪਰ ਸਤਿਕਾਰ ਹੈ, ਉਹ ਬਹੁਤੇ ਮਾਪਿਆਂ ਨੇ ਕਦੇ ਵੇਖਿਆ ਹੀ ਨਹੀਂ।

ਬਚਿਆਂ ਦੇ ਅਖ਼ਲਾਕ ਦੀ ਚਿੰਤਾ ਕਰਨੀ ਬੇ-ਅਰਥ ਹੈ। ਅਖ਼ਲਾਕ ਦਾ ਮੁਢ ਬਚਪਨ ਵਿਚ ਹੀ ਬਝ ਜਾਂਦਾ ਹੈ। ਜੇ ਤੁਸਾਂ ਆਪਣੇ ਬਚਿਆਂ ਨਾਲ ਚੰਗੇ ਮਾਪਿਆਂ ਦਾ ਫ਼ਰਜ਼ ਸ਼ੁਰੂ ਤੋਂ ਹੀ ਪੂਰਾ ਕਰ ਦਿਤਾ ਹੈ, ਤੇ ਤੁਹਾਡੇ ਘਰ ਦੀਆਂ ਅਖ਼ਲਾਕੀ ਕੀਮਤਾਂ ਬੜੀਆਂ ਚੰਗੀਆਂ ਹਨ, ਤਾਂ ਤੁਸੀਂ ਬੇਫ਼ਿਕਰ ਰਹੋ, ਤੁਹਾਡੇ ਬਚੇ ਨੂੰ ਕੋਈ ਨਹੀਂ ਵਿਗਾੜ ਸਕਦਾ। ਮਾੜੀਆਂ ਮੋਟੀਆਂ ਗ਼ਲਤੀਆਂ ਨਾਲ ਕੋਈ ਆਖ਼ਰ ਨਹੀਂ ਆ ਜਾਂਦੀ — ਪਰ ਮਾਪਿਆਂ ਦੀ ਇਕ ਨਿਕੀ ਜਿਹੀ ਅਯੋਗ

ਮਨਾਹੀ ਵੀ ਵਡੇ ਵਡੇ ਗੁਨਾਹਾਂ ਦੀ ਸੰਭਾਵਨਾ ਬਚੇ ਦੇ ਦਿਲ ਵਿਚ ਪਾ ਦੇਂਦੀ ਹੈ।

ਬਚੇ ਦੇ ਦਿਲ ਵਿਚ ਪ੍ਰਸੰਸਾ ਦੀ ਖ਼ਾਹਿਸ਼ ਬੜੀ ਪ੍ਰਬਲ ਹੁੰਦੀ ਹੈ। ਜੇ ਉਹਨੂੰ ਘਰ ਵਿਚੋਂ ਪ੍ਰਸੰਸਾ ਨਾ ਮਿਲੇ ਤਾਂ ਉਹ ਕਿਸੇ ਹੋਰ ਥਾਉਂ ਲੈਣ ਦਾ ਜਤਨ ਕਰਦਾ ਹੈ। ਸਕੂਲਾਂ ਵਿਚ ਕਈ ਬਦ-ਚਲਨੀਆਂ ਸੁਣੀਆਂ ਜਾਂਦੀਆਂ ਹਨ। ਇਹਨਾਂ ਸਭਨਾਂ ਦਾ ਕਾਰਨ ਪ੍ਰਸੰਸਾ-ਹੀਨ ਘਰ ਹੁੰਦੇ ਹਨ। ਜਿਹੜਾ ਮੁੰਡਾ ਘਰ ਵਿਚ ਖ਼ੁਸ਼ ਹੈ, ਜਿਹੜਾ ਬੱਚਾ ਮਾਪਿਆਂ ਨੂੰ ਰੁਕਾਵਟ ਨਹੀਂ ਸਮਝਦਾ ਉਸ ਨੂੰ ਕੋਈ ਬਦਚਲਨੀ ਨਹੀਂ ਸਿਖਾ ਸਕਦਾ। ਸਭ ਬਦਲਨੀ ਅਣਸਲਾਹੀ ਅਵਸਥਾ ਦੇ ਅਕੇਵੇਂ ਵਿਚੋਂ ਨਿਕਲਣ ਦਾ ਉਪਰਾਲਾ ਹੁੰਦਾ ਹੈ। ਸਕੂਲ ਵਿਚ ਵਡੇ ਮੁੰਡੇ ਤਾਰੀਫ਼ ਕਰਦੇ ਹਨ, ਸੁਹਣਾ ਆਖਦੇ ਹਨ, ਆਦਰ ਕਰਦੇ ਹਨ, ਨਾਜ਼ ਝਲਦੇ ਹਨ – ਛੋਟੇ ਮੁੰਡੇ ਆਪਣੀ ਭੁਖ ਪੂਰੀ ਹੁੰਦੀ ਵੇਖਦੇ ਹਨ ਤੇ ਖ਼ਰਾਬ ਆਦਤਾਂ ਲਈ ਰੁਚਿਤ ਹੋ ਜਾਂਦੇ ਹਨ। ਇਹ ਰੁਚੀ ਉਹਨਾਂ ਦੀ ਫ਼ਿਤਰਤ ਦਾ ਭਾਗ ਨਹੀਂ ਹੁੰਦੀ।

ਬਚੇ ਨੂੰ ਪ੍ਰਸੰਸਾ ਵਲੋਂ ਭੁਖਾ ਨਾ ਰਖੋ, ਫੇਰ ਤੁਹਾਨੂੰ ਕਦੇ ਸ਼ਿਕਾਇਤ ਦਾ ਮੌਕਾ ਨਹੀਂ ਮਿਲੇਗਾ, ਤੇ ਜੇ ਕਦੇ ਕੋਈ ਮਾੜੀ ਗਲ ਸੁਣੋ ਜਾਂ ਵੇਖੋ, ਤਾਂ ਇਕ ਦਮ ਅਗ ਭਬੂਕਾ ਨਾ ਹੋ ਜਾਓ। ਕੋਈ ਆਖ਼ਰ ਨਹੀਂ ਆਈ, ਸਿਰਫ਼ ਆਪਣਾ ਸਮਾਂ ਯਾਦ ਕਰ ਲਵੋ। ਇਹ ਸਭ ਗਲਾਂ ਕਿਸੇ ਨਾ ਕਿਸੇ ਸਮੇਂ ਤੁਹਾਡੇ ਅੰਦਰ ਆਈਆਂ ਸਨ, ਤਾਂ ਵੀ ਤੁਸੀਂ ਚੰਗੇ ਭਲੇਮਾਨਸ ਦੀ ਸ਼ੁਹਰਤ ਦਾ ਹੁਣ ਮਾਣ ਕਰ ਰਹੇ ਹੋ।

ਬਦਚਲਨੀ ਬਾਰੇ ਸਿਆਣੇ ਮਨੋਵਿਗਿਆਨਕ ਮਾਹਰਾਂ ਦੇ ਖ਼ਿਆਲ ਪੜ੍ਹੋ। ਤੁਹਾਡਾ ਸਾਰਾ ਤੌਖਲਾ ਹਟ ਜਾਏਗਾ, ਤੇ ਤੁਸੀਂ ਆਪਣੇ ਬਚਿਆਂ ਨੂੰ ਬੜੀ ਘਟ ਚਿੰਤਾ ਨਾਲ ਨਾ ਸਿਰਫ਼ ਨੇਕਚਲਨ ਹੀ ਬਣਾ ਸਕੋਗੇ, ਸਗੋਂ ਖ਼ੁਸ਼ ਵੀ ਰਖ ਸਕੋਗੇ।

ਖ਼ੁਸ਼ੀ ਹੀ ਜ਼ਿੰਦਗੀ ਦੇ ਅਮਨ ਦੀ ਜ਼ਮਾਨਤ ਹੈ। ਜਿਥੇ ਨਾ-ਖ਼ੁਸ਼ੀ ਹੈ, ਓਥੇ ਕੋਈ ਜਵਾਲਾ-ਮੁਖੀ ਹੁਣੇ ਫੁਟਿਆ ਕਿ ਫੁਟਿਆ।

ਬਚਿਆਂ ਦੀਆਂ ਕੁਦਰਤੀ ਖ਼ਾਹਿਸ਼ਾਂ ਨੂੰ ਸਮਝ ਕੇ ਓਨੇ ਹੀ ਫ਼ਿਕਰ ਨਾਲ ਪੂਰਿਆਂ ਕਰੋ ਜਿੰਨੇ ਨਾਲ ਤੁਸੀਂ ਉਹਨਾਂ ਦੀ ਖ਼ੁਰਾਕ ਦਾ ਇੰਤਜ਼ਾਮ ਕਰਦੇ ਹੋ। ਥੋੜੀ ਬਹੁਤ ਭੁਖ ਨਾਲ ਬਚੇ ਦਾ ਕੁਝ ਨਹੀਂ ਵਿਗੜਦਾ, ਪਰ

ਉਹਦੀਆਂ ਖ਼ਾਹਿਸ਼ਾਂ ਦੀ ਰੁਕਾਵਟ ਉਹਦੀਆਂ ਸਾਰੀਆਂ ਸੁਰਤੀਆਂ ਦੇ ਅਮਲ ਵਿਚ ਫ਼ਰਕ ਪਾ ਦੇਂਦੀ ਹੈ ।

ਬੱਚਾ ਤੁਹਾਡਾ ਖ਼ੁਸ਼ੀ ਦੀ ਭਾਲ ਵਿਚ ਹੈ – ਇਹ ਭਾਲ ਉਹਦੀ ਪ੍ਰਕ੍ਰਿਤੀ ਦੀ ਅਮਿਟ ਧੂ ਹੈ। ਜੇ ਖ਼ੁਸ਼ੀ ਲਭਣ ਵਿਚ ਤੁਸੀਂ ਉਹਦੀ ਮਦਦ ਕਰੋਗੇ ਤਾਂ ਜ਼ਿੰਦਗੀ ਦੇ ਇਕ ਬਣਦੇ ਮੁਖ਼ਾਲਿਫ਼ ਨੂੰ ਦੋਸਤ ਬਣਾ ਲਵੋਗੇ, ਤੇ ਦੁਨੀਆਂ ਦੀ ਔਸਤ ਖ਼ੁਸ਼ੀ ਵਿਚ ਵਾਧਾ ਕਰੋਗੇ ।

# ਆਪਣੇ ਜਵਾਨ ਪੁੱਤਰ ਨੂੰ

ਮੈਂ ਜਾਤਾ ਤੂੰ ਮੇਰਾ ਪੁੱਤਰ ਸੈਂ, ਮੈਂ ਤੇਰਾ ਸਰਪ੍ਰਸਤ ਸਾਂ, ਜੇ ਤੂੰ ਮੇਰੀ ਮਰਜ਼ੀ ਵਿਚ ਨਾ ਰਿਹੋਂ ਤਾਂ ਮੈਂ ਤੈਨੂੰ ਪਾਰਖਤੀ ਦੇ ਸਕਦਾ ਸਾਂ।

ਮੈਂ ਤੈਨੂੰ ਪਛਾਤਾ ਨਾ! ... ... ਤੇਰੀਆਂ ਗਲਾਂ ਨੂੰ ਸ਼ੋਰ ਸਮਝ ਕੇ, ਤੈਨੂੰ ਇਕ ਪਾਸੇ ਕਰ ਕੇ ਮੈਂ ਜ਼ਿੰਦਗੀ ਦੀ ਕਹਾਣੀ ਪੜ੍ਹਦਾ ਰਿਹਾ – ਮੈਂ ਜਾਣਨਾ ਚਾਹਦਾ ਸਾਂ, ਜ਼ਿੰਦਗੀ ਕੀ ਸੀ, ਕਿਹੜੀਆਂ ਵਾਦੀਆਂ ਚੋਂ ਲੰਘ ਕੇ ਇਹ ਏਥੋਂ ਤਕ ਪਹੁੰਚੀ ਸੀ। ... ... ਪਰ ਤੂੰ, ਜ਼ਿੰਦਗੀ ਆਪ, ਮੇਰੇ ਸਵਾਲ ਦਾ ਜਵਾਬ ਲੈ ਕੇ ਮੇਰੇ ਕੋਲ ਆਇਆ ਸੈਂ। ਤੇਰੇ ਬਚਪਨ ਵਿਚ ਸਦੀਆਂ ਦੀ "ਨੀਊਜ਼ਰੀਲ (ਲੀਲ੍ਹਾ) ਸੀ, ਜ਼ਿੰਦਗੀ ਦਾ ਆਰੰਭ ਤੇ ਇਸ ਦਾ ਅਮੁਕ ਪੈਂਡਾ ਸੀ — ਤੂੰ ਸੈਨੀਆਂ ਨਾਲ ਮੈਨੂੰ ਸਮਝਣਾ ਚਾਹਿਆ, ਪਰ ਮੈਂ ਕਿਤਾਬਾਂ ਦੇ ਵਰਕੇ ਫੋਲਦਾ ਰਿਹਾ ... ... ।

ਮੈਂ ਤੈਨੂੰ ਪਛਾਤਾ ਨਾ — ਹੁਣ ਵੇਲਾ ਲੰਘ ਗਿਆ — ਤੂੰ ਪਹਿਲਾਂ ਵਾਂਗ ਜ਼ਿੰਦਗੀ ਦਾ ਮੁਤਲਾਸ਼ੀ ਬਣ ਗਿਆ ਹੈਂ।

ਮੈਂ ਆਸ ਕਰਦਾ ਹਾਂ, ਤੂੰ ਮੇਰੇ ਵਾਲੀ ਗ਼ਲਤੀ ਨਹੀਂ ਕਰੇਂਗਾ – ਤੇਰੇ ਘਰ ਵੀ ਜ਼ਿੰਦਗੀ ਅਵਤਾਰ ਧਾਰਨ ਵਾਲੀ ਹੈ।

ਤੇਰਾ ਪਿਤਾ

# ਅਖ਼ਲਾਕੀ ਜ਼ਿੰਮੇਵਾਰੀ ਦੀ ਘਾਟ

ਕੁਝ ਚਿਰ ਹੋਇਆ ਮਿਤਰਾਂ ਨੇ ਮੇਰਾ ਧਿਆਨ ਇਸ ਗਲ ਵਲ ਕਰਾਇਆ ਕਿ ਨਿਤ ਦਿਹਾੜੇ ਅਸੀਂ ਅਖ਼ਬਾਰਾਂ ਵਿਚ ਪੜ੍ਹੀਆਂ ਲਿਖੀਆਂ, ਚੰਗਿਆਂ ਘਰਾਣਿਆਂ ਦੀਆਂ ਕੁੜੀਆਂ ਦਾ ਨੌਕਰਾਂ, ਟਾਂਗੇ ਵਾਲਿਆਂ, ਰੇੜੀ ਵਾਲਿਆਂ ਵਰਗੇ ਘਟੀਆ ਸਭਿਅਤਾ ਵਾਲੇ ਆਦਮੀਆਂ ਨਾਲ ਨਸ ਜਾਣਾ ਪੜ੍ਹਦੇ ਹਾਂ। ਮਨੁਖ ਕਾਰਨਾਂ ਵਲ ਧਿਆਨ ਨਹੀਂ ਦੇਣਾ ਚਾਹੁੰਦਾ ਤੇ ਨਤੀਜਿਆਂ ਉਤੇ ਕ੍ਰੋਧਵਾਨ ਹੋ ਜਾਂਦਾ ਹੈ। ਪਰ ਕੁਦਰਤ ਦੀ ਸਕੀਮ ਵਿਚ ਜੋ ਹੁੰਦਾ ਹੈ ਉਹ ਪ੍ਰਚਲਤ ਹਾਲਤਾਂ ਦਾ ਅਟੱਲ ਸਿੱਟਾ ਹੁੰਦਾ ਹੈ।

ਇਸ ਲਈ ਕੁੜੀਆਂ ਉਤੇ ਨਿਰਾਸਤਾ ਪ੍ਰਗਟ ਕਰਨਾ ਤੇ ਉਹਨਾਂ ਨੂੰ ਕੋਸਣਾ ਜਾਂ ਇਸਤ੍ਰੀ-ਸਿਖਿਆ ਨੂੰ ਨਿੰਦਣਾ, ਸੱਟ ਤੋਂ ਬੇ-ਧਿਆਨ ਹੋ ਕੇ ਸੁੰਢੇ ਨੂੰ ਚੀਰਾ ਦਿਵਾਣਾ ਹੈ। ਸੁੰਢਾ ਚਿਰਾਇਆਂ ਸੱਟ ਨੂੰ ਆਰਾਮ ਨਹੀਂ ਆਉਂਦਾ, ਸਗੋਂ ਇਕ ਦੇ ਦੋ ਫੱਟ ਹੋ ਜਾਂਦੇ ਹਨ। ਓਸੇ ਤਰ੍ਹਾਂ ਅਸੀਂ ਆਪਣੀਆਂ ਕੁੜੀਆਂ ਨੂੰ ਅੰਦਰ ਵਾੜ ਕੇ ਕਚੀਰੀਆਂ ਵਟ ਕੇ ਨਮੋਸ਼ੀ ਨਾਲ ਆਤਮਘਾਤ ਦੇ ਡਰਾਵੇ ਦੇ ਕੇ ਸਮਾਜ ਦਾ

ਕੁਝ ਨਹੀਂ ਸਵਾਰਦੇ, ਸਗੋਂ ਆਪਣੀ ਤੇ ਆਪਣੀ ਬਚੀ ਦੋਹਾਂ ਦੀਆਂ ਬਾਕੀ ਜ਼ਿੰਦਗੀ ਦੀਆਂ ਆਸਾਂ ਰੋਲਦੇ ਹਾਂ।

ਸਾਰੀ ਦਸ਼ਾ ਨੂੰ ਠੰਢੇ ਜਿਗਰੇ ਨਾਲ ਵਿਚਾਰਨ ਦੀ ਲੋੜ ਹੈ। ਕੋਈ ਗਲ ਵੀ ਐਸੀ ਨਹੀਂ ਜਿਦ੍ਹੇ ਹੋਣ ਨਾਲ ਦੁਨੀਆਂ ਵਿਚ ਆਖ਼ਰ ਆ ਜਾਏਗੀ। ਜੋ ਹੁੰਦਾ ਹੈ, ਉਹ ਉਸੇ ਤਰ੍ਹਾਂ ਹੀ ਹੋ ਸਕਦਾ ਸੀ। ਤੇ ਜੇ ਅਸੀਂ ਚਾਹੁੰਦੇ ਹਾਂ ਕਿ ਅਗੋਂ ਉਹ ਏਸ ਤਰ੍ਹਾਂ ਨਾ ਹੋਵੇ ਤਾਂ ਉਹਦੀ ਹੋਂਦ ਦੇ ਕਾਰਨ ਹਟਾ ਦੇਣੇ ਚਾਹੀਦੇ ਹਨ।

ਅਜ ਤੋਂ ਵੀਹ ਵਰ੍ਹੇ ਪਹਿਲੋਂ ਚੌਦਾਂ ਪੰਦਰਾਂ ਵਰ੍ਹੇ ਦੀ ਉਮਰ ਤੋਂ ਛੋਟੀਆਂ ਕੁੜੀਆਂ ਵਿਆਹ ਦਿਤੀਆਂ ਜਾਂਦੀਆਂ ਸਨ। ਬੜੇ ਸਾਦਾ ਬਾਲਪਣ ਵਿਚ ਇਹ ਵਰ੍ਹੇ ਬਿਤਾਏ ਜਾਂਦੇ ਸਨ। ਘਰ ਦਾ ਕੰਮ ਕਾਜ ਰੁਖੀ ਮਿੱਸੀ ਰੋਟੀ, ਮੋਟੇ ਛੱਦੇ ਕਪੜੇ ਜੀਵਨ ਜੋਤ ਨੂੰ ਭੜਕਣ ਨਹੀਂ ਸਨ ਦੇਂਦੇ। ਪੰਦਰਾਂ ਵਰ੍ਹਿਆਂ ਦੀਆਂ ਕੁੜੀਆਂ ਅਲ੍ਹੜ ਬਾਲੜੀਆਂ ਦਿਸਦੀਆਂ ਸਨ ਤੇ ਜਵਾਨ ਹੋਣੋਂ ਪਹਿਲਾਂ ਵਿਆਹ ਦਿਤੀਆਂ ਜਾਂਦੀਆਂ ਸਨ। ਏਸ ਲਈ ਜਿਨ੍ਹਾਂ ਨੂੰ ਅਸੀਂ ਅਖ਼ਲਾਕੀ ਦੁਰਘਟਨਾ ਆਖਦੇ ਹਾਂ, ਓਸ ਜ਼ਮਾਨੇ ਵਿਚ ਬਹੁਤ ਘਟ ਵਾਕਿਆ ਹੁੰਦੀਆਂ ਸਨ, ਪਰ ਮਨੁਖ ਦੇ ਅੰਦਰੋਂ "ਕੁਝ" ਆਖਦਾ ਹੈ ਕਿ ਨਿਰੀ ਲਿੰਗ-ਪਵਿਤ੍ਰਤਾ ਹੀ ਜ਼ਿੰਦਗੀ ਦਾ ਮਨੋਰਥ ਨਹੀਂ। ਮਨੋਰਥ ਵਿਕਾਸ ਹੈ। ਵਿਕਾਸ ਖਿਲਰਣ ਲਈ ਖੁਲ੍ਹ ਮੰਗਦਾ ਹੈ, ਤਜਰਬੇ ਲਈ ਮੌਕੇ ਮੰਗਦਾ ਹੈ। ਤਾਂ ਸਮਾਜ ਨੇ ਇਸਤ੍ਰੀ-ਸਿਖਿਆ ਪ੍ਰਵਾਨ ਕਰ ਲਈ। ਸਿਖਿਆ ਨਾਲ ਸੰਸਕਾਰ ਵਧਦੇ ਹਨ, ਸੰਸਕਾਰਾਂ ਨਾਲ ਤ੍ਰਿਸ਼ਨਾ ਵਧਦੀ ਹੈ, ਕਿਉਂਕਿ ਤ੍ਰਿਸ਼ਨਾ ਹੀ ਵਿਕਾਸ ਦੀ ਬੜੀ ਚਤ੍ਰ ਬਾਂਦੀ ਹੈ,ਜਿਹੜੀ ਮਨੁਖ ਆਤਮਾ ਨੂੰ ਬੂਟੇ ਬੂਟੇ ਉਤੇ ਫਿਰਾਂਦੀ, ਕੰਡੇ ਚੁਭਾਂਦੀ, ਫੁਲ ਸੁਘਾਂਦੀ, ਫਾਹੀਆਂ ਵਿਚ ਫਸਾਂਦੀ, ਫਾਹੀਆਂ ਤੋੜਨ ਦੀ ਜਾਚ ਸਿਖਾਂਦੀ ਤੇ ਓੜਕ ਆਕਾਸ਼ਾਂ ਵਿਚ ਉਡਾ ਦੇਂਦੀ ਤੇ ਆਪ ਹੇਠਾਂ ਖਲੋਤੀ ਉਤਾਂਹ ਵੇਖਦੀ ਰਹਿੰਦੀ ਹੈ।

ਇਸਤ੍ਰੀ ਸਿਖਿਆ ਨੇ ਕਪੜੇ ਸੁਹਣੇ ਵਟਾ ਦਿਤੇ, ਖ਼ੁਰਾਕ ਚੰਗੀ ਕਰ ਦਿਤੀ, ਸ੍ਵੈ-ਸਨਮਾਨ ਵਧਾ ਦਿਤਾ, ਖੁਲ੍ਹ ਵਧੇਰੇ ਦੇ ਦਿਤੀ, ਆਪਾ ਪ੍ਰਗਟ ਕਰਨ ਦੇ ਸਾਧਨ ਵਧਾ ਦਿਤੇ – ਖ਼ਤ ਲਿਖਣੇ, ਸੁਗਾਤਾਂ ਘਲਣੀਆਂ, ਸਿਨੇਮਾ ਵੇਖਣੇ, ਨਾਵਲਾਂ ਵਿਚ ਪੜ੍ਹੇ ਪਾਤ੍ਰਾਂ ਦੇ ਸੁਭਾਵਾਂ ਉਤੇ ਵਿਚਾਰ ਕਰਨੀ। ਜਿਹੜੇ ਮਾਪੇ ਆਪਣੀਆਂ ਧੀਆਂ ਨੂੰ ਪੜ੍ਹਾ ਰਹੇ ਹਨ, ਉਹ ਉਹਨਾਂ ਨੂੰ ਉਪਰਲੀਆਂ

ਸਾਰੀਆਂ ਗੱਲਾਂ ਦੀ ਆਗਿਆ ਦੇ ਰਹੇ ਹਨ।

ਇਸ ਹਦ ਤਕ ਅਸਾਂ ਪੱਛਮ ਦੀ ਨਕਲ ਪੂਰੀ ਕਰ ਲਈ; ਪਰ ਇਸ ਦੇ ਨਾਲ ਏਨੇ ਹੀ ਨਾਪ ਦੀ ਜ਼ਿਮੇਂਵਾਰੀ ਦੇਣੀ ਵੀ ਜ਼ਰੂਰੀ ਹੈ, ਪਰ ਉਹ ਅਸਾਂ ਆਪਣੀਆਂ ਧੀਆਂ ਨੂੰ ਸਮਝਾਈ ਤਕ ਨਹੀਂ, ਦੇਣੀ ਤਾਂ ਕਿਤੇ ਰਹੀ। ਪੱਛਮੀ ਕੁੜੀ ਚੰਗੀ ਤਰ੍ਹਾਂ ਸਮਝਦੀ ਹੈ ਕਿ ਉਹ ਜਦੋਂ ਚਾਹੇ ਵਿਆਹ ਕਰ ਸਕਦੀ ਹੈ, ਜੇ ਚਾਹੇ ਤਾਂ ਕੁਆਰੀ ਰਹਿ ਸਕਦੀ ਹੈ, ਪਰ ਆਪਣੇ ਹਰ ਕੰਮ ਦਾ ਨਤੀਜਾ ਆਪੇ ਭੁਗਤਣ ਲਈ ਤਿਆਰ ਕਰ ਦਿਤੀ ਜਾਂਦੀ ਹੈ। ਚੰਗੀ ਚੋਣ ਦਾ ਲਾਭ ਵੀ ਉਹਨੂੰ ਤੇ ਮੰਦੀ ਚੋਣ ਦਾ ਹਾਨੀ ਵੀ ਉਹਨੂੰ। ਕੁੜੀਆਂ ਦੀਆਂ ਗ਼ਲਤੀਆਂ ਉਤੇਂ ਪੱਛਮੀ ਮਾਪੇ ਮੋਹਰਾ ਨਹੀਂ ਖਾਂਦੇ, ਨਾ ਆਪਣੀ ਨਮੋਸ਼ੀ ਤੋਂ ਬਚਣ ਲਈ ਧੀਆਂ ਦੇ ਗਲ ਘੁਟਦੇ ਹਨ। ਇਸ ਲਈ ਓਥੋਂ ਦੀਆਂ ਕੁੜੀਆਂ ਆਪਣਾ ਹਰ ਕਦਮ ਸਾਡੀਆਂ ਪੜ੍ਹੀਆਂ ਕੁੜੀਆਂ ਨਾਲੋਂ ਵਧੇਰੇ ਜ਼ਿਮੇਂਵਾਰੀ ਨਾਲ ਚੁਕਦੀਆਂ ਹਨ।

ਬੜੀ ਹੈਰਾਨੀ ਦੀ ਗਲ ਜਾਪਦੀ ਹੈ ਕਿ ਜਿਸ ਮੁਲਕ ਦੀਆਂ ਇਸਤ੍ਰੀਆਂ ਦਾ ਜ਼ਬਤ ਕਹਾਵਤ ਬਣ ਚੁਕਾ ਹੋਵੇ, ਉਹਨਾਂ ਦੀ ਉਲਾਦ ਪੜ੍ਹ ਲਿਖ ਕੇ ਏਨਾ ਜ਼ਬਤ ਵੀ ਨਾ ਕਰ ਸਕੇ ਕਿ ਪੜ੍ਹਾਈ ਮੁਕਣ ਤਕ ਉਡੀਕ ਲਵੇ; ਜਾਂ ਨੌਕਰਾਂ, ਟਾਂਗੇ ਵਾਲਿਆਂ ਤੇ ਫੇਰੀ ਵਾਲਿਆਂ ਨਾਲੋਂ ਚੰਗੇਰਾ ਆਦਮੀ ਢੂੰਡ ਸਕੇ। ਪਰ ਹੈਰਾਨੀ ਦੀ ਗਲ ਕੋਈ ਨਹੀਂ, ਬਿਲਕੁਲ ਕੁਦਰਤੀ ਗਲ ਹੈ – ਕਿਹੜੀਆਂ ਕੁੜੀਆਂ ਇਹ ਆਪਾ-ਘਾਤਕ ਕਦਮ ਚੁਕਦੀਆਂ ਹਨ ? ਇਕ, ਓਹ ਜਿਹੜੀਆਂ ਛੋਟੀ ਉਮਰ ਤੋਂ ਮੰਗੀਆਂ ਹੁੰਦੀਆਂ ਹਨ, ਪਰ ਸੁਣੇ ਸੁਣਾਏ ਆਪਣੇ ਮੰਗੇਤਰ ਨੂੰ ਪਸੰਦ ਨਹੀਂ ਕਰਦੀਆਂ; ਦੂਜੀਆਂ ਉਹ ਜਿਨ੍ਹਾਂ ਵਿਚ ਲਿੰਗ-ਕਾਮਨਾਂ ਜਾਗ ਪੈਂਦੀਆਂ ਹਨ, ਪਰ ਉਹਨਾਂ ਨੂੰ ਪਤੀ ਚੁਣਨ ਦੇ ਖ਼ਿਆਲ ਉਤੇ ਆਦਮੀਆਂ ਨਾਲ ਮੇਲ-ਜੋਲ ਦੀ ਖੁਲ੍ਹ ਨਹੀਂ ਹੁੰਦੀ — ਉਹ ਜਾਣਦੀਆਂ ਹਨ ਕਿ ਪਤੀ ਮਾਪਿਆਂ ਨੇ ਜਦੋਂ ਜੀ ਆਏ ਚੁਣਨਾ ਹੈ, ਏਸ ਲਈ ਉਹ ਹਥ ਆਏ ਮੌਕੇ ਉਤੇ ਡਿਗ ਪੈਂਦੀਆਂ ਹਨ, ਤੀਜੀਆਂ ਉਹ ਜਿਨ੍ਹਾਂ ਦੇ ਮਾਂ ਜਾਂ ਪਿਓ ਦੀ ਤਰਫ਼ੋਂ ਕਿਸੇ ਨਾ ਕਿਸੇ ਵਿਚ ਕਾਮ-ਕਲ੍ਹਾ ਪਈ ਰਹਿੰਦੀ ਹੈ।

ਇਹਨਾਂ ਤੋਂ ਛੁਟ ਔਸਤ ਕੁੜੀ ਆਪਣਾ ਆਦਮੀ ਚੁਣਨ ਲਗਿਆ ਕਾਮਨਾਂ ਨਾਲੋਂ ਵਧੇਰੇ ਆਪਣੇ ਹੋਣ ਵਾਲੇ ਬਚਿਆਂ ਦੇ ਚੰਗੇ ਪਿਓ, ਤੇ

ਘਰ ਦੇ ਚੰਗੇ ਮਾਲਕ ਦਾ ਖ਼ਿਆਲ ਰਖਦੀ ਹੈ। ਮਨੁਖ ਕਾਮਨਾਂ ਦੇ ਵਸ ਹੋ ਕੇ ਭਵਿਖ ਨੂੰ ਕਦੇ ਨਹੀਂ ਸੋਚਦਾ, ਪਰ ਇਸਤ੍ਰੀ ਸੁਭਾਵਕ ਭਵਿਖ ਨੂੰ ਸੋਚਦੀ ਹੈ। ਜਿਹੜੀਆਂ ਕੁੜੀਆਂ ਆਪਣੇ ਧਨਾਢ ਮਾਪਿਆਂ ਦੰਡ-ਯੋਗ ਸਰਪ੍ਰਸਤੀ ਤੇ ਆਪਣਾ ਸਾਰਾ ਭਵਿਖ ਕੁਰਬਾਨ ਕਰ ਕੇ ਨਠਦੀਆਂ ਹਨ, ਉਹ ਦੰਡ ਨਹੀਂ ਸਗੋਂ ਤਰਸ ਦੀਆਂ ਹਕਦਾਰ ਹਨ।

ਮਾਪਿਆਂ ਨੂੰ ਆਪਣੀਆਂ ਧੀਆਂ ਨਾਲ ਇਕ ਸੁਚੱਜੇ ਮਿਤ੍ਰ ਦਾ ਰਿਸ਼ਤਾ ਪੈਦਾ ਕਰਨਾ ਚਾਹੀਦਾ ਹੈ। ਮਾਂ ਪਿਓ ਕੋਲੋਂ ਸੰਗਦਿਆਂ ਰਹਿਣ ਦਾ ਰਵਾਜ ਹਾਨੀ ਭਰਪੂਰ ਹੈ। ਧੀਆਂ ਨਾਲ ਖੇਡ ਮਲ ਕੇ, ਉਹਨਾਂ ਦੀ ਜ਼ਿੰਦਗੀ ਵਿਚ ਹਿੱਸਾ ਲੈ ਕੇ, ਉਹਨਾਂ ਦੀਆਂ ਰੀਝਾਂ ਨੂੰ ਆਪਣਾ ਬਣਾ ਕੇ, ਉਹਨਾਂ ਨਾਲ ਇਕ ਐਸੀ ਦਿਲੀ ਸਾਂਝ ਬਣਾ ਲੈਣੀ ਚਾਹੀਦੀ ਹੈ ਕਿ ਧੀਆਂ ਆਪਣੇ ਮਾਂ ਪਿਓ ਨੂੰ ਆਪਣੇ ਸਭ ਤੋਂ ਚੰਗੇ ਮਿਤ੍ਰ ਸਮਝਣ ਲਗ ਪੈਣ। ਕਈ ਮਾਪਿਆਂ ਦੀ ਆਪਣੀਆਂ ਧੀਆਂ ਨਾਲ ਏਨੀ ਘਟ ਸਾਂਝ ਹੁੰਦੀ ਹੈ ਕਿ ਉਹ ਕਈ ਜ਼ਰੂਰੀ ਗਲਾਂ ਸਿਧੀਆਂ ਨਹੀਂ ਆਖ ਸਕੇ, ਤੇ ਮੇਰੇ ਕੋਲੋਂ ਆਪਣੀਆਂ ਧੀਆਂ ਨੂੰ ਅਖਵਾਈਆਂ ਹਨ। ਮੇਰਾ ਜਤਨ ਇਹ ਹੈ ਕਿ ਮੇਰੀ ਧੀ ਆਪਣੇ ਪਤੀ ਨੂੰ ਵੀ ਕੋਈ ਗਲ ਆਖਣੋਂ ਭਾਵੇਂ ਸੰਗ ਜਾਏ ਪਰ ਮੇਰੇ ਕੋਲੋਂ ਕਦੇ ਸੰਕੋਚ ਨਾ ਕਰੇ, ਕਿਉਂਕਿ ਮੇਰੇ ਨਾਲੋਂ ਵਧੇਰੇ ਉਹਦੇ ਸੁਖ ਵਿਚ ਕੋਈ ਹੋਰ ਆਦਮੀ ਪ੍ਰਸੰਨ ਨਹੀਂ ਹੋ ਸਕਦਾ। ਪਤੀ ਪਤਨੀ ਵਿਚ ਵੀ ਈਰਖਾ ਪੈਦਾ ਹੋ ਜਾਂਦੀ ਹੈ, ਪਰ ਉਲਾਦ ਦੀ ਸਿਆਣਪ ਤੇ ਸਫ਼ਲਤਾ ਜਿੰਨੀ ਵਧੇ, ਓਨਾ ਹੀ ਪਿਓ ਨੂੰ ਮਾਨ ਹੁੰਦਾ ਹੈ। ਦੂਜਾ ਜਤਨ ਪਿਓ ਦਾ ਇਹ ਹੋਣਾ ਚਾਹੀਦਾ ਹੈ ਕਿ ਉਹ ਪੰਦਰਾਂ ਸੋਲ੍ਹਾਂ ਵਰ੍ਹੇ ਦੀ ਪਰਵਰਸ਼ ਦੇ ਅੰਦਰ ਆਪਣੀ ਧੀ ਨੂੰ ਯਕੀਨ ਦੁਆ ਦੇਵੇ ਕਿ ਉਹ ਜੋ ਕੁਝ ਵੀ ਕਰ ਬੈਠੇ, ਜਿਹੋ ਜਿਹੀ ਵੀ ਹੋ ਜਾਵੇ, ਉਹਦੇ ਪਿਓ ਨੂੰ ਉਹਦੀ ਭੈੜੀ ਹੋਣੀ ਦਾ ਦੁਖ ਭਾਵੇਂ ਹੋਵੇ, ਪਰ ਉਹ ਉਹਦੀ ਮੁਸੀਬਤ ਵਿਚ ਸਾਥ ਦੇਵੇਗਾ, ਉਹਦਾ ਮਿਤ੍ਰ ਬਣੇਗਾ। ਇਹ ਨਹੀਂ ਕਿ ਜ਼ਹਿਰ ਖਾਣ ਜਾਂ ਜ਼ਹਿਰ ਦੇਣ ਉਤੇ ਉਤਰ ਆਵੇਗਾ।

ਜਦੋਂ ਇਹ ਰਿਸ਼ਤਾ ਪੈਦਾ ਹੋ ਜਾਏ ਤਾਂ ਜ਼ਿੰਦਗੀ ਵਿਚ ਜੋ ਪਿਓ ਦਾ ਤਜਰਬਾ ਹੈ, ਉਹਦਾ ਲਾਭ ਆਪਣੀ ਧੀ ਨੂੰ ਦੇਵੇ, ਸਭ ਗਲਾਂ ਸਮਝਾਵੇ, ਵਿਆਹ ਸੰਬੰਧੀ ਖੋਲ੍ਹ ਕੇ ਦਸ ਦੇਵੇ ਕਿ ਉਹਨੂੰ ਧੀ ਦੀ ਖ਼ੁਸ਼ੀ ਮਨਜ਼ੂਰ ਹੋਵੇਗੀ।

ਉਹ ਸਲਾਹ ਦੇਵੇਗਾ, ਚੰਗੇ ਘਰਾਂ ਵਿਚ ਧੀ ਨੂੰ ਲਿਜਾਏਗਾ, ਮਾੜੇ ਪਰਛਾਵਿਆਂ ਤੋਂ ਬਚਾਏਗਾ, ਪਰ ਕਰੇਗਾ ਉਹੀ ਜੋ ਉਹਦੀ ਧੀ ਨੂੰ ਭਾਵੇਗਾ। ਜੇ ਉਹ ਮਨਜ਼ੂਰ ਕਰੇਗੀ ਤਾਂ ਆਪਣੀ ਸਮਝ ਅਨੁਸਾਰ ਪਤੀ ਦੀ ਚੋਣ ਕਰ ਦੇਵੇਗਾ। ਕਾਲਜ ਵਿਚ ਜਾਂਦੀ ਕੁੜੀ ਨੂੰ ਚੰਗੀ ਤਰ੍ਹਾਂ ਸਮਝਾ ਦੇਵੇ ਕਿ ਜਦੋਂ ਉਹ ਚਾਹੇਗੀ ਉਹਦਾ ਵਿਆਹ ਕਰ ਦਿਤਾ ਜਾਏਗਾ। ਜੇ ਉਸ ਨੂੰ ਆਪੀ ਚੋਣ ਕਰਨ ਦਾ ਇਤਫ਼ਾਕ ਹੋ ਜਾਵੇ, ਤਾਂ ਉਹ ਆਪਣੇ ਪਿਤਾ ਦੀ ਮਿਲਵਰਤਨ ਉਤੇ ਪੂਰਾ ਭਰੋਸਾ ਰਖੇ। ਜੇ ਉਸ ਰਿਸ਼ਤੇ ਦੇ ਹੋਣ ਵਿਚ ਕੋਈ ਰੁਕਾਵਟ ਹੋਵੇ ਤੇ ਉਸ ਰੁਕਾਵਟ ਨੂੰ ਦੂਰ ਕਰਨ ਵਿਚ ਪਿਤਾ ਸਹਾਇਤਾ ਕਰ ਸਕਦਾ ਹੋਵੇ ਤਾਂ ਧੀ ਖ਼ਾਤਰ ਜਮਾ ਰਖੇ। ਗਲ ਕੀ, ਧੀ ਨੂੰ ਪੂਰਨ ਵਿਸ਼ਵਾਸ ਹੋਵੇ ਕਿ ਉਹਦਾ ਪਿਤਾ ਇਕ ਅਜੇਹਾ ਮਿੱਤਰ ਹੈ ਜਿਹੜਾ ਹਰ ਇਕ ਗਲ ਨੂੰ ਧੀ ਦੀ ਖ਼ੁਸ਼ੀ ਤੋਂ ਵਾਰ ਸਕਦਾ ਹੈ। ਜੇ ਕੋਈ ਗ਼ਲਤੀ ਕਰ ਬੈਠੇ ਤਾਂ ਵੀ ਪਿਤਾ ਨੂੰ ਦਸ ਦੇਵੇ, ਕਿਉਂਕਿ ਓਹੀ ਇਕ ਉਹਦਾ ਐਸਾ ਮਿੱਤਰ ਹੈ, ਜਿਹੜਾ ਉਹਦੀ ਪੂਰਨ ਦਿਲਚਸਪੀ ਨਾਲ ਸਹਾਇਤਾ ਕਰ ਸਕਦਾ ਹੈ, ਹਰ ਔਕੜ ਵਿਚੋਂ ਛੁੜਾ ਸਕਦਾ ਹੈ। ਹਰ ਗਲ ਵਿਚ ਪਿਤਾ ਨੂੰ ਆਪਣੀ ਉਲਾਦ ਦੀ ਖ਼ੁਸ਼ੀ ਪਰਵਾਨ ਹੋਣੀ ਚਾਹੀਦੀ ਹੈ। ਲੋਕ-ਲਜਿਆ, ਜਾਂ ਜ਼ਾਤੀ ਮਨ ਦੇ ਝੁਕਾਵਾਂ, ਤੇ ਤਅੱਸਬਾਂ ਦੇ ਵਸ ਹੋ ਕੇ ਉਲਾਦ ਦੇ ਜੀਵਨ ਕਟੋਰੇ ਵਿਚ ਕੁੜੱਤਨ ਨਹੀਂ ਮਿਲਾਣੀ ਚਾਹੀਦੀ। ਮਿੱਤਰ ਬਣ ਕੇ ਜਿੰਨੀ ਸਹਾਇਤਾ ਬੱਚੇ ਮੰਗਣ, ਓਨੀ ਦਿਤੀ ਜਾਏ, ਬਾਕੀ ਆਪਣੀ ਜ਼ਿੰਦਗੀ ਨੂੰ ਜੀਕਰ ਬੱਚੇ ਢਾਲਣਾ ਚਾਹੁਣ, ਉਹਨਾਂ ਨੂੰ ਖੁਲ੍ਹ ਹੋਣੀ ਚਾਹੀਦੀ ਹੈ, ਗ਼ਲਤੀਆਂ ਕਰਨ ਦੀ ਵੀ ਖੁਲ੍ਹ ਹੋਣੀ ਚਾਹੀਦੀ ਹੈ। ਮਾਪਿਆਂ ਦਾ ਫ਼ਰਜ਼ ਏਨਾ ਹੈ ਕਿ ਉਹ ਆਪਣੀ ਸਿਆਣਪ, ਤਜਰਬੇ ਤੇ ਮਿਸਾਲ ਨਾਲ ਆਪਣੀ ਉਲਾਦ ਦੀਆਂ ਰੁਚੀਆਂ ਚੰਗੀਆਂ ਬਣਾ ਦੇਣ।

ਹਰ ਪਿਓ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਧੀਆਂ ਵਿਆਹੀਆਂ ਹੀ ਜਾਣੀਆਂ ਹਨ, ਏਸ ਮੁੰਡੇ ਨਾਲ ਨਹੀਂ, ਤਾਂ ਉਸ ਨਾਲ। ਜਦੋਂ ਧੀਆਂ ਜ਼ਰਾ ਕੁ ਸਿਆਣੀਆਂ ਹੋ ਜਾਣ ਤਾਂ ਆਪਣੇ ਘਰ ਵਿਚ ਆਪਣੇ ਮਿਤਰਾਂ ਦੇ ਚੰਗੇ ਚਾਲਚਲਣ ਵਾਲੇ ਮੁੰਡਿਆਂ ਨੂੰ ਸਦਣਾ ਤੇ ਰਲ ਮਿਲ ਕੇ ਬਹਿਣ ਖਲੋਣ ਖੇਡਣ ਦਾ ਅਵਸਰ ਦੇਣਾ ਚਾਹੀਦਾ ਹੈ। ਪਰ ਮਾਪਿਆਂ ਦੀ ਹਿਤੂ ਅਖ ਸਦਾ ਚੁਕੰਨੀ ਰਹਿਣੀ ਚਾਹੀਦੀ ਹੈ। ਆਪਣੇ ਬਚਿਆਂ ਨੂੰ ਨਾਲ

ਲਿਜਾ ਕੇ ਮਿਤਰਾਂ ਦੇ ਘਰੀਂ ਜਾਣਾ ਚਾਹੀਦਾ ਹੈ, ਤੇ ਜਦੋਂ ਵੇਖੋ ਕਿ ਕਿਤੇ ਰੁਚੀ ਪੈਦਾ ਹੋ ਰਹੀ ਹੈ, ਤਾਂ ਉਸ ਸੰਬੰਧੀ ਪੂਰੀ ਇਤਲਾਹ, ਪੂਰੀ ਜ਼ਿਮੇਂਵਾਰੀ ਆਪਣੀ ਧੀ ਨੂੰ ਸਮਝਾ ਦੇਣੀ ਚਾਹੀਦੀ ਹੈ। ਇਕ ਸਿਆਣਾ ਪਿਤਾ ਆਪਣੀ ਧੀ ਨੂੰ ਬਿਨਾਂ ਆਜ਼ਾਦੀ ਖੋਹੇ ਦੇ ਇਕ ਚੰਗੇ ਦਾਇਰੇ ਵਿਚ ਮਹਿਦੂਦ ਰਖ ਸਕਦਾ ਹੈ। ਪਿਆਰ ਕਰਨਾ ਕੋਈ ਪਾਪ ਨਹੀਂ, ਸਗੋਂ ਜ਼ਿੰਦਗੀ ਦੀ ਲਾਟਰੀ-ਟੋਕਰੀ ਵਿਚ ਹਥ ਭਰਨ ਲਗਿਆਂ ਸਿਆਣੀਆਂ ਸੁਣੋਂ'ਤਾਂ ਸੁਟਣ ਵਾਲਾ ਹੈ। ਸਿਖੇ ਹੋਏ ਮਨਾਂ ਲਈ ਪਿਆਰ ਨਾਲੋਂ ਚੰਗੇਰਾ ਰਹਿਬਰ ਹੋਰ ਕੋਈ ਨਹੀਂ। ਮਾਪੇ ਧੀਆਂ ਦੇ ਮਨ ਨੂੰ ਸੁਸਿਖਸ਼ਤ ਕਰਨ ਵਿਚ ਸਾਰਾ ਜਤਨ ਲਾ ਦੇਣ, ਫੇਰ ਬਿਲਕੁਲ ਨਾ ਡਰਨ, ਪਿਆਰ ਸਭ ਤੋਂ ਚੰਗਾ ਰਸਤਾ ਦਸਣ ਵਾਲਾ ਹੈ।

ਸਾਡੀ ਪ੍ਰਚਲਤ ਸਭਿਅਤਾ ਦੀ ਕਮਜ਼ੋਰੀ ਇਹੀ ਹੈ ਕਿ ਅਸੀਂ ਵਿਦਿਆ ਦੇਣਾ ਤੇ ਮਨਜ਼ੂਰ ਕਰ ਲਿਆ ਹੈ, ਪਰ ਜ਼ਿਮੇਂਵਾਰੀ ਨਹੀਂ ਦਿਤੀ, ਨਾ ਸਮਝਾਈ ਹੈ। ਕੋਈ ਪੜ੍ਹੀ ਲਿਖੀ ਹਿੰਦੁਸਤਾਨੀ ਲੜਕੀ ਕਦੇ ਖ਼ਰਾਬ ਨਾ ਹੋਵੇ, ਜੇ ਉਹਦੇ ਤੇ ਉਹਦੇ ਮਾਪਿਆਂ ਵਿਚਾਲੇ ਪੂਰਾ ਸਮਝੌਤਾ ਹੋਵੇ। ਮੈਂ ਇਕ ਲੜਕੀ ਨੂੰ ਜਾਣਦਾ ਹਾਂ, ਜਿਸ ਨੂੰ ਮਾਪਿਆਂ ਨੇ ਕਾਲਜ ਵਿਚ ਭੇਜਿਆ ਹੈ। ਓਥੇ ਉਸ ਦਾ ਇਕ ਚੰਗੇ ਰੁਜ਼ਗਾਰ ਵਾਲੇ ਜ਼ਿਮੇਂਵਾਰ ਮੁੰਡੇ ਨਾਲ ਪਿਆਰ ਹੋ ਗਿਆ। ਸਿਰਫ਼ ਗੋਤ ਗਾਤ ਦੇ ਮਿਲਣ ਜਾਂ ਨਾ ਮਿਲਣ ਦੇ ਖ਼ਿਆਲੋਂ ਮਾਪੇ ਏਸ ਕੁੜਮਾਈ ਦੀ ਆਗਿਆ ਨਹੀਂ ਦੇ ਰਹੇ। ਕੁੜੀ ਬੜੇ ਮਜ਼ਬੂਤ ਜਜ਼ਬਿਆਂ ਵਾਲੀ ਹੈ, ਬੜੀ ਨਿਢਾਲ ਹੋ ਰਹੀ ਹੈ। ਐਸੀ ਦਸ਼ਾ ਵਿਚ ਲੜਕੇ ਲੜਕੀਆਂ ਕਈ ਗ਼ਲਤ ਕਦਮ ਚੁਕ ਲੈਂਦੇ ਹਨ।

ਏਸ ਲਈ ਜ਼ਰੂਰੀ ਹੈ ਕਿ ਮਾਪੇ ਏਸ ਮਾਮਲੇ ਨੂੰ ਬੜੀ ਹਮਦਰਦੀ ਤੇ ਸਿਆਣਪ ਨਾਲ ਵਿਚਾਰ ਕਰਨ। ਬੜੀ ਗਹੁ-ਯੋਗ ਸੂਰਤ ਬਣ ਗਈ ਹੈ। ਸਾਨੂੰ ਆਪਣੀ ਉਲਾਦ ਸੰਬੰਧੀ ਆਪਣੀਆਂ ਆਸਾਂ ਵਿਚ ਲੋੜ ਅਨੁਸਾਰ ਤਬਦੀਲੀ ਕਰਨੀ ਚਾਹੀਦੀ ਹੈ। ਇਹ ਬੁਰਾਈ ਅਖ਼ਬਾਰਾਂ ਵਿਚ ਆਪਣੀ ਅਧੋਗਤੀ ਦਾ ਢੰਡੋਰਾ ਦੇਣ ਜਾਂ ਇਸਤ੍ਰੀ-ਸਿਖਿਆ ਨੂੰ ਨਿੰਦਣ ਨਾਲ ਦੂਰ ਨਹੀਂ ਹੋ ਸਕਦੀ। ਇਹ ਤਦੇ ਦੂਰ ਹੋਵੇਗੀ ਜੇ ਮਾਪੇ ਆਪਣੀ ਉਲਾਦ ਨਾਲ ਆਪਣਾ ਫ਼ਰਜ਼ ਵਧੇਰੇ ਅਕਲ ਤੇ ਮਿਹਨਤ ਨਾਲ ਨਿਭਾਉਣਾ ਸਿਖਣਗੇ।

# ਆਪਣੀ ਪੁਤ੍ਰੀ ਨੂੰ ਵਿਸ਼ਵਾਸ ਵਿਚ

ਤੁਸੀਂ ਹੁਣ ਆਪਣੀ ਉਮਰ ਦਾ ਚੌਧਵਾਂ ਵਰ੍ਹਾ ਖ਼ਤਮ ਕੀਤਾ ਤੇ ਜੀਵਨ-ਮੰਦਰ ਦੀ ਇਕ ਵਿਸ਼ੇਸ਼ ਮੰਜ਼ਲ ਉਤੇ ਪੈਰ ਧਰਿਆ ਹੈ।

ਤੁਸੀਂ ਇਸ ਅਨੂਪਮ ਮੰਦਰ ਦੀ ਕਿਹੜੀ ਉਚਾਈ ਤਕ ਪਹੁੰਚ ਸਕੋਗੇ – ਇਹ ਨਿਰਭਰ ਹੈ ਇਸ ਤੇ ਕਿ ਤੁਸੀਂ ਆਪਣੀ ਹੁਣ ਵਾਲੀ ਮੰਜ਼ਲ ਤੋਂ ਕੀ ਕੁਝ ਸਿਖਦੇ ਤੇ ਕਿੰਨੀ ਕੁ ਸਮ੍ਰਥਾ ਹਾਸਲ ਕਰਦੇ ਹੋ।

ਤੁਸੀਂ ਸਮਝੋ, ਜੀਵਨ-ਮੰਦਰ ਇਕ ਬੜੀ ਉੱਚੀ ਇਮਾਰਤ ਹੈ, ਜਿਸ ਦੀਆਂ ਕਈ ਮੰਜ਼ਲਾਂ ਹਨ। ਹਰੇਕ ਮੰਜ਼ਲ ਦੇ ਕਮਰਿਆਂ ਵਿਚ ਹਥਿਆਰ, ਪੁਸਤਕਾਂ ਤੇ ਹੋਰ ਵਸੀਲੇ ਰਖੇ ਹਨ। ਜਿਹੜਾ ਕੋਈ ਇਕ ਪੌੜੀ ਚੜ੍ਹ ਕੇ ਉਪਰਲੀ ਮੰਜ਼ਲ ਤੇ ਪਹੁੰਚਦਾ ਹੈ, ਉਸ ਨੂੰ ਠਹਿਰ ਕੇ ਹੋਰ ਉਪਰਲੀ ਮੰਜ਼ਲ ਦੀ ਚੜ੍ਹਾਈ ਲਈ ਤਿਆਰੀ ਕਰਨੀ ਪੈਂਦੀ ਹੈ। ਜੋ ਉਪਰ ਹੈ ਉਸ ਸੰਬੰਧੀ ਗਿਆਨ ਏਥੋਂ ਮਿਲਦਾ ਹੈ। ਕਿਤਾਬਾਂ ਨਾਲ ਅਲਮਾਰੀਆਂ ਭਰੀਆਂ ਹਨ, ਕਈਆਂ ਦੇ ਤਜਰਬੇ ਕਥਨ ਕੀਤੇ ਹੋਏ ਹਨ, ਸਰੀਰਕ ਸਮ੍ਰਥਾ ਵਧਾਣ ਲਈ ਜਿਮਨੇਜ਼ੀਅਮ ਖੁਲ੍ਹੇ ਹਨ, ਪੁਛ-ਗਿਛ ਦੇ ਕਮਰਿਆਂ ਵਿਚ ਬੜੇ ਸਿਆਣੇ ਸਿਆਣੇ ਸਲਾਹਕਾਰ ਬੈਠੇ ਹਨ। ਬਕਾਇਦ

ਦੂਰ ਕਰਨ ਲਈ ਆਰਾਮ ਕਮਰੇ ਤੇ ਤਬੀਅਤ ਦੇ ਖੇੜੇ ਲਈ ਖੇਡਾਂ ਹਨ, ਸੰਗੀਤ ਹੈ, ਸਾਜ਼ ਹਨ, ਹਾਸਾ ਹੈ, ਤਮਾਸ਼ਾ ਹੈ।

ਪਰ ਮਨੋਰਥ ਉਪਰਲੀ ਮੰਜ਼ਲ ਦੀ ਵਾਕਫ਼ੀਅਤ ਤੇ ਉਤਾਂਹ ਜਾਂਦੀਆਂ ਉਚੇਰੇ ਹੁੰਦੇ ਜਾਂਦੇ ਡੰਡਿਆਂ ਵਾਲੀਆਂ ਪੌੜੀਆਂ ਉਤੇ ਚੜ੍ਹ ਸਕਣ ਦੀ ਸਮ੍ਰਥਾ ਹਾਸਲ ਕਰਨਾ ਹੈ।

ਜਿਹੜਾ ਕੋਈ ਆਪਣਾ ਸਮਾਂ ਆਰਾਮ-ਕਮਰਿਆਂ, ਖੇਡ ਤਮਾਸ਼ੇ ਵਿਚ ਹੀ ਗੁਜ਼ਾਰ ਦੇਂਦਾ ਹੈ, ਤੇ ਉਪਰਲੀ ਮੰਜ਼ਲ ਦੇ ਨਕਸ਼ੇ ਦਾ ਮੁਤਾਲਿਆ ਨਹੀਂ ਕਰਦਾ, ਉਹ ਉਪਰ ਨਹੀ ਚੜ੍ਹ ਸਕਦਾ, ਉਸ ਦੇ ਕੋਲੋਂ ਕਈ ਸਾਥੀ ਤੁਰ ਜਾਂਦੇ ਹਨ, ਕਈ ਹੇਠੋਂ ਹੋਰ ਆ ਮਿਲਦੇ ਹਨ, ਉਹ ਵੀ ਲੰਘ ਜਾਂਦੇ ਹਨ, ਤੇ ਉਹ ਉਥੇ ਬੇ-ਕਾਰ, ਬੇ-ਸੁਆਦ ਤੇ ਬੇ-ਸਤਕਾਰ ਜਿਹਾ ਫਿਕੇ ਹਾਸੇ ਹਸਦਾ ਆਪਣਾ ਸਮਾਂ ਮੁਕਾ ਦੇਂਦਾ ਹੈ। ਜ਼ਿੰਦਗੀ ਦੀ ਅਖੀਰਲੀ ਨੌਬਤ ਵਜ ਪੈਂਦੀ ਹੈ, ਉਸ ਦੇ ਕਈ ਸਾਥੀ ਦਸ ਦਸ ਮੰਜ਼ਲਾਂ ਉਤਾਂਹ ਚੜ੍ਹ ਜਾਂਦੇ ਹਨ, ਪਰ ਉਹ ਹੇਠਲੀ ਮੰਜ਼ਲ ਉਤੇ ਹੀ ਸ਼ਰਮਾਂਦਾ ਰਹਿ ਜਾਂਦਾ ਹੈ।

ਮੇਰੀ ਪੁਤਰੀ, ਜੀਵਨ-ਮੰਦਰ ਦੀਆਂ ਮੰਜ਼ਲਾਂ ਦਾ ਭਾਵ ਸਮਝ ਗਈ ਹੋਵੇਗੀ। ਮੈਂ ਕਹਿ ਰਿਹਾ ਸਾਂ ਕਿ ਤੁਸੀਂ ਚੌਦਾਂ ਪੌੜੀਆਂ ਚੜ੍ਹ ਕੇ ਜਿਸ ਮੰਜ਼ਲ ਉਤੇ ਪਹੁੰਚੇ ਹੋ ਉਹ ਬੜੀ ਵਿਸ਼ੇਸ਼ ਹੈ। ਇਸ ਮੰਜ਼ਲ ਤੇ ਤੁਸਾਂ ਚਾਰ ਵਰ੍ਹੇ ਹੋਰ ਅਟਕਣਾ ਹੈ, ਫੇਰ ਤੁਸੀਂ ਇਸ ਤੋਂ ਅਗੇਰੀ ਮੰਜ਼ਲ ਤੇ ਪਹੁੰਚੋਗੇ। ਉਸ ਮੰਜ਼ਲ ਤੋਂ ਅਗੇਰੇ ਨਾ ਚੜ੍ਹਾਈ ਏਡੀ ਔਖੀ ਰਹਿ ਜਾਂਦੀ ਹੈ, ਤੇ ਨਾ ਸਰੀਰਕ ਤਬਦੀਲੀਆਂ ਕੋਈ ਵਿਘਨ ਪਾਂਦੀਆਂ ਹਨ। ਤਬੀਅਤ ਵਿਚ ਠਰੰਮਾ ਵੀ ਵਧ ਜਾਂਦਾ ਹੈ, ਤੇ ਸੁਰਤੀਆਂ ਵਿਚ ਜੁਆਰ-ਭਾਟਾ ਵੀ ਏਨਾ ਨਹੀਂ ਰਹਿੰਦਾ।

ਜੇ ਤੁਸਾਂ ਆਪਣੇ ਇਹ ਚਾਰ ਸਾਲ ਸਿਆਣੀ ਤਰ੍ਹਾਂ ਲੰਘਾ ਲਏ ਤਾਂ ਜ਼ਿੰਦਗੀ ਤੁਹਾਡੇ ਲਈ ਕੋਈ ਗੁੰਝਲ ਨਹੀਂ ਰਹੇਗੀ, ਨਾ ਔਖੀ ਜਿਹੀ ਕਸ਼ਮਕਸ਼; ਤੇ ਜੇ ਤੁਸਾਂ ਇਹਨਾਂ ਵਰ੍ਹਿਆਂ ਵਿਚ ਲੋੜੀਂਦੀ ਸ੍ਰੀਰਕ ਸਮ੍ਰਥਾ ਵੀ ਪ੍ਰਾਪਤ ਕਰ ਲਈ ਤਾਂ ਕਦੇ ਉਤਾਂਹ ਚੜ੍ਹਦਿਆਂ ਤੁਹਾਡੀਆਂ ਲਤਾਂ ਨਹੀਂ ਫੁਲਣਗੀਆਂ, ਨਾ ਦਿਲ ਧੜਕੇਗਾ।

ਇਹ ਚਾਰ ਵਰ੍ਹੇ ਤੁਹਾਡੇ ਸਰੀਰਕ, ਮਾਨਸਕ ਤੇ ਆਤਮਕ ਤਾਕਤ

ਇਕੱਠੀ ਕਰਨ ਦੇ ਹਨ। ਇਹੀ ਵਰ੍ਹੇ ਹਨ ਜਿਨ੍ਹਾਂ ਵਿਚ ਬੇ-ਪਰਵਾਹ ਤੇ ਨਿਰ-ਆਦਰਸ਼ ਲੜਕੇ ਲੜਕੀਆਂ ਆਪਣਾ ਸਾਰਾ ਅੱਗਾ ਨਿਰਾਸ਼ ਕਰ ਲੈਂਦੇ ਹਨ।

ਤੁਹਾਡੀ ਉਮਰ ਤੋਂ ਇਕ ਦੋ ਵਰ੍ਹੇ ਪਹਿਲਾਂ ਵੀ ਕਈ ਕੁੜੀਆਂ ਏਥੇ ਪਹੁੰਚ ਜਾਂਦੀਆਂ ਹਨ ਜਿਥੇ ਤੁਸੀਂ ਅਜ ਪਹੁੰਚੇ ਹੋ, ਪਰ ਏਥੇ ਪਹੁੰਚ ਕੇ ਸਭ ਨੂੰ ਖੜੋਣਾ ਪੈਂਦਾ ਤੇ ਆਪਣੇ ਅੰਦਰੋਂ ਪੈਦਾ ਹੋਈਆਂ ਕਈ ਨਵੀਆਂ ਰੁਚੀਆਂ, ਨਵੀਆਂ ਖ਼ਾਹਿਸ਼ਾਂ ਤੇ ਸਰੀਰ ਵਿਚ ਅਨੋਖੇ ਉਠਾਆਂ ਨੂੰ ਆਲੇ ਦੁਆਲੇ ਦੀਆਂ ਆਸਾਂ ਨਾਲ ਤੋਲਣਾ ਪੈਂਦਾ ਹੈ।

ਅਜੇ ਤਕ ਤੁਸੀਂ ਆਪਣੇ ਘਰ ਨੂੰ ਜ਼ਿੰਦਗੀ ਦਾ ਕੇਂਦਰ ਸਮਝਦੇ ਤੇ ਮੇਰੀਆਂ ਇਛਾਵਾਂ ਨੂੰ ਆਪਣੀ ਜ਼ਿੰਦਗੀ ਦੇ ਹੁਕਮ ਮੰਨਦੇ ਰਹੇ ਹੋ। ਪਰ ਹੁਣ ਤੁਸਾਂ ਕਈ ਹੋਰਨਾਂ ਦੇ ਘਰਾਂ ਨਾਲ ਆਪਣੇ ਘਰ ਦਾ ਮੁਕਾਬਲਾ ਕਰ ਲਿਆ ਹੈ — ਆਪਣੇ ਘਰ ਨੂੰ ਕਈਆਂ ਨਾਲੋਂ ਚੰਗਾ ਤੇ ਕਈਆਂ ਨਾਲੋਂ ਮੰਦਾ ਵੇਖ ਲਿਆ ਹੈ। ਹੁਣ ਤੁਸਾਂ ਹੋਰ ਆਦਮੀ ਇਸਤ੍ਰੀਆਂ ਵੀ ਵੇਖੇ ਹਨ। ਉਹਨਾਂ ਦੇ ਮੁਕਾਬਲੇ ਵਿਚ ਨਾ ਮੈਂ ਤੇ ਨਾ ਤੁਹਾਡੀ ਮਾਤਾ ਜੀ ਤੁਹਾਨੂੰ ਜ਼ਿੰਦਗੀ ਦੇ ਮੁਕੰਮਲ ਨਮੂਨੇ ਭਾਸੇ ਹਨ। ਤੁਸਾਂ ਵੇਖ ਲਿਆ ਹੈ ਕਿ ਅਸੀਂ ਦੋਵੇਂ ਵੀ ਹੋਰਨਾਂ ਵਾਂਗ ਮਿੱਟੀ ਦੇ ਬਣੇ ਹੋਏ ਹਾਂ। ਹੁਣ ਸਾਡੀਆਂ ਕਈ ਗਲਾਂ ਤੁਹਾਨੂੰ ਪੁਰਾਣੀਆਂ, ਬੇ-ਦਲੀਲ, ਤੇ ਬੇ-ਮੌਕਾ ਜਾਪਦੀਆਂ ਹਨ।

ਤੁਸੀਂ ਸਚੇ ਹੋ। ਤੁਹਾਡੀ ਆਤਮਾ ਸਾਡੇ ਨਾਲੋਂ ਨਵੀਂ ਹੈ। ਜੋ ਤੁਹਾਡੀਆਂ ਅੱਖਾਂ ਵਿਚ ਹੈ, ਉਹ ਹੁਣ ਸਾਡੀਆਂ ਵਿਚ ਨਹੀਂ ਆ ਸਕਦਾ। ਅਸੀਂ ਉਸ ਥਾਂ ਨਹੀਂ ਖਲੋਤੇ ਜਿਥੇ ਤੁਸੀਂ ਹੋ। ਮੈਂ ਕਦੇ ਆਪਣੀਆਂ ਮਨਾ-ਹੀਆਂ ਨਾਲ ਤੁਹਾਡੀ ਖਿਲਰਦੀ ਆਤਮਾ ਨੂੰ ਸੁਕੇੜਨਾ ਨਹੀਂ ਚਾਂਹਦਾ। ਤੁਹਾਡੇ ਅੰਦਰ ਆਤਮਾ ਤਕੜੀ ਤੇ ਖ਼ੁਦ-ਮੁਖ਼ਤਾਰ ਹੋ ਰਹੀ ਹੈ। ਮੈਂ ਇਸ ਦੇ ਰਾਹ ਵਿਚ ਨਹੀਂ ਖੜੋਵਾਂਗਾ।

ਪਰ ਮੈਂ ਤੁਹਾਨੂੰ ਪਿਆਰ ਕਰਦਾ ਹਾਂ। ਮੈਂ ਸਮਝਦਾ ਹਾਂ, ਹੁਣ ਮੈਂ ਤੁਹਾਡੇ ਰਾਹੀਂ ਜੀਊ ਰਿਹਾ ਹਾਂ। ਤੁਹਾਡੀ ਸ਼ੁਹਰਤ, ਤੁਹਾਡੀ ਸਮੂਥਾ, ਮੇਰੀਆਂ ਹਨ। ਮੈਂ ਜਦੋਂ ਤੁਹਾਡੇ ਵਾਲੀ ਮੰਜ਼ਲ ਉਤੇ ਸਾਂ, ਮੈਂ ਚੋਖਾ ਵਕਤ ਜ਼ਾਇਆ ਕੀਤਾ ਸੀ, ਕਈ ਗ਼ਲਤ ਅਨੁਮਾਨ ਲਾਏ ਸਨ, ਕਈ ਚੰਗੇ ਮੌਕੇ ਹਥੋਂ ਗੁਆਏ ਕੇ ਕਈ ਮਾੜੇ ਮੌਕਿਆਂ ਵਿਚ ਆਪਣੇ ਆਪ ਨੂੰ ਫਸਾਇਆ ਸੀ, ਕਿਉਂਕਿ

ਮੈਨੂੰ ਆਪਣੇ ਸਨੇਹੀ ਪਿਤਾ ਦੀ ਸਲਾਹ ਪ੍ਰਾਪਤ ਨਹੀਂ ਸੀ ।

ਮੈਂ ਤੁਹਾਨੂੰ ਯਕੀਨ ਦੁਆਣਾ ਚਾਹੁੰਦਾ ਹਾਂ ਕਿ ਹੁਣ ਤੁਹਾਨੂੰ ਮੈਂ ਆਪਣੀ ਪੁਤ੍ਰੀ ਨਹੀਂ, ਆਪਣਾ ਹੀ ਵਧਾ ਸਮਝਦਾ ਹਾਂ। ਏਸ ਲਈ ਚਾਹੁੰਦਾ ਹਾਂ ਕਿ ਆਪਣਾ ਜੀਵਨ-ਤਜਰਬਾ ਤੁਹਾਡੇ ਮਨ ਦਾ ਭਾਗ ਬਣਾ ਦਿਆਂ

ਤੁਹਾਡੀ ਦਿਲਚਸਪੀ ਮੈਂ ਵਧਦੀ ਵੇਖ ਰਿਹਾ ਹਾਂ। ਘਰੋਂ ਬਾਹਰ ਕਈ ਇਸਤ੍ਰੀ, ਕੁੜੀਆਂ, ਮੁੰਡੇ, ਆਦਮੀ ਤੁਹਾਡੇ ਧਿਆਨ ਦੇ ਪਾਤਰ ਹਨ। ਤੁਸੀਂ ਹੁਣ ਡਾਕ ਵੀ ਉਡੀਕਦੇ ਹੋ। ਸਾਡੀ ਸੁਹਬਤ ਨਾਲੋਂ ਹੁਣ ਤੁਸੀਂ ਸਹੇਲੀਆਂ ਤੇ ਹਮ-ਉਮਰ ਲੜਕਿਆਂ ਦੀ ਸੁਹਬਤ ਵਿਚ ਜ਼ਿਆਦਾ ਖ਼ੁਸ਼ ਰਹਿੰਦੇ ਹੋ ।

ਇਹ ਕੁਦਰਤੀ ਤੇ ਬਿਲਕੁਲ ਠੀਕ ਹੈ। ਇਸ ਘਰ ਦਾ ਵਾਤਾਵਰਨ ਜਿਹੜੀਆਂ ਰੁਚੀਆਂ ਤੁਹਾਡੇ ਵਿਚ ਪਾ ਸਕਦਾ ਸੀ, ਉਹ ਪੈ ਗਈਆਂ ਹਨ। ਇਹਨਾਂ ਰੁਚੀਆਂ ਦਾ ਅਭਿਆਸ ਤੇ ਇਹਨਾਂ ਦੀ ਪ੍ਰੀਖਿਆ ਬਾਹਰ ਹੀ ਹੋ ਸਕਦੀ ਹੈ। ਤੁਸੀਂ ਜੰਮ ਜੰਮ ਦੁਨੀਆਂ ਨੂੰ ਵੇਖੋ, ਪਰਖੋ ਟੋਹੋ, ਛੋਡੋ, ਅਪਣਾਓ – ਇਹ ਤੁਹਾਡਾ ਹਕ ਹੈ।

ਪਰ ਆਪਣਾ ਮਨੋਰਥ ਸਦਾ ਸਾਹਮਣੇ ਰਖਣਾ ਕਿ ਉਤਲੀ ਮੰਜ਼ਲ ਲਈ ਗਿਆਨ ਤੇ ਸਮਰਥਾ ਹਾਸਲ ਕਰਨੇ ਹਨ।

ਆਪਣੇ ਉਸਤਾਦਾਂ ਤੇ ਮੇਰੇ ਘਰ ਆਉਣ ਵਾਲੇ ਟਬਰਦਾਰ ਆਦਮੀਆਂ ਨਾਲ ਕੋਈ ਖੁਲ੍ਹ ਨਹੀਂ ਲੈਣੀ। ਜਿਸ ਨਾਲ ਤੁਹਾਡਾ ਵਿਆਹ ਨਹੀਂ ਹੋ ਸਕਦਾ, ਅਦਬ, ਲਿਹਾਜ਼ ਤੇ ਪ੍ਰਸੰਸਾ ਦੇ ਰਿਸ਼ਤੇ ਤੋਂ ਵਧੀਕ ਉਸ ਦੇ ਨੇੜੇ ਨਾ ਜਾਓ। ਇਸ ਤੁਹਾਡੀ ਉਮਰ ਵਿਚ ਜਜ਼ਬੇ ਬੜੇ ਕੋਮਲ ਹੁੰਦੇ ਹਨ, ਬੜੀ ਛੇਤੀ ਪ੍ਰਭਾਵਤ ਹੁੰਦੇ ਹਨ, ਬੜੀ ਜਲਦੀ ਪ੍ਰਸੰਸਾ, ਖ਼ੁਸ਼ਾਮਦ, ਤੇ ਹਮਦਰਦੀ ਦੇ ਅਸਰ ਹੇਠਾਂ ਆ ਜਾਂਦੇ ਹਨ। ਇਹਨਾਂ ਉਤੇ ਬਹੁਤਾ ਭਾਰ ਨਾ ਪਾਓ। ਇਹ ਬੜੀ ਛੇਤੀ ਗੁੰਮਰਾਹ ਹੋ ਸਕਦੇ ਹਨ। ਹਰੇਕ ਵਿਆਹੇ ਹੋਏ, ਵਡੀ ਉਮਰ ਦੇ ਆਦਮੀ ਦੀ ਉਚੇਚੀ ਪ੍ਰਸੰਸਾ ਨੂੰ ਬੜੀ ਅਹਿਤਿਆਤ ਨਾਲ ਲਵੋ। ਅਨੇਕਾਂ ਹੋਣਹਾਰ ਕੁੜੀਆਂ ਸਿਰਫ਼ ਏਸ ਕਰਕੇ ਕਿਤੇ ਨਹੀਂ ਪਹੁੰਚ ਸਕੀਆਂ ਕਿ ਉਹਨਾਂ ਦੇ ਅਣਬਣੇ ਅੱਲੇ ਜਜ਼ਬਿਆਂ ਨੂੰ ਕਿਸੇ ਵਡੇਰੇ ਆਦਮੀ ਨੇ ਸਿਰਫ਼

ਨਿੱਜੀ ਜਜ਼ਬਾਤੀ ਤਸੱਲੀ ਲਈ ਉਕਸਾਇਆ, ਤੇ ਚੂੰਕਿ ਉਹਨਾਂ ਦਾ ਕੋਈ ਰਿਸ਼ਤਾ ਬਣ ਨਹੀਂ ਸੀ ਸਕਦਾ, ਇਸ ਲਈ ਜਜ਼ਬਾਤੀ ਦੌਲਤ ਐਵੇਂ ਬਰਬਾਦ ਹੋ ਗਈ।

ਆਪਣੇ ਹਮ-ਉਮਰ ਸਾਥੀਆਂ ਨੂੰ ਵੇਖੋ, ਸਮਝੋ, ਤੇ ਉਹਨਾਂ ਵਿਚੋਂ ਆਪਣਾ ਜੀਵਨ-ਸਾਥੀ ਲਭਣ ਦਾ ਖ਼ਿਆਲ ਰਖੋ। ਪਰ ਇਹ ਮੰਜ਼ਲ ਸਾਥੀਆਂ ਨੂੰ ਵੇਖਣ ਤੇ ਸਮਝਣ ਦੀ ਹੈ, ਸਾਥੀ ਬਣਾਨ ਦੀ ਨਹੀਂ। ਅਜੇ ਤੁਸੀਂ ਆਪਣੇ ਆਪ ਨੂੰ ਨਹੀਂ ਸਮਝਦੇ, ਨਾ ਆਪਣੀਆਂ ਲੋੜਾਂ ਨੂੰ। ਅਠਾਰਾਂ ਵਰ੍ਹੇ ਬਾਅਦ ਤੁਹਾਡਾ ਆਤਮਕ ਫ਼ੋਕਸ ਟਿਕਾਣੇ ਆਵੇਗਾ। ਅਜ ਜੋ ਕੁਝ ਤੁਹਾਨੂੰ ਲਭਦਾ ਹੈ, ਮਨ ਦੇ ਹਿਲਦੇ ਸ਼ੀਸ਼ੇ ਵਿਚੋਂ ਲੱਭ ਰਿਹਾ ਹੈ। ਇਹ ਅਸਲੀਅਤ ਦਾ ਪਤਾ ਨਹੀਂ ਦੇ ਸਕਦਾ।

ਉਹ ਕੁੜੀ ਬੜੀ ਸਿਆਣੀ ਹੈ ਜਿਹੜੀ ਸਭ ਨੂੰ ਵੇਖਦੀ, ਸਭ ਨਾਲ ਬੋਲਦੀ, ਪ੍ਰਸੰਸਾ ਵੀ ਕਰਦੀ, ਪਰ ਕਿਸੇ ਨੂੰ ਆਪਣਾ ਦਿਲ ਨਹੀਂ ਦੇਂਦੀ, ਕਿਉਂਕਿ ਉਹ ਹਿਲਦੇ ਸ਼ੀਸ਼ੇ ਵਿਚੋਂ ਦਿਸੀ ਕਿਸੇ ਤਸਵੀਰ ਨੂੰ ਅਸਲੀਅਤ ਨਹੀਂ ਆਖ ਸਕਦੀ।

ਇਹ ਉਮਰ ਦਿਲ ਕੋਲੋਂ ਖਹਿੜਾ ਛੁਡਾਣ ਦੀ ਨਹੀਂ, ਜੇ ਕੋਈ ਮਾਸਟਰ ਮਿੱਠਾ ਬੋਲਿਆ ਤਾਂ ਉਸ ਨੂੰ ਚਿਠੀਆਂ ਲਿਖ ਦਿਤੀਆਂ, ਜੇ ਕਿਸੇ ਚਾਚੇ ਮਾਮੇ ਨੇ ਸਿਫ਼ਤ ਕੀਤੀ, ਤਾਂ ਉਸੇ ਦੇ ਸੁਫ਼ਨੇ ਵੇਖਦੇ ਰਹੇ। ਇਹ ਤੁਹਾਡੀ ਉਮਰ ਦਿਲ ਨੂੰ ਅਮੀਰ ਬਣਾਨ ਦੀ ਹੈ। ਜਿੰਨੀ ਜਲਦੀ ਇਸ ਨੂੰ ਦੇ ਗੁਆਓਗੇ, ਓਨਾ ਹੀ ਇਸ ਨੂੰ ਖ਼ਾਲੀ ਰਖੋਗੇ। ਇਸ ਦਿਲ ਨੂੰ ਭਰਪੂਰ ਕਰੋ, ਇਸ ਦੀ ਜੋਤਨਾ ਇਕੱਠੀ ਕਰਕੇ ਤੇ ਕਿਸੇ ਰੌਸ਼ਨ ਦਿਲ ਨਾਲ ਮਿਲਾ ਕੇ ਤੁਸੀਂ ਚਾਨਣ-ਮੁਨਾਰਾ ਬਣ ਸਕਦੇ ਹੋ। ਅਜ ਜਿਹੜਾ ਕੋਈ ਤੁਹਾਡਾ ਅਧ-ਚਾਨਣਾ ਤੇ ਅਨ-ਖਿੜਿਆ ਤੇ ਅਨ ਸੁਗੰਧਤ ਦਿਲ ਪਰਵਾਨ ਕਰਦਾ ਹੈ, ਉਸ ਦੀਆਂ ਕੀਮਤਾਂ ਦਾ ਮਿਆਰ ਨੀਵਾਂ ਹੋਵੇਗਾ।

ਇਕ ਗਲ ਹੋਰ ਯਾਦ ਰਖਣੀ। ਆਦਮੀ ਕਦੇ ਸਸਤੀਆਂ ਚੀਜ਼ਾਂ ਦਾ ਸਤਿਕਾਰ ਨਹੀਂ ਕਰਦੇ। ਜਿਹੜਾ ਦਿਲ ਬੜੀ ਛੇਤੀ ਜਿਤਿਆ ਜਾ ਸਕਦਾ ਹੈ, ਉਹ ਕਿਸੇ ਬਹਾਦਰੀ ਦਾ ਇਨਾਮ ਨਹੀਂ ਸਮਝਿਆ ਜਾਏਗਾ। ਆਦਮੀ ਭਾਵੇਂ ਚਾਹੁੰਦੇ ਇਹੀ ਹਨ ਕਿ ਜੋ ਕੁਝ ਉਹ ਇਸਤ੍ਰੀਆਂ ਕੋਲੋਂ ਮੰਗਣ ਉਹਨਾਂ ਨੂੰ ਮਿਲ ਜਾਏ, ਪਰ ਦਿਲੀ-ਪਿਆਰ ਉਹ ਉਸੇ ਨਾਲ ਹੀ ਕਰ

ਸਕਦੇ ਹਨ ਜਿਹੜੀ ਉਹਨਾਂ ਨੂੰ ਕੋਈ ਅਜੋਗ ਆਜ਼ਾਦੀ ਨਹੀਂ ਲੈਣ ਦੇਂਦੀ।

ਅਨੇਕਾਂ ਹੋਣਹਾਰ ਰਿਸ਼ਤੇ ਸਿਰਫ਼ ਇਸੇ ਲਈ ਟੁਟ ਗਏ ਕਿ ਲੜਕੀ ਨੇ ਸਮੇਂ ਤੋਂ ਪਹਿਲਾਂ ਆਜ਼ਾਦੀ ਦੇ ਦਿਤੀ। ਜਿਸ ਆਜ਼ਾਦੀ ਲਈ ਲੜਕਾ ਤਰਲੇ ਲੈ ਰਿਹਾ ਸੀ, ਉਹ ਆਜ਼ਾਦੀ ਮਿਲਣ ਉਤੇ ਉਸ ਦਾ ਦਿਲ ਅਚਾਨਕ ਫਿਰ ਗਿਆ। ਦਿਲਾਂ ਦੀ ਦੁਨੀਆਂ ਦੇ ਕਾਨੂੰਨ ਵਖਰੇ ਹਨ। ਦਿਮਾਗ਼ੀ ਇਕਰਾਰ ਇਸ ਦੁਨੀਆਂ ਵਿਚ ਨਹੀਂ ਚਲਦੇ। ਇਹ ਕਿਸੇ ਦੇ ਵਸ ਦੀ ਗਲ ਨਹੀਂ।

ਸੋ ਮੇਰੀ ਪੁਤਰੀ, ਆਪਣੇ ਦਿਲ ਨੂੰ ਕਦੇ ਆਪਣੇ ਕਾਬੂ ਵਿਚੋਂ ਬਾਹਰ ਨਾ ਜਾਣ ਦਿਓ। ਪੜ੍ਹੋ, ਲੈਕਚਰ ਸੁਣੋ, ਸਭ ਨੂੰ ਮਿਲੋ, ਖੇਡੋ, ਹਸੋ, ਗਾਵੋ, ਚਿੱਠੀਆਂ ਲਿਖੋ, ਦੌੜੋ, ਭੱਜੋ। ਜੇ ਤੁਸੀਂ ਆਪਣਾ ਦਿਲ ਚਾਰ ਵਰ੍ਹੇ ਹੋਰ ਮਜ਼ਬੂਤ ਤੇ ਸਾਬਤ ਰਖ ਸਕੇ, ਤਾਂ ਜ਼ਿੰਦਗੀ ਕੋਈ ਸੋਗੀ, ਔਖੀ ਤੇ ਬੇ-ਵਸੀ ਘਟਨਾ ਨਹੀਂ, ਇਕ ਸ਼ਾਨਦਾਰ ਹੋਣੀ ਭਰਪੂਰ ਤਜਰਬਾ ਜਾਪੇਗੀ, ਜਿਸ ਵਿਚ ਅਦਲਾ ਬਦਲੀ ਕਰਨ ਦੀ ਤੁਹਾਡੇ ਵਿਚ ਚੋਖੀ ਸਮਰਥਾ ਹੋਵੇਗੀ।

ਇਸ ਉਮਰ ਵਿਚ ਬਹੁਤਾ ਆਤਮਕ-ਵਿਕਾਸ ਲਿੰਗ-ਰੁਚੀਆਂ ਰਾਹੀਂ ਹੀ ਹੁੰਦਾ ਹੈ। ਲਿੰਗ–ਸੰਬੰਧੀ ਜੋ ਸ਼ੰਕੇ ਜਾਂ ਸਵਾਲ ਤੁਹਾਡੇ ਮਨ ਵਿਚ ਆਉਣ, ਮੈਨੂੰ ਜਾਂ ਆਪਣੀ ਮਾਤਾ ਜੀ ਨੂੰ ਬੇਸੰਕੋਚ ਦਸੋ। ਸਾਡੇ ਨਾਲੋਂ ਵਧੇਰੇ ਸ਼ੁਭ-ਇੱਛਕ ਤੁਹਾਡਾ ਕੋਈ ਨਹੀਂ ਹੋ ਸਕਦਾ ਕਿਉਂਕਿ ਸਾਡਾ ਤੁਸੀਂ ਭਾਗ ਹੋ। ਤੁਹਾਡੀ ਲੋੜ ਮੁਤਾਬਕ ਮੈਂ ਤੁਹਾਨੂੰ ਕਿਤਾਬਾਂ ਦੇਂਦਾ ਰਹਾਂਗਾ, ਪਰ ਜਿਸ ਗਲ ਦਾ ਹਲ ਤੁਸੀਂ ਇਕੱਲਿਆਂ ਨਾ ਲਭ ਸਕੋ, ਉਹ ਮੈਥੋਂ ਪੁਛ ਲਵੋ। ਜੇ ਕੋਈ ਗ਼ਲਤੀ ਵੀ ਹੋ ਜਾਵੇ, ਤਾਂ ਵੀ ਸਾਨੂੰ ਦਸ ਕੇ ਆਪਣੇ ਮਨ ਦਾ ਭਾਰ ਹੌਲਾ ਕਰ ਛਡੋ। ਕਦੇ ਗੁਨਾਹਗਾਰ ਮਹਿਸੂਸ ਕਰਨ ਦੀ ਗ਼ਲਤੀ ਨਾ ਕਰਨੀ। ਗੁਨਾਹ ਦਾ ਸਹਿਮ ਕਈ ਕੌਂਵਲਾਂ ਦੀਆਂ ਪੱਤੀਆਂ ਰੋਲ ਦੇਂਦਾ ਹੈ। ਮੇਰਾ ਵਿਸ਼ਵਾਸ ਹੈ, ਮੈਂ ਤੁਹਾਨੂੰ ਚੰਗੀਆਂ ਰੁਚੀਆਂ ਦਿਤੀਆਂ ਹਨ, ਤੇ ਮੈਨੂੰ ਤੁਹਾਡਾ ਮਾਣ ਹੈ। ਹੁਣ ਤੁਹਾਡੀ ਕੋਈ ਇਹੋ ਜਿਹੀ ਗ਼ਲਤੀ ਨਹੀਂ ਹੋ ਸਕਦੀ ਕਿ ਤੁਹਾਨੂੰ ਸ਼ਰਮਸਾਰ ਰਹਿਣਾ ਪਵੇ। ਮੈਂ ਤੁਹਾਡੀ ਹਰ ਗ਼ਲਤੀ ਦਾ ਭਾਰ ਆਪਣੇ ਸਿਰ ਲਵਾਂਗਾ ਤੇ

ਅਸੀਂ ਦੋਵੇਂ ਰਲ ਕੇ ਸਭ ਗ਼ਲਤੀਆਂ ਦੇ ਅਸਰ ਦੂਰ ਕਰ ਸਕਦੇ ਹਾਂ।

ਕਈ ਹੋਰ ਤਕਲੀਫ਼ਾਂ ਤਾਂ ਮੈਂ ਤੁਹਾਡੀਆਂ ਦੂਰ ਨਾ ਕਰ ਸਕਾਂ, ਕਿਉਂਕਿ ਜ਼ਿੰਦਗੀ ਦੀਆਂ ਬਹੁਤੀਆਂ ਲੜਾਈਆਂ ਇਕੱਲਿਆਂ ਹੀ ਲੜਨੀਆਂ ਪੈਂਦੀਆਂ ਹਨ, ਪਰ ਇਸ ਬੇ-ਲੋੜੀ ਤਕਲੀਫ਼ ਵਿਚ ਕਦੇ ਨਾ ਪੈਣਾ ਕਿ ਤੁਹਾਡਾ ਪਿਤਾ ਤੁਹਾਨੂੰ ਕੀ ਆਖੇਗਾ। ਮੈਂ ਤੁਹਾਨੂੰ ਸਦਾ ਚੰਗਾ ਹੀ ਆਖਾਂਗਾ, ਤੇ ਹਰ ਔਖੇ ਸਮੇਂ ਤੁਹਾਡੇ ਨਾਲ ਰਹਿਣਾ ਆਪਣਾ ਫ਼ਰਜ਼ ਸਮਝਾਂਗਾ।

ਹੋਰ ਵਰ੍ਹੇ ਨੂੰ ਤੁਸਾਂ ਕਾਲਜ ਵਿਚ ਜਾਣਾ ਹੈ। ਉਥੇ ਤੁਸੀਂ ਮੇਰੇ ਕੋਲੋਂ ਦੂਰ ਹੋਵੋਗੇ, ਉਥੇ ਤੁਹਾਡੀ ਜ਼ਿੰਦਗੀ ਵਿਚ ਕਈ ਹੋਰ ਨਵੇਂ ਸਵਾਲ ਤੇ ਨਵੇਂ ਆਦਮੀ ਇਸਤ੍ਰੀਆਂ ਸ਼ਾਮਲ ਹੋ ਜਾਣਗੇ। ਮੈਂ ਚਾਹੁੰਦਾ ਹਾਂ ਤੁਸੀਂ ਆਪਣੀ ਜ਼ਿੰਦਗੀ ਦਾ ਇਕ ਨਕਸ਼ਾ ਖਿਚ ਲਵੋ। ਆਪਣੇ ਸਾਥੀ ਦੀਆਂ ਸਿਫ਼ਤਾਂ ਚਿਤਾਰ ਲਵੋ, ਆਪਣੀ ਸੰਤਾਨ ਦੇ ਯੋਗ ਪਿਤਾ ਦੀ ਸਮਰਥਾ ਦਾ ਅਨੁਮਾਨ ਲਾ ਲਵੋ। ਜਿਥੇ ਕਿਤੇ ਜਜ਼ਬੇ ਹਿਲਦੇ ਵੇਖੋ, ਉਥੇ ਹੀ ਆਪਣੇ ਕੋਲੋਂ ਪੁਛ ਕਰੋ, ਕੀ ਇਹ ਮੇਰਾ ਚੰਗਾ ਸਾਥੀ ਤੇ ਮੇਰੇ ਬਚਿਆਂ ਦਾ ਚੰਗਾ ਪਿਤਾ ਬਣ ਸਕੇਗਾ? ਜੇ ਨਹੀਂ ਤਾਂ ਰਿਸ਼ਤਾ ਕਦੇ ਵਧਣ ਨਾ ਦਿਓ।

ਤੁਹਾਨੂੰ ਮਿਲਣ ਗਿਲਣ, ਤੇ ਵਿਆਹ ਕਰਨ ਦੀ ਪੂਰੀ ਆਜ਼ਾਦੀ ਹੋਵੇਗੀ। ਤੁਸੀਂ ਮੇਰੇ ਨਾਲੋਂ ਚੰਗੀ ਤਰ੍ਹਾਂ ਆਪਣੀਆਂ ਲੋੜਾਂ ਨੂੰ ਸਮਝ ਸਕਦੇ ਹੋ। ਚਾਰ ਵਰ੍ਹੇ ਹੋਰ ਆਪਣੀਆਂ ਖਿੜਦੀਆਂ, ਖਿਲਰਦੀਆਂ ਰੁਚੀਆਂ ਨੂੰ ਸ੍ਵੈ-ਕਾਬੂ ਵਿਚ ਰਖਣ ਦਾ ਜਤਨ ਕਰੋ - ਫੇਰ ਤੁਸੀਂ ਖ਼ਤਰੇ ਦੀਆਂ ਹੱਦਾਂ ਤੋਂ ਲੰਘ ਜਾਓਗੇ। ਓਦੋਂ ਮੈਂ ਤੁਹਾਡੇ ਕੋਲੋਂ ਸਲਾਹ ਪੁਛ ਕੇ ਤੁਰਨਾ ਵੀ ਅਨੋਖਾ ਨਹੀਂ ਸਮਝਾਂਗਾ। ਸਿਆਣਾ ਪੁਤਰ ਚੰਗਾ ਸਹਾਇਕ ਹੋ ਸਕਦਾ ਹੈ, ਪਰ ਸਿਆਣੀ ਪੁੜ੍ਹੀ ਨਾਲੋਂ ਚੰਗਾ ਸਲਾਹਕਾਰ ਹੋਰ ਕੋਈ ਨਹੀਂ।

ਅੰਤ ਵਿਚ ਮੈਂ ਇਕ ਬੜੀ ਲਾਭਦਾਇਕ ਗਲ ਤੁਹਾਨੂੰ ਕਹਿਣੀ ਚਾਹੁੰਦਾ ਤੇ ਇਕ ਇਕਰਾਰ ਦੇਣਾ ਤੇ ਇਕ ਲੈਣਾ ਚਾਹੁੰਦਾ ਹਾਂ। ਉਹ ਇਹ ਹੈ :

ਕਦੇ ਭੇਤਾਂ ਦੀ ਜ਼ਿੰਦਗੀ ਮਨਜ਼ੂਰ ਨਾ ਕਰਨਾ। ਤੁਸੀਂ ਇਕ ਅਮਲ ਲਈ ਫ਼ੈਸਲਾ ਕਰਦੇ ਹੋ, ਮੈਂ ਉਸ ਨਾਲ ਸਹਿਮਤ ਨਹੀਂ ਹੁੰਦਾ; ਤਾਂ ਵੀ ਮੈਂ ਜ਼ੋਰ ਨਾਲ ਕਦੇ ਨਹੀਂ ਆਖਾਂਗਾ। ਮੈਂ ਤੁਹਾਨੂੰ ਸਲਾਹ ਦਿਆਂਗਾ, ਜੇ ਤੁਸੀਂ ਮੇਰੀ ਦਲੀਲ ਦੇ ਕਾਇਲ ਹੋ ਗਏ ਤਾਂ ਮੇਰੇ ਆਖੇ ਲਗ ਜਾਣਾ, ਨਹੀਂ ਤਾਂ

ਮੈਂ ਆਪਣਾ ਇਤਰਾਜ਼ ਵਾਪਸ ਲੈ ਲਵਾਂਗਾ, ਤੇ ਇਸ ਵਾਪਸੀ ਦਾ ਭਾਰ ਕਦੇ ਤੁਹਾਡੇ ਉਤੇ ਨਹੀਂ ਪਾਵਾਂਗਾ, ਕਿਉਂਕਿ ਮੇਰੀਆਂ ਸਾਰੀਆਂ ਮਾਨਸਕ ਤਕਲੀਫ਼ਾਂ ਬਾਹਰਲੀਆਂ ਮਨਾਹੀਆਂ ਵਿਚੋਂ ਪੈਦਾ ਹੋਈਆਂ ਹਨ। ਮੈਂ ਤੁਹਾਡੇ ਜੀਵਨ ਵਿਚ ਕੋਈ ਐਸੀ ਮਨਾਹੀ ਦਾਖ਼ਲ ਨਹੀਂ ਕਰਨਾ ਚਾਹੁੰਦਾ, ਜਿਹੜੀ ਤੁਹਾਡੀ ਆਪਣੀ ਨਾ ਹੋਵੇ।

ਭੇਤੀ ਜੀਵਨ ਨਰਕੀ ਜੀਵਨ ਹੈ। ਤੁਸੀਂ ਜਿਸ ਨੂੰ ਚਾਹੋ ਖ਼ਤ ਲਿਖੋ। ਜੇ ਮੈਂ ਮਨ੍ਹਾ ਕਰਾਂ ਤਾਂ ਮੇਰੀ ਦਲੀਲ ਸੁਣੋ। ਜੇ ਨਾ ਮੰਨ ਸਕੋ ਤਾਂ ਮੈਨੂੰ ਸਾਫ਼ ਦਸ ਦਿਓ। ਮੈਂ ਇਕਰਾਰ ਕਰਦਾ ਹਾਂ ਕਿ ਪਿਤਾ ਹੋਣ ਦਾ ਭਾਵ ਮੈਂ ਜੇਲ੍ਹਰ ਹੋਣਾ ਨਹੀਂ ਸਮਝਦਾ, ਨਾ ਉਪਦੇਸ਼ਕ ਹੋਣਾ– ਮੈਂ ਤਾਂ ਪਿਤਾ ਨੂੰ ਪੁਤਰ-ਪੁਤਰੀਆਂ ਦੇ ਬਿਛ ਦਾ ਵਿਚਲਾ ਟਾਹਣ ਸਮਝਦਾ ਹਾਂ। ਜੀਵਨ-ਰਸ ਇਸ ਟਾਹਣ ਰਾਹੀਂ ਪਹੁੰਚਦਾ ਹੈ, ਪਰ ਬਿਛ ਦਾ ਖਲਾਰ ਉਸ ਦੇ ਸ਼ਾਖਾਂ ਪਤੇ ਹਨ, ਤੇ ਇਹਨਾਂ ਨੂੰ ਖਿਲਰਨੋਂ ਵਰਜਨਾ ਜੀਵਨ ਨੂੰ ਕੈਦ ਕਰਨਾ ਹੈ।

ਮੇਰੀ ਬਚੀ, ਭੇਤ ਮੈਨੂੰ ਜ਼ਿੰਦਗੀ ਦੀ ਸਿਉਂਕ ਜਾਪੇ ਹਨ। ਜਦੋਂ ਕਦੇ ਮੈਂ ਕੋਈ ਭੇਤ ਰਖਣ ਲਈ ਮਜਬੂਰ ਹੋਇਆ ਹਾਂ, ਮੇਰਾ ਜੀਵਨ ਦੁਖੀ ਰਿਹਾ ਹੈ, ਇਸ ਵਿਚ ਖੇੜਾ ਨਹੀਂ ਆ ਸਕਿਆ। ਮੈਂ ਤੁਹਾਨੂੰ ਇਸ ਮਜਬੂਰੀ ਤੋਂ ਬਚਾਣਾ ਚਾਹੁੰਦਾ ਹਾਂ। ਮੈਂ ਤੁਹਾਡਾ ਸਭ ਕੁਝ ਮਨਜ਼ੂਰ ਕਰਾਂਗਾ – ਤੁਸੀਂ ਆਪਣੇ ਪੁਸ਼ਪ- ਹਿਰਦੇ ਵਿਚ ਇਹ ਕੀੜਾ ਕਦੇ ਨਾ ਲੁਕਾਣਾ – ਤੁਹਾਡਾ ਆਪਣੀ ਪ੍ਰਕ੍ਰਿਤੀ ਅਨੁਸਾਰ ਕੀਤਾ ਕੋਈ ਕਰਮ ਮੈਨੂੰ ਸ਼ਰਮਾ ਨਹੀਂ ਸਕਦਾ – ਕਿਉਂਕਿ ਮੈਂ ਮੰਨਦਾ ਹਾਂ, ਜੋ ਕੁਝ ਤੁਸੀਂ ਹੋ, ਮੇਰਾ ਆਪਣਾ ਹੀ ਵਧਾ ਹੋ। ਤੁਹਾਡੇ ਸਾਰੇ ਕੰਮਾਂ ਦੀ ਜ਼ਿੰਮੇਵਾਰੀ ਮੇਰੀ ਆਪਣੀ ਹੈ। ਤੁਸੀਂ ਬੇ-ਭੇਤ ਜ਼ਿੰਦਗੀ ਬਸਰ ਕਰੋ। ਭੇਤ ਉਹੀ ਰਖਦਾ ਹੈ ਜਿਹੜਾ ਆਪਣੇ ਕੰਮਾਂ ਦੀ ਕੀਮਤ ਨਹੀਂ ਦੇ ਸਕਦਾ। ਕੀਮਤ ਦੇ ਕੇ ਸਦਾ ਸੁਰਖ਼ਰੂ ਰਹੋ।

# ਦਬਾਓ ਤੇ ਆਜ਼ਾਦੀ

ਇਕ ਸਿਆਣੀ ਭੈਣ ਨੇ ਅਜ ਕਲ੍ਹ ਦੀਆਂ ਕੁੜੀਆਂ ਦੇ ਰਿਵਾਜਾਂ ਬਾਰੇ ਮੈਨੂੰ ਹੇਠ ਲਿਖੇ ਇਤਰਾਜ਼ ਕੀਤੇ ਹਨ – ਮੇਰੇ ਵਿਚਾਰ ਇਹਨਾਂ ਬਾਰੇ ਇਹ ਹਨ :

## ਕੁੜੀਆਂ ਦੇ ਨੰਗੇ ਸਿਰ –

ਕੁੜੀਆਂ ਦਾ ਨੰਗਾ ਸਿਰ ਕੁਝ ਸਾਲ ਪਹਿਲੋਂ ਤਕ ਬੜਾ ਮਾੜਾ ਗਿਣਿਆਂ ਜਾਂਦਾ ਸੀ; ਪਰ ਇਸ ਵਿਚ ਬੁਨਿਆਦੀ ਮਾੜੀ ਗਲ ਤੇ ਕੋਈ ਹੈ ਨਹੀਂ। ਸਾਡੇ ਆਪਣੇ ਦੇਸ ਦੇ ਕਈ ਸੂਬੇ ਹਨ ਜਿਥੇ ਇਸਤ੍ਰੀਆਂ ਸਿਰ ਨਹੀਂ ਕਜਦੀਆਂ – ਮਦਰਾਸ, ਦਖਣ, ਬੰਗਾਲ ਆਦਿ। ਯੂਰਪ ਵਿਚ ਵੀ ਨੰਗੇ ਸਿਰ ਦਾ ਰਵਾਜ ਹੋ ਗਿਆ ਹੈ। ਅਸੀਂ ਕਿਸੇ ਮੇਮ ਦੇ ਜਾਂ ਕਿਸੇ ਮਦਰਾਸੀ ਇਸਤ੍ਰੀ ਦੇ ਨੰਗੇ ਸਿਰ ਨੂੰ ਮਾੜਾ ਨਹੀਂ ਸਮਝਦੇ, ਪਰ ਆਪਣੀ ਧੀ ਭੈਣ ਦਾ ਨੰਗਾ ਸਿਰ ਸਾਨੂੰ ਮੰਦਾ ਲਗਦਾ ਹੈ। ਅਗੇ ਸਫ਼ਰ ਦੇ ਵਸੀਲੇ ਥੋੜੇ ਸਨ, ਇਕ ਥਾਂ ਦੇ ਰਵਾਜ ਦੂਰ ਨਹੀਂ ਸਨ ਜਾਂਦੇ। ਹੁਣ

ਮੇਲ ਜੋਲ ਤੇ ਸਫ਼ਰ ਕਰਕੇ ਜੋ ਕਿਸੇ ਨੂੰ ਚੰਗਾ ਲਗਦਾ ਹੈ, ਉਹ ਆਪਣੇ ਵਿਚ ਲਿਆਉਣ ਦੀ ਕੁਦਰਤੀ ਰੀਝ ਪੈਦਾ ਹੋ ਜਾਂਦੀ ਹੈ। ਓੜਕ ਨੰਗੇ ਤੇ ਕੱਜੇ ਸਿਰ ਵਿਚ ਫ਼ਰਕ ਕੀ ਹੈ ? ਹੁਣ ਕੁੜੀਆਂ ਦੀ ਜ਼ਿੰਦਗੀ ਕੁਝ ਚੁਸਤ ਹੋ ਗਈ ਹੈ, ਇਹ ਖੇਡਦੀਆਂ ਹਨ ਦੋਹਾਂ ਹਥਾਂ ਨੂੰ ਇਕੱਠਿਆਂ ਵਰਤਣ ਵਾਲੇ ਕੰਮ ਵੀ ਕਰਦੀਆਂ ਹਨ। ਅਗੇ ਜਵਾਨ ਇਸਤ੍ਰੀਆਂ ਸਿਰਫ਼ ਇਕ ਹਥ ਦੀ ਵਰਤੋਂ ਵਾਲਾ ਕੰਮ ਹੀ ਕਰਦੀਆਂ ਸਨ, ਤਾਕਿ ਦੂਜੇ ਹਥ ਨਾਲ ਛਾਤੀ ਉਤੇ ਦੁਪੱਟਾ ਸਾਂਭਿਆ ਰਹੇ । ਹੁਣ ਜ਼ਿੰਦਗੀ ਕੁਝ ਵਖਰੀ ਹੋ ਗਈ ਹੈ। ਟੈਨਿਸ ਬੈਡਮਿੰਟਨ ਹਾਕੀ ਖੇਡਣ ਵਾਲੀਆਂ ਕੁੜੀਆਂ ਲਈ ਚੁੰਨੀ ਫਾਲਤੂ ਹੋ ਗਈ ਹੈ ।

ਜੇ ਅਸੀਂ ਮੰਗ ਕਰਦੇ ਹਾਂ ਕਿ ਸਾਡੀਆਂ ਧੀਆਂ ਸਿਰ ਕੱਜ ਕੇ ਹੀ ਰੱਖਣ, ਤਾਂ ਉਹਨਾਂ ਨੂੰ ਪਿਛਾਂਹ ਖਲੋਣਾ ਪਵੇਗਾ। ਇਹੀ ਕਾਰਨ ਹੈ ਕਿ ਸਾਡੇ ਆਖੇ ਲਗਣ ਵਾਲੀਆਂ ਸ਼ਰਮੀਲੀਆਂ ਕੁੜੀਆਂ ਹੁਣ ਪਿਛਲਾ ਨੰਬਰ ਹੋ ਗਈਆਂ ਹਨ। ਚੜ੍ਹਦੀ ਜਵਾਨੀ ਕੋਲੋਂ ਪਿਛਾਂਹ ਰਹਿਣ ਦੀ ਮੰਗ ਕਰਨੀ ਬੇਇਨਸਾਫ਼ੀ ਹੈ ।

ਸੰਤਾਨ ਦੇ ਸਨੇਹੀ ਮਾਪਿਆਂ ਨੂੰ ਮੈਂ ਸਲਾਹ ਦੇਣ ਦੀ ਅਗਿਆ ਮੰਗਦਾ ਹਾਂ ਕਿ ਉਹਨਾਂ ਗਲਾਂ ਸੰਬੰਧੀ ਜਿਨ੍ਹਾਂ ਦੀ ਅਸਲੀ ਅਖ਼ਲਾਕੀ ਕੀਮਤ ਕੋਈ ਨਹੀਂ ਆਪਣੀਆਂ ਖ਼ਾਹਿਸ਼ਾਂ ਦਾ ਦਬਾਓ ਆਪਣੀ ਸੰਤਾਨ ਉਤੇ ਨਾ ਪਾਇਆ ਜਾਵੇ। ਜੇ ਹੋਰਨਾਂ ਮੁਲਕਾਂ ਤੇ ਹੋਰਨਾਂ ਸੂਬਿਆਂ ਦੀਆਂ ਉੱਤਮ ਤੋਂ ਉੱਤਮ ਚਾਲ-ਚਲਣ ਵਾਲੀਆਂ ਇਸਤ੍ਰੀਆਂ ਨੰਗੇ ਸਿਰ ਰਹਿ ਸਕਦੀਆਂ ਹਨ, ਤਾਂ ਅਸੀਂ ਕਿਉਂ ਆਪਣੀਆਂ ਧੀਆਂ ਦੀ ਮਰਜ਼ੀ ਨੂੰ ਇਕ ਪੁਰਾਣੀ ਰਸਮ ਉਤੋਂ ਕੁਰਬਾਨ ਕਰ ਦੇਈਏ ? ਸਭ ਰਵਾਜ ਮੌਕੇ ਦੀਆਂ ਲੋੜਾਂ ਅਨੁਸਾਰ ਪੈਂਦੇ ਹਨ। ਵਰਤਮਾਨ ਜ਼ਿੰਦਗੀ ਵਿਚ ਦੁਪੱਟਾ ਸਿਰ ਤੇ ਰਖਣਾ ਚੁਸਤ ਜ਼ਿੰਦਗੀ ਵਿਚ ਪੈਣ ਵਾਲੀਆਂ ਕੁੜੀਆਂ ਲਈ ਬਹੁਤ ਹੀ ਔਖਾ ਹੋ ਗਿਆ ਹੈ। ਇਸ ਲਈ ਬਜ਼ੁਰਗਾਂ ਨੂੰ ਇਹ ਮਜਬੂਰੀ ਅਨੁਭਵ ਕਰ ਕੇ ਨੌਜਵਾਨਾਂ ਨੂੰ ਨਵੇਂ ਰਵਾਜਾਂ ਦੀ ਖੁਲ੍ਹ ਦੇਣੀ ਚਾਹੀਦੀ ਹੈ।

ਜੇ ਬਜ਼ੁਰਗਾਂ ਨੇ ਖੁਲ੍ਹ ਨਾ ਦਿਤੀ ਤਾਂ ਵੀ ਲੈ ਤਾਂ ਲਈ ਜਾਏਗੀ, ਕਿਉਂਕਿ ਅਜ ਦੇ ਬਜ਼ੁਰਗ ਕਲ੍ਹ ਨੌਜਵਾਨ ਸਨ ਤੇ ਇਹਨਾਂ ਨੇ ਕਈ ਖੁਲ੍ਹਾਂ ਲਈਆਂ ਸਨ, ਜਿਹੜੀਆਂ ਵਰਜਿਤ ਸਨ, ਪਰ ਰੋਕੀਆਂ ਨਹੀਂ ਰਖੀਆਂ

ਜਾ ਸਕੀਆਂ ।

## ਕੁੜੀਆਂ ਦੀ ਤਿੱਖੀ ਚਾਲ –

ਦੂਜਾ ਇਤਰਾਜ਼ ਜਿਹੜਾ ਮੇਰੀ ਸਰਦਾਰਨੀ ਭੈਣ ਨੇ ਕੀਤਾ ਉਹ ਸੀ ਕੁੜੀਆਂ ਦੀ ਤਿੱਖੀ ਚਾਲ ਉਤੇ । ਉਹਨਾਂ ਦਾ ਖ਼ਿਆਲ ਹੈ ਕਿ ਕੁੜੀਆਂ ਨੂੰ ਬੜਾ ਹੌਲੀ ਚਲਣਾ ਤੇ ਹੌਲੀ ਬੋਲਣਾ ਚਾਹੀਦਾ ਹੈ । ਉਹਨਾਂ ਗਿਲਾ ਕੀਤਾ ਕਿ ਗਡੀ ਚੋ ਪਲੇਟਫ਼ਾਰਮ ਉਤੇ ਜਦੋਂ ਉਤਰੋ, ਮਾਂ ਅਜੇ ਪਿਛੇ ਹੀ ਪੈਰ ਪੁਟਦੀ ਹੁੰਦੀ ਹੈ ਤੇ ਕੁੜੀਆਂ ਦਗੜ ਦਗੜ ਕਰਕੇ ਇਕ ਦੋ ਫੇਰੇ ਫ਼ਾਟਕ ਤਕ ਵੀ ਪਾ ਆਉਂਦੀਆਂ ਹਨ। ਉਹਨਾਂ ਦਾ ਡਰ ਹੈ ਕਿ ਕੁੜੀਆਂ ਦੀ ਚਾਲ ਵਿਚ ਅਦਬ ਘਟ ਗਿਆ ਹੈ ।

ਰਵਾਜ ਮੌਕੇ ਦੀ ਜ਼ਰੂਰਤ ਮੁਤਾਬਿਕ ਪੈਂਦੇ ਹਨ। ਪਿਛਲੇ ਸਮਿਆਂ ਵਿਚ ਜ਼ਿੰਦਗੀ ਸੰਖਿਪਤ ਜਿਹੀ ਸੀ, ਸਫ਼ਰ ਨਹੀਂ ਸਨ, ਮੇਲ ਜੋਲ ਦਾ ਘੇਰਾ ਬੜਾ ਸੌੜਾ ਸੀ। ਨਾਲੇ ਇਸਤ੍ਰੀਆਂ ਨੂੰ ਦੌੜਨ ਭਜਣ ਦੇ ਕੋਈ ਮੌਕੇ ਹੀ ਨਹੀਂ ਸਨ ਦਿਤੇ ਜਾਂਦੇ ।

ਅਜ ਕੁੜੀਆਂ ਨੂੰ ਸਮੇਂ ਸਿਰ ਸਕੂਲ ਪਹੁੰਚਣਾ ਹੁੰਦਾ ਹੈ, ਕਈ ਵਾਰੀ ਲੇਟ ਹੋਣ ਤੋਂ ਬਚਣ ਲਈ ਤਿੱਖਿਆਂ ਤੁਰਨ ਦੀ ਲੋੜ ਪੈ ਜਾਂਦੀ ਹੈ। ਸਕੂਲਾਂ ਵਿਚ ਕੁੜੀਆਂ ਦੌੜਦੀਆਂ ਹਨ। ਇਨ੍ਹਾਂ ਗਲਾਂ ਕਰ ਕੇ ਜ਼ਰੂਰੀ ਤੌਰ ਉਤੇ ਚਾਲ ਤਿੱਖੀ ਹੋ ਜਾਂਦੀ ਹੈ, ਤੇ ਤਿੱਖੀ ਚਾਲ ਦੀ ਆਦਤ ਵਾਲੇ ਕੋਲੋਂ ਹੌਲੀ ਤੁਰਿਆ ਨਹੀਂ ਜਾਂਦਾ।

ਤੇ ਜੇ, ਸਾਰਥਕਤਾ ਦੇ ਨੁਕਤੇ ਤੋਂ ਵੀ ਵਿਚਾਰ ਕੀਤੀ ਜਾਏ ਤਾਂ ਹੌਲੀ ਤੁਰਨਾ ਸਮੇਂ ਦੀ ਚੰਗੀ ਵਰਤੋਂ ਨਹੀਂ ਅਖਵਾ ਸਕਦਾ। ਹੁਣ ਇਸਤ੍ਰੀਆਂ ਨੂੰ ਆਪਣੇ ਮਰਦਾਂ ਨਾਲ ਰਲ ਕੇ ਤੁਰਨਾ ਪੈਂਦਾ ਹੈ । ਅਗੇ ਮਰਦ ਆਪਣੀ ਪਿਛਾਂਹ ਪੈਰ ਧਰੀਕਦੀ ਠਿਪ ਠਿਪ ਕਰਦੀ ਆਉਂਦੀ ਇਸਤ੍ਰੀ ਲਈ ਉਡੀਕ ਉਡੀਕ ਕਦਮ ਪੁਟ ਲਿਆ ਕਰਦੇ ਸਨ। ਹੁਣ ਮਰਦਾਂ ਕੋਲ ਇਸ ਘੁਟੋ-ਵਟੀ ਚਾਲ ਲਈ ਨਾ ਸਮਾਂ ਹੈ ਤੇ ਨਾ ਰੁਚੀ।

ਮੈਂ ਸਨਿਮ੍ਰ ਆਪਣੀਆਂ ਬਜ਼ੁਰਗ ਭੈਣਾਂ ਤੇ ਆਪਣੇ ਬਜ਼ੁਰਗ ਭਰਾਵਾਂ ਨੂੰ ਵਿਚਾਰ ਕਰਨ ਲਈ ਆਖਦਾ ਹਾਂ ਕਿ ਕੀ ਇਹ ਇਨਸਾਫ਼ ਹੈ ਕਿ

ਅਸੀਂ ਸਿਰਫ਼ ਆਪਣੇ ਪੁਰਾਣੇ ਖ਼ਿਆਲਾਂ ਦੀ ਇਜ਼ਤ ਕਰਾਣ ਲਈ ਆਪਣੇ ਬਚਿਆਂ ਦੀ ਹੋਣੀ ਨੂੰ ਬ੍ਰੇਕਾਂ ਲਾਈਏ ? ਕੀ ਸਾਡਾ ਸਿਰਫ਼ ਬਜ਼ੁਰਗ ਹੋਣਾ ਉਹਨਾਂ ਉਤੇ ਸਾਨੂੰ ਇਹੋ ਜਿਹਾ ਹਕ ਵੇ ਦੇਂਦਾ ਹੈ ? ਅਸੀਂ ਜਿਹੜੀ ਉਹਨਾਂ ਦੀ ਪਰਵਰਸ਼ ਕਰ ਰਹੇ ਹਾਂ, ਕੋਈ ਅਹਿਸਾਨ ਨਹੀਂ, ਅਸੀਂ ਆਪਣਾ ਕਰਜ਼ਾ ਲਾਹ ਰਹੇ ਹਾਂ, ਜੋ ਅਸਾਂ ਵਸੂਲ ਕੀਤਾ ਸੀ ਉਹ ਦੇ ਰਹੇ ਹਾਂ।

ਕੋਈ ਵਜ੍ਹਾ ਨਹੀਂ ਕਿ ਕੁੜੀਆਂ ਆਪਣੇ ਭਰਾਵਾਂ ਨਾਲੋਂ ਹੋਲੀ ਤੁਰਨ। ਕੋਈ ਵਜ੍ਹਾ ਨਹੀਂ ਕਿ ਇਹ ਭਰਾਵਾਂ ਨਾਲੋਂ ਹੋਲੀ ਬੋਲਣ ਜਾਂ ਘਟ ਹਸਣ । ਇਹ ਸਾਡਾ ਈਰਖਾ ਭਰਿਆ ਵਿਤਕਰਾ ਸੀ ਜਿਸ ਕਰ ਕੇ ਅਸਾਂ ਇਸਤ੍ਰੀਆਂ ਨੂੰ ਆਪਣੇ ਜਿੰਨੀ ਖੁਲ੍ਹ ਨਹੀਂ ਦਿਤੀ । ਇਹਨਾਂ ਬੰਧਨਾਂ ਦਾ ਆਦਮੀ ਨੂੰ ਕੋਈ ਲਾਭ ਨਹੀਂ ਹੋਇਆ। ਇਸ ਲਈ ਇਹ ਆਦਮੀ ਦੇ ਭਲੇ ਦੀ ਗਲ ਹੈ ਕਿ ਉਹ ਆਪਣੀ ਭੈਣ ਦੇ ਪੈਰੀਂ, ਹਥੀਂ, ਗਲੀਂ ਬਧੇ ਡੋਰੇ ਖੋਲ੍ਹ ਦੇਵੇ, ਤੇ ਜਿਹੜਾ ਜੰਦਰਾ ਉਸ ਨੇ ਆਪਣੀ ਭੈਣ ਦੀ ਜ਼ਬਾਨ ਨੂੰ ਮਾਰਿਆ ਹੋਇਆ ਹੈ, ਉਹ ਲਾਹ ਲਵੇ। ਏਸੇ ਜੰਦਰੇ ਦਾ ਅਸਰ ਹੈ ਕਿ ਇਸਤ੍ਰੀਆਂ ਦੀ ਜ਼ਬਾਨ ਬੇਵਸੀ ਜਿਹੀ ਹੁੰਦੀ ਹੈ। ਜੰਦਰੇ ਨਾਲ ਜ਼ਿੰਮੇਵਾਰੀ ਖ਼ਤਮ ਹੋ ਜਾਂਦੀ ਹੈ, ਇਸ ਲਈ ਇਹਦੀ ਜ਼ਬਾਨ ਜੰਦਰੇ ਦੇ ਪਿਛੇ ਸਦਾ ਹਿਲਦੀ ਹੀ ਰਹਿੰਦੀ ਹੈ, ਤੇ ਜਿਹੜੀਆਂ ਗਲਾਂ ਇਸਤ੍ਰੀ ਆਪ ਵੀ ਆਖਣਾ ਨਹੀਂ ਚਾਹੁੰਦੀ, ਉਹ ਜੰਦਰੇ ਦੀ ਓਟ ਪਿਛੇ ਬੋਲ ਦੇਂਦੀ ਹੈ।

## ਘਰ ਦੀ ਮਰਯਾਦਾ ਨਹੀਂ ਵਰਤਦੀਆਂ —

ਤੀਜਾ ਗਿਲਾ ਮੇਰੀ ਚੰਗੀ ਭੈਣ ਨੇ ਇਹ ਕੀਤਾ ਹੈ ਕਿ ਹੁਣ ਦੀਆਂ ਧੀਆਂ ਸਾਡੀ ਮਰਯਾਦਾ ਨਹੀਂ ਵਰਤਦੀਆਂ । ਉਹਨਾਂ ਮਿਸਾਲ ਦਿਤੀ ਕਿ ਉਹਨਾਂ ਦੀ ਬੀਬੀ ਸਕੂਲ ਜਾਣ ਤੋਂ ਪਹਿਲਾਂ ਆਪਣੇ ਪਾਪਾ ਜੀ ਦੀ ਨਕਲ ਕਰਦੀ ਸੀ । ਗੁਟਕਾ ਲੈ ਕੇ ਦਰਬਾਰ ਸਾਹਿਬ ਸਜਾਂਦੀ, ਮੱਥਾ ਟੇਕਦੀ, ਅੱਖੀਆਂ ਮੀਟ ਕੇ ਅਰਦਾਸ ਕਰਦੀ ਸੀ।

ਪਰ ਉਹ ਪੰਜ ਸਾਲ ਤੋਂ ਕਾਨਵੈਂਟ ਸਕੂਲ ਵਿਚ ਜਾ ਰਹੀ ਹੈ, ਓਹ ਉਹਦੀਆਂ ਸਭ ਗੱਲਾਂ ਮੰਨਦੇ ਹਨ, ਪਰ ਉਹ ਹੁਣ ਉਹਨਾਂ ਦੀਆਂ ਗੱਲਾਂ ਸਭ ਛੱਡਦੀ ਜਾਂਦੀ ਹੈ। ਕਲ੍ਹ ਉਸ ਨੇ ਆਪਣੇ ਗਲ ਵਿਚ ਇਕ ਸਲੀਬ ਪਾਈ ਹੋਈ ਸੀ। ਪੁਛਣ ਤੇ ਦਸਿਆ ਕਿ ਮਦਰ ਸੁਪੀਰੀਅਰ (ਕਾਨਵੈਂਟ ਦੀ ਵਡੀ ਮਾਤਾ) ਨੇ ਪਾਈ ਸੀ ਕਿ ਤੈਨੂੰ ਡਰ ਕਦੇ ਨਹੀਂ ਆਵੇਗਾ।

ਉਹਨਾਂ ਦਾ ਕਾਕਾ ਵੀ ਕਾਨਵੈਂਟ ਵਿਚ ਪੜ੍ਹਦਾ ਹੈ। "ਉਹ ਕਈ ਵਾਰੀ ਕਹਿ ਦੇਂਦਾ ਹੈ, ਮੈਨੂੰ ਮੁੰਡੇ ਮਖ਼ੌਲ ਕਰਦੇ – ਗੁਤ ਕਰਾਂ ਤਾਂ ਕੁੜੀ ਆਖਦੇ ਨੇ, ਪੱਗ ਬੰਨ੍ਹਾਂ ਤਾਂ ਲਾਹ ਛਡਦੇ ਨੇ – ਮੈਂ ਕੇਸ ਨਹੀਂ ਰੱਖਣੇ।"

ਮੇਰੀ ਭੈਣ ਜੀ ਦਾ ਖ਼ਿਆਲ ਹੈ ਕਿ ਕਸੂਰ ਜ਼ਮਾਨੇ ਦਾ ਹੈ – ਉਹਨਾਂ ਮੈਨੂੰ ਆਖਿਆ ਤੇ ਨਹੀਂ, ਪਰ ਕਈਆਂ ਹੋਰਨਾਂ ਨੇ ਆਖਿਆ ਹੈ – ਕਿ ਇਹ ਕਸੂਰ ਮੇਰੇ ਵਰਗੇ ਖੁਲ੍ਹੇ ਪਰਚਾਰਕਾਂ ਦਾ ਹੈ।

ਪਰ ਕੀ ਥੋੜੀ ਜਿੰਨੀ ਵਿਚਾਰ ਤੋਂ ਇਹ ਸਪਸ਼ਟ ਨਹੀਂ ਹੋ ਜਾਂਦਾ ਕਿ ਕਸੂਰ ਕਿਸੇ ਦਾ ਨਹੀਂ, ਹਾਲਤਾਂ ਦਾ ਪ੍ਰਭਾਵ ਹੈ।

ਕਈਆਂ ਮੁੰਡਿਆਂ ਕੋਲੋਂ ਜ਼ਿੰਦਗੀ ਹੁਣ ਵਧੇਰੇ ਯੋਗਤਾ ਤੇ ਚੁਸਤੀ ਦੀ ਮੰਗ ਕਰਦੀ ਹੈ। ਅਸੀਂ ਮਾਪੇ ਆਪਣੇ ਬੱਚਿਆਂ ਨੂੰ ਨਵੀਨ ਸਕੂਲਾਂ ਵਿਚ ਭੇਜ ਦੇਂਦੇ ਹਾਂ। ਇਹਨਾਂ ਸਕੂਲਾਂ ਦਾ ਵਾਤਾਵਰਨ ਸਾਡੇ ਘਰ ਨਾਲੋਂ ਵੱਖਰਾ ਹੁੰਦਾ ਹੈ। ਜੇ ਮੇਰੀ ਚੰਗੀ ਭੈਣ ਦੇ ਬਚੇ ਕਿਸੇ ਸਿਖ ਧਾਰਮਕ ਸਕੂਲ ਵਿਚ ਪੜ੍ਹਦੇ ਹੁੰਦੇ, ਤਾਂ ਨਾ ਮੁੰਡੇ ਦੀ ਕੋਈ ਗੁਤ ਖਿਚਦਾ ਤੇ ਨਾ ਸਾਫ਼ਾ ਉਤਾਰਦਾ। ਤੇ ਨਾ ਬਚੇ ਦੇ ਦਿਲ ਵਿਚ ਕੇਸਾਂ ਦੇ ਖ਼ਿਲਾਫ਼ ਕੋਈ ਰੋਸ ਉਪਜਦਾ। ਪਰ ਮਜ਼੍ਹਬੀ ਸਕੂਲਾਂ ਦੀ ਸਿਖਲਾਈ ਉਹਨਾਂ ਨੂੰ ਪਸੰਦ ਨਹੀਂ, ਪੰਜ ਰੁਪਈਏ ਮਹੀਨਾ ਫ਼ੀਸ ਦੀ ਥਾਂ ਉਹ ਤੀਹ ਰੁਪਈਏ ਮਹੀਨਾ ਫ਼ੀਸ ਦੇ ਕੇ ਅੰਗਰੇਜ਼ੀ ਸਕੂਲਾਂ ਵਿਚ ਪੜ੍ਹਾਈ ਕਰਾ ਰਹੇ ਹਨ।

ਹੂਬਹੂ ਇਹੀ ਹਾਲਤ ਸਾਰੀ ਜ਼ਿੰਦਗੀ ਦੀ ਹੋ ਗਈ ਹੈ। ਅਸੀਂ ਇਹ ਬਰਦਾਸ਼ਤ ਨਹੀਂ ਕਰ ਸਕਦੇ ਕਿ ਸਾਡੇ ਬਚੇ ਉਨਤੀ ਦੀ ਦੌੜ ਵਿਚ ਪਿਛਾਂਹ ਰਹਿ ਜਾਣ। ਸਗੋਂ ਜੇ ਹੋ ਸਕਦਾ ਹੈ ਤਾਂ ਅਸੀਂ ਉਹਨਾਂ ਨੂੰ ਵਲੈਤ ਵੀ ਭੇਜਦੇ ਹਾਂ, ਸਫ਼ਰ ਦੇ ਮੌਕੇ ਵੀ ਦੇਂਦੇ ਹਾਂ। ਪਰ ਇਸ ਮੇਲ ਜੋਲ ਤੇ ਰੌਸ਼ਨੀ ਨਾਲ ਖ਼ਿਆਲ ਖੜੋਤੇ ਨਹੀਂ ਰਹਿ ਸਕਦੇ। ਕਾਨਵੈਂਟਾਂ ਵਿਚ ਪੜ੍ਹੀਆਂ ਹੋਈਆਂ ਕੁੜੀਆਂ ਨੂੰ ਮਾਪਿਆਂ ਦੀ ਵਰ-ਚੋਣ ਬਹੁਤ ਵਾਰੀ

ਪਸੰਦ ਨਹੀਂ ਆਉਂਦੀ। ਉਸ ਹਾਲਤ ਵਿਚ ਮਾਪੇ ਬੜੇ ਉਦਾਸ ਹੋ ਜਾਂਦੇ ਹਨ, ਤੇ ਆਪਣੀ ਬਜ਼ੁਰਗੀ ਦਾ ਅਧਿਕਾਰ ਵਰਤ ਕੇ ਆਪਣੇ ਬਚਿਆਂ ਤੇ ਆਪਣੀ ਦੋਹਾਂ ਦੀ ਖ਼ੁਸ਼ੀ ਹਮੇਸ਼ਾਂ ਲਈ ਬਰਬਾਦ ਕਰ ਲੈਂਦੇ ਹਨ।

ਮੈਂ ਮਾਪਿਆਂ ਨੂੰ ਸਲਾਹ ਦੇਣਾ ਚਾਹਾਂਗਾ ਕਿ ਜੇ ਤੇ ਉਹ ਦ੍ਰਿੜ੍ਹ ਵਿਸ਼ਵਾਸ ਰਖਦੇ ਹਨ ਕਿ ਪੁਰਾਣੀ ਤਹਿਜ਼ੀਬ ਵਿਚ ਕੋਈ ਬਦਲੀ ਨਹੀਂ ਆਉਣੀ ਚਾਹੀਦੀ, ਤਾਂ ਬਚਿਆਂ ਨੂੰ ਨਵੀਂ ਤਹਿਜ਼ੀਬ ਦੇ ਅਸਰ ਹੇਠਾਂ ਨਾ ਆਉਣ ਦੇਣ। ਬਚੇ ਓਹੀ ਕੁਝ ਬਣਦੇ ਹਨ ਜਿਸ ਦੇ ਬਣਨ ਦੇ ਮੌਕੇ ਮਾਪੇ ਦੇਂਦੇ ਹਨ। ਅੰਗਰੇਜ਼ੀ ਪੜ੍ਹ ਕੇ ਅੰਗਰੇਜ਼ੀ ਜ਼ਿੰਦਗੀ ਤੋਂ ਵਾਕਫ਼ ਹੋ ਜਾਂਦੇ ਹਨ, ਤੇ ਜੋ ਕੁਝ ਅੰਗਰੇਜ਼ੀ ਜ਼ਿੰਦਗੀ ਵਿਚ ਉਹਨਾਂ ਨੂੰ ਦਿਲ-ਚਸਪ ਦਿਸਦਾ ਹੈ, ਉਸ ਲਈ ਸੁਭਾਵਕ ਪ੍ਰੇਰੇ ਜਾਂਦੇ ਹਨ।

ਜਿਸ ਬਚੇ ਨੂੰ ਅੰਗਰੇਜ਼ੀ ਸਕੂਲ ਵਿਚ ਨਾ ਘਲਿਆ ਜਾਏ, ਉਸ ਨੂੰ ਆਪਣੇ ਘਰ ਦੀ ਮਰਯਾਦਾ ਵਰਤਣ ਵਿਚ ਕੋਈ ਤਕਲੀਫ਼ ਨਹੀਂ ਹੋਵੇਗੀ। ਅਜ ਦੇ ਨੌਜਵਾਨ ਕੁਝ ਬਾਗ਼ੀ ਜਿਹੇ ਜਾਪਦੇ ਹਨ, ਤਾਂ ਉਸ ਦਾ ਕਾਰਨ ਇਹ ਹੈ ਕਿ ਦੁਨੀਆਂ ਤੇ ਘਰ ਦੀ ਮਰਯਾਦਾ ਵਿਚ ਬੜਾ ਪਾੜ ਪੈ ਗਿਆ ਹੈ।

ਇਹ ਨਿਰੋਲ ਬੇ-ਇਨਸਾਫ਼ੀ ਹੈ ਕਿ ਜਿਸ ਬਣਤ੍ਰ ਦੇ ਮੌਕੇ ਅਸੀਂ ਆਪ ਦੇਂਦੇ ਹਾਂ, ਜਦੋਂ ਉਸ ਮੁਤਾਬਕ ਬੱਚਾ ਬਣ ਜਾਂਦਾ ਹੈ ਤਾਂ ਅਸੀਂ ਉਮੀਦਾਂ ਕਿਸੇ ਹੋਰ ਬਣਤ੍ਰ ਦੀਆਂ ਉਸ ਕੋਲੋਂ ਰਖ ਲੈਂਦੇ ਹਾਂ।

ਮਾਪੇ ਵਿਚਾਰ ਲੈਣ, ਉਹ ਕੀ ਚਾਹੁੰਦੇ ਹਨ ? ਆਪਣੀ ਪੁਰਾਣੀ ਮਰਯਾਦਾ, ਜਾਂ ਜ਼ਿੰਦਗੀ ਦੀ ਦੌੜ ਵਿਚ ਮੁਕਾਬਲਾ ਕਰ ਕੇ ਬਾਜ਼ੀ ਲੈਣ ਦਾ ਉਤਸ਼ਾਹ। ਬਚੇ ਹਮੇਸ਼ਾਂ ਉਹੀ ਕੁਝ ਬਣਨਗੇ, ਜੋ ਕੁਝ ਬਣਨ ਲਈ ਉਹਨਾਂ ਨੂੰ ਸਹੂਲਤਾਂ ਦਿਤੀਆਂ ਜਾਣਗੀਆਂ।

## ਬਚਿਆਂ ਵਿਚ ਲਿੰਗ-ਸੰਕੋਚ ਦੀ ਘਾਟ –

ਚੌਥਾ ਗਿਲਾ ਇਹ ਹੈ ਕਿ ਬਚਿਆਂ ਵਿਚ ਹੁਣ ਲਿੰਗ-ਚੇਤੰਨਤਾ ਵਧਦੀ ਜਾ ਰਹੀ ਹੈ। ਕੁੜੀਆਂ ਮੁੰਡੇ ਇਕ ਦੂਜੇ ਨੂੰ ਖਿਚਣ ਲਈ ਲਿਬਾਸ

ਪਹਿਣਦੇ, ਸ਼ਿੰਗਾਰ ਕਰਦੇ ਤੇ ਇਕ ਦੂਜੇ ਦੇ ਮੇਲ ਵਿਚ ਸੁਆਦ ਲੈਂਦੇ ਹਨ।

ਇਹ ਅਵਸਥਾ ਉਹਨਾਂ ਦੇ ਖ਼ਿਆਲ ਵਿਚ ਗਿਰਾਵਟ ਪੈਦਾ ਕਰਨ ਵਾਲੀ ਹੈ।

ਮੈਂ ਗ਼ਲਤ ਹੋਵਾਂਗਾ। ਪਰ ਮੇਰਾ ਖ਼ਿਆਲ ਹੈ, ਜਿੰਨਾ ਸ੍ਵੈ-ਕਾਬੂ ਲਿੰਗ ਸੰਬੰਧੀ ਅਜ ਦੇ ਨੌਜਵਾਨ ਇਸਤ੍ਰੀਆਂ ਮਰਦਾਂ ਵਿਚ ਹੈ, ਏਨਾ ਅਗੇ ਹੋ ਹੀ ਨਹੀਂ ਸੀ ਸਕਦਾ। ਅਜ ਅਨੇਕਾਂ ਵੀਹ ਵੀਹ ਪੰਝੀ ਪੰਝੀ ਵਰ੍ਹੇ ਦੀਆਂ ਕੁੜੀਆਂ ਤੇ ਮੁੰਡੇ ਕਾਲਜਾਂ ਵਿਚ ਪੜ੍ਹ ਰਹੇ, ਕੰਵਾਰੇ ਹਨ, ਤੇ ਮੈਨੂੰ ਯਕੀਨ ਹੈ ਉਹਨਾਂ ਦੀ ਬਹੁ-ਗਿਣਤੀ ਬਿਲਕੁਲ ਨਰੋਇਆ ਦਿਲ ਰਖਦੀ ਹੈ। ਲਿੰਗ-ਚੇਤੰਨਤਾ ਕੋਈ ਮਾੜੀ ਗਲ ਨਹੀਂ। ਪਹਿਲੀਆਂ ਵਿਚ ਪੰਦਰਾਂ ਸੋਲ੍ਹਾਂ ਵਰ੍ਹਿਆਂ ਦੀਆਂ ਕੁੜੀਆਂ ਦੇ ਦਿਲਾਂ ਵਿਚ ਸਿਵਾ ਵਿਆਹ ਸੰਬੰਧੀ ਖ਼ਾਬਾਂ ਦੇ ਕੋਈ ਵਡੇਰੀ ਉਡਾਰੀ ਨਹੀਂ ਸੀ ਹੁੰਦੀ। ਜਦੋਂ ਜਵਾਨ ਕੁੜੀਆਂ ਬਹਿੰਦੀਆਂ ਤਾਂ ਲਿੰਗ-ਸੰਬੰਧੀ ਗਲਾਂ ਹੀ ਕਰਿਆ ਕਰਦੀਆਂ ਸਨ। ਪਰ ਅਜ ਪੜ੍ਹਾਈ, ਕਢਾਈ, ਸੰਗੀਤ ਤੇ ਹੋਰ ਆਦਰਸ਼ਾਂ ਦੀਆਂ ਗਲਾਂ ਹੁੰਦੀਆਂ ਹਨ। ਅਜ ਪੰਦਰਾਂ ਵਰ੍ਹਿਆਂ ਦੀ ਕੁੜੀ ਵਿਆਹ ਨੂੰ ਅਜੀਬ ਸਮਝਦੀ ਹੈ – ਇਹ ਠੀਕ ਹੈ ਕਿ ਪਹਿਲੀਆਂ ਕੁੜੀਆਂ ਮਾਪਿਆਂ ਦੇ ਸਾਹਮਣੇ ਕੋਈ ਗਲ ਨਹੀਂ ਸਨ ਕਰਦੀਆਂ, ਪਰ ਆਪਸ ਵਿਚ ਜਾਂ ਕਿਸੇ ਵਿਆਹੀ ਹੋਈ ਸਹੇਲੀ ਨਾਲ ਰਲਿਆਂ ਉਹਨਾਂ ਨੂੰ ਹੋਰ ਕੁਝ ਸੁਝਦਾ ਹੀ ਨਹੀਂ ਸੀ। ਮੁੰਡਿਆਂ ਦੀ ਵੀ ਕੁੜੀਆਂ ਵਿਚ ਸਿਵਾਏ ਲਿੰਗ ਦੇ ਹੋਰ ਕੋਈ ਦਿਲਚਸਪੀ ਨਹੀਂ ਸੀ ਹੁੰਦੀ। ਵਿਆਹਾਂ ਕੁੜਮਾਈਆਂ ਉਤੇ ਲਿੰਗ-ਮਖ਼ੌਲ ਹੀ ਸਭ ਦੀ ਖ਼ੁਸ਼ੀ ਹੁੰਦੀ ਸੀ।

ਅਜ ਕਿਸੇ ਪੜ੍ਹਦੀ ਕੁੜੀ ਜਾਂ ਮੁੰਡੇ ਲਈ ੩੦ ਵਰ੍ਹੇ ਤਕ ਕੰਵਾਰਾ ਤੇ ਲਿੰਗ-ਅਛੂਹ ਰਹਿਣਾ ਔਖਾ ਨਹੀਂ। ਪਹਿਲੀਆਂ ਵਿਚ ਸਿਵਾਏ ਵਿਧਵਾ ਦੇ ਕੋਈ ਇਸਤ੍ਰੀ ਜਾਂ ਮਰਦ ੩੦ ਵਰ੍ਹੇ ਤਕ ਅਛੂਹ ਕੰਵਾਰਾ ਨਹੀਂ ਸੀ ਰਹਿ ਸਕਦਾ।

ਇਹ ਵੀ ਨਸਲਾਂ ਦੀ ਕਮਜ਼ੋਰੀ ਜਾਂ ਤਕੜਾਈ ਕਰ ਕੇ ਨਹੀਂ, ਸਿਰਫ਼ ਆਪਣੇ ਜ਼ਮਾਨੇ ਦੀਆਂ ਜ਼ਰੂਰਤਾਂ ਦਾ ਨਤੀਜਾ ਹੈ।

ਤਜਰਬਾ ਇਹ ਦਸਦਾ ਹੈ ਕਿ ਜਿਹੜੇ ਲੜਕੇ ਵੀਹ ਵਰ੍ਹੇ ਦੀ ਉਮਰ ਤਕ ਏਡੇ ਦਬਾਓ ਵਿਚ ਰਖੇ ਜਾਂਦੇ ਹਨ ਕਿ ਉਹ ਕਿਸੇ ਇਸਤ੍ਰੀ ਵਲ

ਵੇਖਣਾ ਵੀ ਪਾਪ ਸਮਝਣ ਲਗ ਪੈਣ, ਜਾਂ ਆਪਣੇ ਇਤਕਾਦ ਨਾਲ ਆਪਣੇ ਆਪ ਨੂੰ ਅਤਿ ਪਵਿੱਤਰ ਸਮਝਣ ਲਗ ਪੈਣ, ਉਹਨਾਂ ਵਿਚੋਂ ੨੦ ਫ਼ੀ ਸਦੀ ਲੜਕੇ ੩੦ ਤੇ ੩੫ ਵਰ੍ਹੇ ਦੀ ਉਮਰ ਵਿਚਕਾਰ ਕਾਤਲ ਤੇ ਵਿਭਚਾਰੀ ਹੋ ਜਾਂਦੇ ਹਨ।

ਤੇ ਜਿਹੜੇ ਲੜਕੇ ਖੁਲ੍ਹੇ ਪਰ ਚੰਗੀ ਰਹਿਨੁਮਾਈ ਹੇਠਾਂ ਰਹਿੰਦੇ ਹਨ, ਉਹ ਚਾਲੀ ਵਰ੍ਹੇ ਦੀ ਉਮਰ ਤੇ ਪਹੁੰਚਣ ਤਕ "ਏਕਾ-ਨਾਰੀ" ਅਸੂਲ ਦੇ ਦਿਲਦਾਰ ਹੋ ਜਾਂਦੇ ਹਨ। ਆਦਮੀ ਫ਼ਿਤਰਤਨ "ਏਕਾ-ਨਾਰੀ" ਦੇ ਅਸੂਲ ਦੇ ਵਿਰੁਧ ਹੈ—ਪਰ ਜੇ ਉਸ ਨੂੰ ਆਪਣੀ ਰਾਏ ਬਨਾਉਣ ਦੀ ਖੁਲ੍ਹ ਹੋਵੇ, ਤਾਂ ਕੋਈ ਮਰਦ ਭਰ-ਮਰਦੀਮੀਅਤ ਤੇ ਪਹੁੰਚ ਕੇ ਬਹੁਤੀਆਂ ਇਸਤ੍ਰੀਆਂ ਨਾਲ ਸੰਬੰਧ ਰਖਣ ਦੀ ਸ੍ਵੈ-ਘਾਤਕ ਗ਼ਲਤੀ ਨਹੀਂ ਕਰੇਗਾ।

ਮਾਪੇ ਜਦ ਤਕ ਆਪਣੇ ਆਪ ਨੂੰ ਸੰਤਾਨ ਲਈ ਨਮੂਨਾ ਸਮਝਦੇ ਹਨ, ਓਦੋਂ ਤਕ ਜ਼ਰੂਰੀ ਦੁਖੀ ਰਹਿਣਗੇ। ਕਿਉਂਕਿ ਕੁਦਰਤ ਅਗਾਂਹ ਤੁਰਦੀ ਹੈ, ਉਹ ਆਪਣੀ ਪਨੀਰੀ ਨੂੰ ਕਦਾਚਿਤ ਮਰ ਜਾਣ ਵਾਲੇ ਬਿਛਾਂ ਦੀ ਨਕਲ ਨਹੀਂ ਕਰਾ ਸਕਦੀ। ਜਦੋਂ ਤਕ ਸੰਤਾਨ ਮਾਪਿਆਂ ਦੇ ਕਦਮਾਂ ਦੇ ਨਿਸ਼ਾਨਾਂ ਤੇ ਤੁਰਦੀ ਰਹੀ, ਜ਼ਮਾਨਾ ਖਲੋਤਾ ਰਿਹਾ, ਸਦੀਆਂ ਉੱਤੋਂ ਦੀ ਲੰਘ ਗਈਆਂ। ਅਜ ਦੋ ਸਦੀਆਂ ਵਿਚ ਦੁਨੀਆਂ ਹੋਰ ਦੀ ਹੋਰ ਹੋ ਗਈ ਹੈ। ਪਿਛਲੀਆਂ ਅਠਾਰਾਂ ਸਦੀਆਂ ਵਿਚ ਏਨੀ ਤਰੱਕੀ ਨਹੀਂ ਸੀ ਕੀਤੀ ਜਾ ਸਕੀ। ਤੇ ਕੋਈ ਨਹੀਂ ਕਹਿ ਸਕਦਾ ਅਗਲੀਆਂ ਦੋ ਸਦੀਆਂ ਵਿਚ ਕੀ ਹੋ ਜਾਏਗਾ।

ਮਾਪੇ ਆਪਣੇ ਬਚਿਆਂ ਲਈ ਨਮੂਨੇ ਨਹੀਂ ਹੋ ਸਕਦੇ, ਇਸ ਨੂੰ ਸਿਰਜਨਹਾਰ ਸ਼ਕਤੀ ਪਰਵਾਨ ਨਹੀਂ ਕਰਦੀ, ਨਾ ਕਦੇ ਕਰੇਗੀ।

ਜੇ ਮਾਪੇ ਆਪਣੀ ਜਵਾਨੀ ਲੰਮੀ ਕਰਨਾ ਚਾਹੁੰਦੇ ਹਨ ਤਾਂ ਕਦੇ ਕਦੇ ਆਪਣੇ ਬਚਿਆਂ ਦੀ ਜ਼ਿੰਦਗੀ ਵਿਚ ਉਹਨਾਂ ਦੀ ਆਗਿਆ ਲੈ ਕੇ ਸ਼ਾਮਲ ਹੋ ਜਾਇਆ ਕਰਨ।

ਮਾਪਿਆਂ ਦਾ ਆਪਣੀ ਸੰਤਾਨ ਨਾਲ ਬੜਾ ਭਾਰਾ ਫ਼ਰਜ਼ ਹੈ। ਉਹਨਾਂ ਦੇ ਵਿਕਾਸ ਦੇ ਰਾਹ ਵਿਚ ਆਉਣ ਵਾਲੀਆਂ ਰੁਕਾਵਟਾਂ ਨੂੰ ਦੂਰ ਕਰਦੇ ਰਹਿਣਾ, ਉਹਨਾਂ ਦੀ ਅੰਤ੍ਰੀਵ ਜੋਤ ਨੂੰ ਰੌਸ਼ਨ ਰਖਣ ਲਈ ਉਹਨਾਂ

ਉਤੇ ਕੱਦੀ ਝੱਖੜ ਝੁਲਣ ਨਾ ਦੇਣਾ, ਤੇ ਆਪਣਾ ਸਾਰਾ ਤ੍ਰਾਣ ਉਹਨਾਂ ਦੀ ਪਰਵਰਸ਼ ਉਤੇ ਲਾ ਦੇਣਾ, ਕਿਉਂਕਿ ਜਿਸ ਤਰ੍ਹਾਂ ਕੇਲੇ ਦਾ ਵਡਾ ਕੰਮ ਆਪਣੇ ਮੁਢ ਵਿਚੋਂ ਇਕ ਜਵਾਨ ਕੇਲਾ ਪੈਦਾ ਕਰ ਦੇਣਾ ਹੈ, ਇਸੇ ਤਰ੍ਹਾਂ ਇਕ ਨਸਲ ਦਾ ਵਡਾ ਕੰਮ ਦੂਜੀ ਨਸਲ ਨੂੰ ਪੂਰੀ ਬਾਦਸ਼ਾਹੀ ਦੇ ਜਾਣਾ ਹੈ। ਕੁਦਰਤ ਸਾਨੂੰ ਨਹੀਂ ਚਾਹੁੰਦੀ, ਸਾਥੋਂ ਸਾਡੇ ਬਚੇ ਚਾਹੁੰਦੀ ਹੈ। ਬਚੇ ਸਾਡੀ ਮਲਕੀਅਤ ਨਹੀਂ, ਸਾਡੀ ਅਮਾਨਤ ਹਨ।

# ਹਾਈ ਸਕੂਲ ਦੀਆਂ ਕੁੜੀਆਂ ਨੂੰ

ਆਪਣੀ ਪੁਤਰੀ ਨੂੰ ਕੁਝ ਗਲਾਂ ਮੈਂ ਵਿਸ਼ਵਾਸ ਵਿਚ ਲਿਖੀਆਂ ਸਨ। ਹਾਈ ਸਕੂਲਾਂ ਦੀਆਂ ਕਈ ਸੀਨੀਅਰ ਕੁੜੀਆਂ ਨੇ ਮੈਨੂੰ ਲਿਖਿਆ ਤੇ ਜ਼ਬਾਨੀ ਵੀ ਆਖਿਆ ਹੈ ਕਿ ਉਹਨਾਂ ਨੇ ਉਹਨਾਂ ਤੋਂ ਕੁਝ ਲਾਭ ਉਠਾਇਆ ਹੈ। ਉਹ ਚਾਂਹਦੀਆਂ ਹਨ ਕਿ ਮੈਂ ਫੇਰ ਵੀ ਉਹਨਾਂ ਨੂੰ ਕੋਈ ਸਲਾਹ ਦੇਂਦਾ ਰਹਾਂ।

ਉਹ ਵਿਸ਼ਾ ਡੂੰਘਾ ਸੀ, ਜਿਸ ਉਤੇ ਮੈਂ ਆਪਣੀ ਪੁਤਰੀ ਬਾਰੇ ਲਿਖਿਆ ਸੀ। ਪਰ ਇਕ ਹੋਰ ਵਿਸ਼ਾ ਹੈ ਜਿਹੜਾ ਆਪ ਭਾਵੇਂ ਬਹੁਤਾ ਡੂੰਘਾ ਨਹੀਂ, ਪਰ ਉਸ ਦਾ ਤੁਹਾਡੇ ਸਾਰੇ ਡੂੰਘੇ ਵਿਸ਼ਿਆਂ ਨਾਲ ਡੂੰਘਾ ਸੰਬੰਧ ਹੈ – ਉਸ ਦਾ ਜ਼ਿਕਰ ਮੈਂ ਅਜ ਉਸੇ ਵਿਸ਼ਵਾਸ ਵਿਚ ਤੁਹਾਡੇ ਨਾਲ ਕਰਨਾ ਚਾਹੁੰਦਾ ਹਾਂ, ਜਿਸ ਵਿਚ ਮੈਂ ਆਪਣੀ ਪੁਤਰੀ ਨਾਲ ਕੀਤਾ ਸੀ। ਆਪਣੀ ਪੁਤਰੀ ਨੂੰ ਮੈਂ ਤੁਹਾਡੇ ਤੇ ਆਪਣੇ ਵਿਚਾਲੇ ਇਕ ਪੁਲ ਸਮਝਦਾ ਹਾਂ। ਉਸ ਦੇ ਮੁਤਾਲਿਆ ਤੋਂ ਮੈਂ ਤੁਹਾਡੀ ਦੁਨੀਆਂ ਨਾਲ ਵਾਕਫ਼ੀਅਤ ਹਾਸਲ ਕਰਦਾ ਹਾਂ; ਤੇ ਯਕੀਨ ਜਾਣੋਂ ਮੈਨੂੰ ਤੁਹਾਡੀ ਦੁਨੀਆਂ ਨਾਲ ਅਤਿਅੰਤ ਦਿਲਚਸਪੀ ਹੈ, ਕਿਉਂਕਿ ਮੇਰੀਆਂ ਅੱਖਾਂ ਵਿਚ ਚੰਗੇਰੀ ਦੁਨੀਆਂ

ਦਾ ਸੁਪਨਾ ਸਮਾ ਗਿਆ ਹੈ, ਤੇ ਤੁਹਾਨੂੰ ਮੈਂ ਚੰਗੇਰੀ ਦੁਨੀਆਂ ਦੀ "ਮਾਂ" ਖ਼ਿਆਲ ਕਰਦਾ ਹਾਂ। ਪੁਤਰ ਦੁਨੀਆਂ ਨੂੰ ਚੌੜੀ ਤੇ ਉੱਚੀ ਕਰਦੇ ਹਨ, ਪਰ ਧੀਆਂ ਦੁਨੀਆਂ ਨੂੰ ਪੈਦਾ ਕਰਦੀਆਂ ਹਨ।

ਉਹ ਵਿਸ਼ਾ ਹੈ – ਤੁਹਾਡੀ ਪੋਸ਼ਾਕ ਤੇ ਸ਼ਿੰਗਾਰ ਸੰਬੰਧੀ।

ਜੋ ਕੁਝ ਮੈਂ ਸਕੂਲਾਂ ਕਾਲਜਾਂ ਦੀਆਂ ਕੁੜੀਆਂ ਦੀ ਪੋਸ਼ਾਕ ਤੋਂ ਵੇਖਦਾ ਹਾਂ ਉਸ ਤੋਂ ਮੈਂ ਸਮਝਦਾ ਹਾਂ ਕਈਆਂ ਨੂੰ ਇਸ ਵਿਸ਼ੇ ਸੰਬੰਧੀ ਰਹਿਬਰੀ ਦੀ ਲੋੜ ਹੈ।

ਚਿਹਰੇ ਦੀ ਰੰਗਤ ਦਾ ਖ਼ਿਆਲ ਬੜਾ ਜ਼ਰੂਰੀ ਹੈ। ਚਿਹਰਾ ਤੁਹਾਡੀ ਆਤਮਕ ਬਾਰੀ ਹੈ, ਜਿਸ ਵਿਚੋਂ ਤੁਸੀਂ ਆਤਮਾ ਵਿਖਾਂਦੀਆਂ ਹੋ। ਚਿਹਰੇ ਦੀ ਰੰਗਤ ਨੂੰ ਠੀਕ ਰਖਣ ਲਈ ਜੋ ਕੁਝ ਵੀ ਕਰ ਸਕੋ ਕਰੋ, ਪਰ ਨਤੀਜੇ ਨੂੰ ਹਰ ਵੇਲੇ ਸਾਹਮਣੇ ਰਖ ਕੇ।

ਵਡੀਆਂ ਇਸਤ੍ਰੀਆਂ ਲਈ ਰੂਜ਼ ਪਊਡਰ ਦੀ ਵਰਤੋਂ ਬਾਰੇ ਮੈਂ ਕੋਈ ਰਾਇ ਨਹੀਂ ਦੇ ਰਿਹਾ, ਪਰ ਕੁੜੀਆਂ ਸੰਬੰਧੀ ਮੈਂ ਤੁਹਾਨੂੰ ਯਕੀਨ ਦੁਆਣਾ ਚਾਹੁੰਦਾ ਹਾਂ, ਕਿ ਰੂਜ਼ ਪਊਡਰ ਦੀ ਵਰਤੋਂ ਬਿਲਕੁਲ ਨਾ-ਪਸੰਦ ਹੈ। ਤੁਹਾਡੇ ਲਈ ਇਹ ਕੋਈ ਸ਼ਰਾਰਤ ਭਾਵੇਂ ਉਕਸਾ ਸਕੇ, ਸਤਿਕਾਰ ਨਹੀਂ ਵਧਾ ਸਕਦੀ। ਕਦੇ ਕਿਸੇ ਖ਼ਾਸ ਹਾਲਤ ਵਿਚ ਚਿਹਰੇ ਦੀ ਚਿਕਨਾਹਟ ਦੂਰ ਕਰਨ ਵਾਸਤੇ ਸਾਦਾ ਪਊਡਰ ਵਰਤ ਲਿਆ ਜਾਵੇ ਤਾ ਮਾੜਾ ਨਹੀਂ।

ਸਾਬਨ ਤੇ ਪਾਣੀ ਨਾਲੋਂ ਕੋਈ ਚੀਜ਼ ਚੰਗੀ ਨਹੀਂ। ਕਰੀਮਾਂ ਆਦਿ ਬੇਲੋੜੀਆਂ ਹਨ। ਚਿਹਰੇ ਨੂੰ ਰੋਜ਼ਾਨਾ ਸਵੇਰੇ ਸ਼ਾਮ ਸੁਕੀ ਤੌਰੀ ਜਾਂ ਖੁਰਦਰੇ ਕਪੜੇ ਦੀ ਮਦਦ ਨਾਲ ਮਲ ਕੇ ਧੋਣਾ ਬੜਾ ਚੰਗਾ ਹੈ। ਇਹ ਖ਼ੂਨ ਦਾ ਦੌਰਾ ਵਧਾ ਕੇ, ਮੁਸਾਮ ਖੋਹਲ ਕੇ, ਮੈਲ ਦੂਰ ਕਰ ਕੇ ਰੰਗਤ ਠੀਕ ਕਰਦਾ ਹੈ।

ਰੰਗਤ ਨੂੰ ਸਾਫ਼ ਰਖਣ ਦਾ ਚੰਗਾ ਤਰੀਕਾ ਹੋਰ ਵੀ ਹੈ। ਬਹੁਤਾ ਪਾਣੀ ਪੀਣਾ- ਕੋਈ ਅੱਠ ਗਲਾਸ ਰੋਜ਼ਾਨਾ। ਦੁਧ ਤੇ ਕੱਚੀਆਂ ਸਬਜ਼ੀਆਂ ਦੀ ਵਰਤੋਂ। ਰੰਗਤ ਸਾਫ਼ ਰਖਣ ਲਈ ਦੁਧ ਪੀਣ ਦੀ ਆਦਤ ਯਕੀਨੀ ਜਾਚ ਹੈ। ਦੁਧ ਪੀਣ ਵਾਲਿਆ ਦੇ ਚਿਹਰੇ ਦਾ ਚਮੜਾ ਤੇ ਰੰਗ ਦੋਵੇਂ ਕੋਮਲ ਹੋ ਜਾਂਦੇ ਹਨ। ਪਾਣੀ ਕਾਫ਼ੀ ਪੀਣ ਨਾਲ ਸਰੀਰ ਦੇ ਅੰਦਰਲੇ ਜ਼ਹਿਰ ਘੁਲ ਕੇ ਬਾਹਰ ਆਉਂਦੇ

ਰਹਿੰਦੇ ਤੇ ਰੰਗਤ ਨਿਖਰੀ ਰਹਿੰਦੀ ਹੈ।

ਮਸਨੂਹੀ ਕੁੰਡਲ ਪਾਣ ਦੀ ਲੋੜ ਨਹੀਂ, ਸਿਰਫ਼ ਰੋਜ਼ਾਨਾ ਦੋ ਵੇਲੇ ਬੁਰਸ਼ ਨਾਲ ਕੇਸਾਂ ਨੂੰ ਸਾਫ਼ ਕੀਤਿਆਂ ਲਿਸ਼ਕ ਵਧ ਜਾਂਦੀ ਹੈ। ਪੰਝੀ ਵਾਰੀ ਸਵੇਰੇ ਤੇ ਪੰਝੀ ਵਾਰੀ ਸ਼ਾਮ ਨੂੰ ਬੁਰਸ਼ ਨਾਲ ਕੇਸਾਂ ਦੇ ਉਤੇ ਹਥ ਮਾਰੇ ਜਾਣ। ਕੇਸਾਂ ਨੂੰ ਦਹੀਂ ਨਾਲ ਧੋਣਾ ਖਟਾਸ ਪੈਦਾ ਕਰਦਾ ਹੈ। ਚੰਗਾ ਸਾਬਨ, ਵੇਸਨ, ਰੀਠੇ ਆਦਿ ਚੰਗੀਆਂ ਚੀਜ਼ਾਂ ਹਨ। ਸਰੀਰ ਦੇ ਹਰ ਅੰਗ ਨੂੰ ਰੋਜ਼ਾਨਾ ਧਿਆਨ ਦੇਣ ਦੀ ਲੋੜ ਹੈ, ਪਰ ਇਹ ਨਾ ਦਿਸੇ ਕਿ ਤੁਸਾਂ ਆਪਣੇ ਸ਼ਿੰਗਾਰ ਲਈ ਕੋਈ ਉਚੇਚੀ ਸਹਾਇਤਾ ਲਈ ਹੈ। ਕੰਨਾਂ ਵਿਚ ਕਾਂਟੇ ਆਦਿ ਪਾਣੇ ਤੁਹਾਡੀ ਉਮਰ ਲਈ ਨਾ ਸਿਰਫ਼ ਕ-ਸੁਹਣੇ ਹਨ, ਸਗੋਂ ਖ਼ਤਰਾ ਉਪਜਾਊ ਹਨ। ਇਹ ਖ਼ਤਰੇ ਨੂੰ ਦਾਅਵਤ ਦੇਂਦੇ ਹਨ, ਤੇ ਇਸ ਉਮਰ ਵਿਚ ਤੁਸੀਂ ਖ਼ਤਰਿਆਂ ਤੋਂ ਬਚਣ ਦੀ ਸਮਰਥਾ ਨਹੀਂ ਰਖਦੀਆਂ। ਉਂਗਲਾਂ ਦੇ ਨਹੁੰਆਂ ਨੂੰ ਰੰਗ ਲਾਣਾ ਤੁਹਾਡੇ ਲਈ ਬਿਲਕੁਲ ਮੁਨਾਸਬ ਨਹੀਂ। ਹਰੇਕ ਉਮਰ ਦਾ ਆਪਣਾ ਸ਼ਿੰਗਾਰ ਹੁੰਦਾ ਹੈ। ਜਿਹੜੀ ਚੀਜ਼ ਚੌਦਾਂ ਸੋਲਾਂ ਵਰ੍ਹਿਆਂ ਤਕ ਸੁਹਣੀ ਹੈ, ਉਹ ਤੀਹਾਂ ਵਰ੍ਹਿਆਂ ਵਿਚ ਕੋਝੀ ਲਗਣ ਲਗ ਪੈਂਦੀ ਹੈ। ਇਹ ਖ਼ੂਨੀ ਨਾਖ਼ੁਨ ਤੀਹਾਂ ਵਰ੍ਹਿਆਂ ਤੋਂ ਬਾਅਦ ਭਾਵੇਂ ਲੋੜੀਂਦੇ ਹੋ ਜਾਣ। ਜਦੋਂ ਕਿਸੇ ਅਨਗਹਿਲੀ ਨਾਲ ਇਹਨਾਂ ਦੀ ਕੁਦਰਤੀ ਰੱਤ ਪੀਲੀ ਪੈ ਗਈ ਹੋਵੇ। ਪਰ ਤੁਹਾਡੀ ਉਮਰ ਵਿਚ ਪਲਿੱਤਣ ਦਾ ਇਕਬਾਲ ਦਾਨਾਈ ਨਹੀਂ। ਬੁਢਾ ਆਦਮੀ ਆਪਣੀਆਂ ਸੋਟੀਆਂ ਵੀ ਪਿਆ ਸ਼ਿੰਗਾਰੇ ਤਾਂ ਮਾੜਾ ਨਹੀਂ ਲਗਦਾ, ਪਰ ਮੁੰਡਿਆਂ ਦੇ ਹਥ ਸੋਟੀਆਂ ਸੁਹੰਦੀਆਂ ਨਹੀਂ।

ਭਰਵੱਟੇ ਕਾਲੇ ਕਰਨੇ ਜਾਂ ਝਿੰਮਣੀ ਉਤੋਂ ਸੁਰਮਾ ਦਿਸਦੇ ਰਹਿਣ ਦੇਣਾ ਜਾਂ ਕਪੜਿਆਂ ਵਿਚੋਂ ਤੀਖਣ ਖ਼ੁਸ਼ਬੋ ਦਾ ਆਉਣਾ ਕੁੜੀਆਂ ਲਈ ਕੋਝਾਪਨ ਹੈ। ਮੱਥੇ ਉਤੇ ਬਿੰਦੀ ਵੀ ਤੁਹਾਡੇ ਮਾਸੂਮ ਹੁਸਨ ਵਿਚ ਵਿਘਨ ਪਾਂਦੀ ਹੈ। ਤੁਹਾਡੇ ਕੇਸਾਂ ਦਾ ਸਟਾਈਲ ਵੀ ਸਾਦਾ ਹੋਣਾ ਚਾਹੀਦਾ ਹੈ। ਕੁੜੀ ਹੋਣਾ ਆਪਣੇ ਆਪ ਵਿਚ ਇਕ ਹੁਸੀਨ ਅਵਸਥਾ ਹੈ। ਵਡੇਰੀਆਂ ਵਿਸਤ੍ਰੀਆਂ ਕੁੜੀਆਂ ਲਗਣਾ ਤੇ ਅਖਵਾਣਾ ਚਾਹੁੰਦੀਆਂ ਹਨ। ਤੁਸੀਂ ਆਪਣੀ ਭੋਲੀ ਸੁਹਣੀ ਦੁਨੀਆਂ ਛਡ ਕੇ ਕਿਉਂ ਸ਼ੱਕੀਆਂ ਪਸੰਦ ਦੀ

ਦੁਨੀਆਂ ਵਿਚ ਜਾਂਦੀਆਂ ਹੋ ? ਸਿਆਣੇ ਮੁੰਡੇ ਕੁੜੀਆਂ ਵਿਚੋਂ ਸਾਥਨਾਂ ਢੂੰਡਦੇ ਹਨ; ਜਿਹੜੀ ਉਹਨਾਂ ਨੂੰ ਕੁੜੀਆਂ ਵਿਚ "ਇਸਤ੍ਰੀ" ਜਾਪੇ ਉਹਨੂੰ ਉਹ ਆਪਣੇ ਦਿਲ ਵਿਚ ਨਹੀਂ ਵਸਾਂਦੇ, ਅੱਖਾਂ ਵਿਚ ਭਾਵੇਂ ਉਹ ਕਈ ਵਾਰੀ ਉਹਨੂੰ ਥੋੜੇ ਚਿਰ ਲਈ ਰਖ ਲੈਂਦੇ ਹਨ।

ਸਭ ਤੋਂ ਸੁਹਣਾ ਸ਼ਿੰਗਾਰ ਦਾਅ ਮੇਚ ਦਾ ਸਰੀਰ ਹੁੰਦਾ ਹੈ। ਇਸ ਨੂੰ ਭੱਦਾ ਨਾ ਹੋਣ ਦਿਓ, ਰੋਜ਼ਾਨਾ ਖੇਡ ਤੇ ਉੱਦਮੀ ਜੀਵਨ, ਇਸ ਖ਼ੂਬਸੂਰਤੀ ਦੇ ਰਾਖੇ ਹਨ। ਦੌੜਨਾ, ਤੁਰਨਾ, ਟੈਨਿਸ, ਬੈਡ ਮਿੰਟਨ, ਬਾਸਕਟ ਬਾਲ ਨੈਟਬਾਲ, ਗਿੱਧਾ, ਤਾਰੀ, ਨਾਚ, ਰੱਸੀ ਟਪਣੀ ਤੁਹਾਡੇ ਵਿਚ ਉਹ ਜਾਦੂ ਪੈਦਾ ਕਰ ਸਕਦੇ ਹਨ, ਜਿਹੜਾ ਨਾ ਕਰੀਮਾਂ, ਨਾ ਗਹਿਣਿਆਂ, ਨਾ ਕਪੜਿਆਂ ਵਿਚ ਹੈ।

ਤਿੱਖੀ ਖ਼ੁਸ਼ਬੋ ਕਦੇ ਨਾ ਵਰਤੋ। ਖ਼ੁਸ਼ਬੋ ਦੀ ਵਰਤੋਂ ਤੁਹਾਡੇ ਲਈ ਯੋਗ ਹੀ ਨਹੀਂ, ਲਵਿੰਡਰ ਆਦਿ ਨੂੰ ਬੁਰਾਈ ਸਮਝੋ। ਸਿਰਫ਼ ਮਧਮ ਜਿਹੀ ਖ਼ੁਸ਼ਬੋ ਵਾਲੇ ਸਾਬਨ ਯੂਡੀ ਕਲੋਨ ਦੀ ਵਰਤੋਂ ਤੁਹਾਡੇ ਲਈ ਕਾਫ਼ੀ ਹੈ। ਸਫ਼ਾਈ ਦੀ ਆਪਣੀ ਖ਼ੁਸ਼ਬੋ ਹੁੰਦੀ ਹੈ। ਇਹ ਮਹਿੰਗੇ ਲਵਿੰਡਰ ਨੂੰ ਮਾਤ ਪਾ ਦੇਂਦੀ ਹੈ।

ਜੁਤੀਆਂ ਜੁਰਾਬਾਂ ਸਾਫ਼ ਹੋਣ, ਪਰ ਕਦੇ ਵਿਖਾਲੇ ਭਰੀਆਂ ਨਾ ਹੋਣ। ਕਪੜੇ ਚੰਗੇ ਧੋਤੇ ਤੇ ਚੁਸਤ ਸੀਤੇ ਹੋਏ, ਪਰ ਫ਼ੀਤੇ ਕਿੰਗਰੀਆਂ ਲੇਸਾਂ ਤੋਂ ਖ਼ਾਲੀ ਹੋਣ। ਨੀਵੇਂ ਗਲਮੇ ਵਾਲੇ ਫ਼ਰਾਕ ਤੁਹਾਡਾ ਜਾਦੂ ਘਟਾਣਗੇ। ਸਰੀਰ ਦੇ ਕੁਝ ਭਾਗ ਨੂੰ ਲਿੰਗ-ਰਕਬਾ ਆਖ ਸਕਦੇ ਹਾਂ। ਗੋਡਿਆਂ ਤੋਂ ਉਤੇ ਤੇ ਗਲੇ ਦੀ ਹਡੀ ਤੋਂ ਹੇਠਾਂ। ਇਸ ਭਾਗ ਨੂੰ ਵਿਖਾਲੇ ਵਿਚ ਲਿਆਂਦਿਆਂ ਇਸ ਦਾ ਜਾਦੂ ਘਟ ਜਾਂਦਾ ਹੈ। ਜਿਹੜੀਆਂ ਗ਼ਰੀਬ ਇਸਤ੍ਰੀਆਂ ਨੂੰ ਆਪਣੇ ਸਰੀਰ ਦਾ ਬਹੁਤ ਸਾਰਾ ਹਿਸਾ ਖੁਲ੍ਹਾ ਰਖਣਾ ਪੈਂਦਾ ਹੈ, ਉਹਨਾਂ ਵਿਚੋਂ ਇਸਤ੍ਰੀ ਸਰੀਰ ਦਾ ਜਾਦੂ ਓੜਕ ਮੁਕ ਜਾਂਦਾ ਹੈ। ਲਿੰਗ-ਰਕਬੇ ਨੂੰ ਬੜੀ ਇਹਤਿਆਤ ਨਾਲ ਖ਼ਾਮੋਸ਼ ਰਖਣਾ ਚਾਹੀਦਾ ਹੈ। ਕਿਸੇ ਹਰਕਤ ਨਾਲ ਕੋਈ ਅੱਖ ਓਧਰ ਨਾ ਖਿਚੀ ਜਾਏ। ਕਮੀਜ਼ਾਂ ਫ਼ਰਾਕ ਇਸ ਸਟਾਈਲ ਦੇ ਹੋਣ ਕਿ ਸਿਵਾਏ ਚਿਹਰੇ ਦੇ ਕੋਈ ਹੋਰ ਭਾਗ ਦ੍ਰਿਸ਼ਟੀ ਨਾ ਖਿੱਚੇ। ਸਭ ਕੁਝ ਚਿਹਰੇ ਦੇ ਅਧੀਨ ਹੋਵੇ।

ਸ਼ਖ਼ਸੀਅਤ ਵਿਚ ਜਾਦੂ ਦੀ ਚਾਹ ਬੜੀ ਸਤਿਕਾਰ ਯੋਗ ਹੈ। ਪਰ

ਇਹ ਜਾਦੂ ਬਾਹਰੋਂ ਪਲਸਤਰ ਨਹੀਂ ਕੀਤਾ ਜਾ ਸਕਦਾ, ਇਹ ਫੁਲਾਂ ਦੀ ਰੇਸ਼ਮੀ ਭਾਅ ਵਾਂਗ ਅੰਦਰਲੀ ਆਤਮਾ ਦੀ ਲਿਸ਼ਕ ਹੁੰਦਾ ਹੈ। ਇਹ ਲਿਸ਼ਕ ਸਿਹਤ, ਸਾਦਗੀ, ਸਫ਼ਾਈ ਫੁਲਾਂ ਵਰਗੀ ਸੁਚੱਤਾ ਚੋਂ ਪੈਦਾ ਹੁੰਦੀ ਹੈ। ਗਹਿਣਿਆਂ ਦੀ ਕਦੇ ਮਦਦ ਨਾ ਲਵੋ, ਨਾ ਰੰਗਾਂ ਪਾਊਡਰਾਂ ਦੀ। ਕੋਮਲ ਚਿਤ, ਨਿਰਛਲ, ਮਾਸੂਮ ਕੁੜੀ ਦੇ ਨਕਸ਼ਾਂ, ਤਾਜ਼ਾ ਰੰਗਤ, ਸਡੋਲ ਸਰੀਰ, ਖ਼ਾਮੋਸ਼ ਪੁਸ਼ਾਕ ਨਾਲੋਂ ਵਧੇਰੇ ਆਕਾਸ਼ ਉਡਵੀਂ ਭਾਤੀ ਹੋਰ ਕੋਈ ਨਹੀਂ।

ਇਕ ਗ਼ਲਤ ਫ਼ਹਿਮੀ ਨੌਜਵਾਨ ਕੁੜੀਆਂ ਵਿਚ ਆਮ ਵੇਖੀ ਜਾਂਦੀ ਹੈ। ਕੋਮਲ ਚਿਤ ਹੋਣ ਨਾਲੋਂ ਕੁੜੀਆਂ ਅਤਿ ਕੋਮਲ ਸਰੀਰ ਹੋਣ ਦ ਜਤਨਾਂ ਵਿਚ ਲਗੀਆਂ ਰਹਿੰਦੀਆਂ ਹਨ। ਇਹ ਤਾਂ ਬਿਲਕੁਲ ਠੀਕ ਹੈ ਕਿ ਮੋਟਾਈ ਨੂੰ ਗੁਨਾਹ ਬਰਾਬਰ ਸਮਝਿਆ ਜਾਵੇ। ਮੋਟਾਈ ਨਾ ਸਿਰਫ਼ ਕੋਝਾਪਨ ਹੈ, ਬਲਕਿ ਭੁਖੇ ਮੁਲਕ ਵਿਚ ਚੋਰੀ ਦੀ ਸੂਚਨਾ ਹੈ। ਜਿਸ ਖ਼ੁਰਾਕ ਬਾਝੋਂ ਕੋਈ ਪਿੰਜਰ ਹੋਇਆ ਫਿਰਦਾ ਹੈ, ਉਹ ਮੋਟੇ ਲੋਕ ਚੁਕੀ ਫਿਰਦੇ ਹਨ। — ਪਰ ਸਰੀਰ ਨੂੰ ਕੋਮਲ ਰਖਣ ਦਾ ਆਦਰਸ਼ ਚੰਗਾ ਨਹੀਂ। ਕੀ ਇਸਤ੍ਰੀ ਕੀ ਮਰਦ, ਸਭ ਦਾ ਸਰੀਰ ਤਕੜਾ ਤੇ ਪੂਰੀ ਜਾਨ ਰਖਣ ਵਾਲਾ ਹੋਣਾ ਚਾਹੀਦਾ ਹੈ। ਮੁੜਕ ਮੁੜਕ ਪੈਂਦੇ ਅੰਗ ਸੁਹਣੇ ਨਹੀਂ, ਸਗੋਂ ਜ਼ਿੰਦਗੀ ਨਾਲ ਲੁਸ ਲੁਸ ਕਰਦੇ ਅੰਗ ਚੰਗੇ ਲਗਦੇ ਹਨ। ਹਵਾਈ ਜਹਾਜ਼ਾਂ ਵਿਚ ਕੰਮ ਕਰਨ ਵਾਲੀਆਂ ਕੁੜੀਆਂ ਤੁਹਾਡਾ ਮਾਡਲ ਹੋਣਾ ਚਾਹੀਦਾ ਹੈ। ਇਹ ਇਕ ਛਟਾਂਕੀ ਭਾਰ ਵਧਣ ਨਹੀਂ ਦੇਂਦੀਆਂ, ਪਰ ਆਪਣੀ ਤਾਕਤ ਪੂਰੀ ਰਖਦੀਆਂ ਹਨ। ਹਰੇਕ ਔਖਾ ਕੰਮ ਕਰਨ ਦੀ ਸਮਰਥਾ ਇਹਨਾਂ ਦੇ ਫ਼ਰਜ਼ ਵਿਚ ਸ਼ਾਮਲ ਹੁੰਦੀ ਹੈ।

# ਜਵਾਨ-ਹੁੰਦੀ ਧੀ ਨਾਲ ਲਿੰਗ-ਵਿਚਾਰ

ਮੈਂ ਸਿਫ਼ਾਰਸ਼ ਕਰਦਾ ਹਾਂ ਕਿ ਜਵਾਨ ਹੋਣ ਤੋਂ ਪਹਿਲਾਂ ਬਚਿਆਂ ਨੂੰ ਲਿੰਗ-ਸੰਬੰਧੀ ਜ਼ਰੂਰੀ ਵਾਕਫ਼ੀਅਤ ਕਰਾ ਦੇਣੀ ਚਾਹੀਦੀ ਹੈ, ਤਾਂ ਕਿ ਉਹ ਗ਼ਲਤ ਵਸੀਲਿਆਂ ਰਾਹੀਂ ਜਾਣੂ ਹੋ ਕੇ ਗ਼ਲਤ ਰਸਤੇ ਨਾ ਪੈ ਜਾਣ। ਪਰ ਮਾਪਿਆਂ ਨੂੰ ਇਸ ਗਲ ਉਤੇ ਅਮਲ ਕਰਨ ਵਿਚ ਬੜੀ ਮੁਸ਼ਕਲ ਪੇਸ਼ ਆ ਰਹੀ ਹੈ, ਕਿਉਂਕਿ ਕੋਈ ਸਾਹਿਤ ਦੇਸੀ ਜ਼ਬਾਨ ਵਿਚ ਇਸ ਵਿਸ਼ੇ ਉਤੇ ਲਿਖਿਆ ਮਿਲਦਾ ਨਹੀਂ, ਤੇ ਆਪਣੇ ਅੰਦਰ, ਮਾਪਿਆਂ ਦੇ, ਕਈ ਲਿੰਗ-ਗੁੰਝਲਾਂ ਹੋਣ ਕਰ ਕੇ ਉਹ ਆਪਣੇ ਬੱਚਿਆਂ ਨਾਲ ਬਿਨਾਂ ਸੰਕੋਚ ਗਲ ਨਹੀਂ ਕਰ ਸਕਦੇ।

ਮਾਪਿਆਂ ਦੀ ਮਦਦ ਲਈ ਮੈਂ ਆਪਣੀ ਉਹ ਬੋਲ ਚਾਲ ਏਥੇ ਨਕਲ ਕਰਦਾ ਹਾਂ, ਜਿਹੜੀ ਮੈਂ ਆਪਣੀਆਂ ਤੇਰ੍ਹਵੇਂ ਵਰ੍ਹੇ ਵਿਚ ਪੈਰ ਧਰਦੀਆਂ ਧੀਆਂ ਨਾਲ ਕਰਿਆ ਕਰਦਾ ਹਾਂ, ਇਹ ਬੋਲ-ਚਾਲ ਮੈਂ ਆਪਣੇ ਉਹਨਾਂ ਮਿੱਤਰਾਂ ਨਾਲ ਜਿਹੜੇ ਮੈਨੂੰ ਧੀਆਂ ਦੀ ਸਰਪ੍ਰਸਤੀ ਦੇ ਸਕਦੇ ਹਨ, ਗਰੁਪ ਵਿਚ ਬਿਠਾ ਕੇ ਵੀ ਕਰਿਆ ਕਰਦਾ ਹਾਂ। ਇਹ ਬੋਲ-ਚਾਲ ਕਰਨ ਵਾਲੇ ਦੀ ਸ਼ਖ਼ਸੀਅਤ ਦੇ ਸੁਲਝੇ ਹੋਣ ਤੇ ਨਿਰਭਰ ਰਖਦਾ ਹੈ ਕਿ ਬਚੀਆਂ ਖੁਲ੍ਹ ਕੇ ਸਵਾਲ ਪੁਛਣ ਤੇ ਉਹਨਾਂ ਨੂੰ ਬਜਾਇ ਸ਼ਰਮ ਦੇ ਮੁਫ਼ੀਦ ਦਿਲਚਸਪੀ ਮਹਿਸੂਸ ਹੋਵੇ। ਇਸ ਵਿਸ਼ੇ ਉਤੇ ਗਿਆਨ ਦੀ ਦਰੁਸਤੀ ਜ਼ਿੰਦਗੀ ਨੂੰ ਸਵਰਗ ਤੇ ਗ਼ਲਤੀ ਨਰਕ ਬਣਾ ਸਕਦੀ ਹੈ। ਸੌ ਵਿਚੋਂ ਨੱਵੇ ਸ਼ੌਦਾਈ ਏਸ ਗ਼ਲਤੀ ਦਾ ਸ਼ਿਕਾਰ ਹੁੰਦੇ ਹਨ।

ਇਹ ਬੋਲ-ਚਾਲ ਸਿਰਫ਼ ਮਾਂ ਪਿਓ, ਜਾਂ ਬਹੁਤ ਸੁਲਝੇ ਹੋਏ ਉਸਤਾਦ ਉਸਤਾਦਨੀਆਂ ਨੂੰ ਹੀ ਦੇਣ ਦਾ ਹੱਕ ਹੋ ਸਕਦਾ ਹੈ।

ਮੇਰੀ ਬੱਚੀ, ਮੈਂ ਤੇ ਤੂੰ ਦੋ ਚੀਜ਼ਾਂ ਨਹੀਂ, ਇਕੋ ਲੜੀ ਦਾ ਵਧਾ ਹਾਂ। ਤੂੰ ਗੁਲ-ਦੌਦੀ ਦੇ ਫੁਲਾਂ ਨੂੰ ਪਿਆਰ ਕਰਦੀ ਹੈਂ। ਤੂੰ ਵੇਖਿਆ ਹੋਵੇਗਾ, ਖਿੜੇ ਬੂਟੇ ਹੇਠਾਂ ਕਿੰਨੇ ਹੀ ਨਿਕੇ ਨਿਕੇ ਬੂਟੇ ਉਗ ਪੈਂਦੇ ਹਨ। ਵਡਾ ਬੂਟਾ ਫੁਲ ਦੇ ਕੇ ਸੁਕ ਜਾਂਦਾ ਹੈ, ਤੇ ਮਾਲੀ ਇਹਨਾਂ ਅਨੇਕਾਂ ਛੋਟਿਆਂ ਨੂੰ ਫੇਰ ਇਕ ਇਕ ਕਰ ਕੇ ਜ਼ਮੀਨ ਵਿਚ ਲਾ ਦੇਂਦਾ ਹੈ, ਇਹ ਨਿਕੇ ਅਗਲੇ ਸਾਲ ਬੂਟੇ ਬਣ ਕੇ ਫੁਲ ਦੇਂਦੇ ਹਨ। ਪਰ ਅਸਲ ਵਿਚ ਇਹ ਉਹਨਾਂ ਹੀ ਬੂਟਿਆਂ ਦਾ ਭਾਗ ਹੁੰਦੇ ਹਨ, ਜਿਹੜੇ ਪਿਛਲੇ ਸਾਲ ਲਹਿ ਲਹਾਏ ਸਨ। ਕੇਲੇ ਦੇ ਮੁਢ ਵਿਚੋਂ ਇਕ ਹੋਰ ਕੇਲਾ ਪੁੰਗਰਦਾ ਹੈ। ਇਹ ਦੋਵੇਂ ਕਿੰਨਾ ਚਿਰ ਇਕੋ ਹੀ ਬੂਟਾ ਦਿਸਦੇ ਹਨ, ਫੇਰ ਵਡਾ ਬੂਟਾ ਮਰ ਜਾਂਦਾ ਹੈ, ਤੇ ਛੋਟਾ ਉਹਦੀ ਥਾਂ ਵਡਾ ਹੋ ਜਾਂਦਾ ਹੈ। ਤੇਰਾ ਮੇਰਾ ਇਹੋ ਰਿਸ਼ਤਾ ਹੈ, ਮੇਰੇ ਗੁਣ ਔਗੁਣ ਤੇਰੇ, ਤੇ ਤੇਰੇ ਗੁਣਾਂ ਔਗਣਾਂ ਨਾਲ ਹੀ ਮੈਂ ਯਾਦ ਕੀਤਾ ਜਾਵਾਂਗਾ ਜਦੋਂ ਉਸ ਪੁਰਾਣੇ ਕੇਲੇ ਜਾਂ ਫੁਲ ਦੇ ਚੁਕੇ ਬੂਟੇ ਵਾਂਗ ਮਾਲੀ ਮੈਨੂੰ ਬਾਗ਼ ਵਿਚੋਂ ਪੁਟ ਕੇ ਤੇਰੀ ਤੇ ਤੇਰੇ ਭੈਣ ਭਰਾਵਾਂ ਦੀ ਸੇਵਾ ਲਈ ਭਰੇ ਜਾਂਦੇ ਖਾਦ-ਖੱਡੇ ਵਿਚ ਪਾ ਦੇਵੇਗਾ।

ਥੋੜੇ ਚਿਰ ਨੂੰ ਮੈਂ ਤੇਰੀ ਰਾਹੀਂ ਹੀ ਜਿਊ ਸਕਾਂਗਾ, ਏਸ ਲਈ ਮੈਂ ਤੇਰੀ ਜ਼ਿੰਦਗੀ ਨੂੰ ਆਪਣੀ ਸਮਝਦਾ ਹਾਂ, ਤੈਨੂੰ ਆਪਣੇ ਜਿੰਨਾਂ ਪਿਆਰ ਕਰਦਾ ਹਾਂ, ਤੇ ਆਪਣੇ ਨਾਲੋਂ ਵੀ ਵਧੇਰੇ ਯੋਗ ਬਣਿਆ ਤੈਨੂੰ ਵੇਖਣਾ ਚਾਹੁੰਦਾ ਹਾਂ। ਹੁਣ ਤੇਰੀ ਉਮਰ ਦਾ ਤੇਰ੍ਹਵਾਂ ਵਰ੍ਹਾ ਸ਼ੁਰੂ ਹੋਇਆ ਹੈ, ਤੇ ਇਸ ਵਰ੍ਹੇ ਤੂੰ ਜ਼ਿੰਦਗੀ ਦੀ ਨਵੀਂ ਮੰਜ਼ਲ ਵਿਚ ਦਾਖ਼ਲ ਹੋਣਾ ਹੈ, ਏਥੇ ਤੈਨੂੰ ਕਈ ਨਵੀਆਂ ਗਲਾਂ ਲਭਣਗੀਆਂ, ਉਹਨਾਂ ਲਈ ਮੈਂ ਤੈਨੂੰ ਤਿਆਰ ਕਰਨਾ ਚਾਹੁੰਦਾ ਹਾਂ। ਧਿਆਨ ਨਾਲ ਸੁਣੀਂ।

ਅਗੇ ਤੇਰੇ ਤੇ ਤੇਰੇ ਜੇਡੇ ਮੁੰਡੇ ਵਿਚ ਕੋਈ ਫ਼ਰਕ ਨਹੀਂ ਸੀ। ਪਰ ਕੁਝ ਚਿਰ ਤੋਂ ਮੈਂ ਵੇਖਦਾ ਹਾਂ, ਤੂੰ ਕੁਝ ਫ਼ਰਕ ਮਹਿਸੂਸ ਕਰ ਰਹੀ ਹੈਂ। ਅਗੇ ਤੂੰ ਮੇਰੇ ਗ਼ੁਸਲਖ਼ਾਨੇ ਵਿਚ ਕਈ ਵਾਰੀ ਮੇਰੇ ਨਾਲ ਨਹਾ ਲੈਂਦੀ ਸੈਂ,

ਮੈਂ ਆਪ ਕਈ ਵਾਰੀ ਤੈਨੂੰ ਅਜੇ ਪਿਛਲੇਰੇ ਸਾਲ ਨੁਹਾਇਆ ਸੀ। ਹੁਣ ਜੇ ਮੈਂ ਤੈਨੂੰ ਆਖਾਂ ਵੀ ਤੂੰ ਏਸ ਤਰ੍ਹਾਂ ਨਹੀਂ ਕਰ ਸਕੇਂਗੀ। ਤੇਰਾ ਜਿਸਮ ਅਚਾਨਕ ਵਡਾ ਹੋਣਾ ਸ਼ੁਰੂ ਹੋ ਗਿਆ ਹੈ, ਛਾਤੀ ਤੇਰੀ ਬਚਿਆਂ ਵਰਗੀ ਨਹੀਂ ਰਹੀ। ਤੈਨੂੰ ਆਪਣੇ ਅੰਦਰ ਵੀ ਅਨੋਖੀ ਜਿਹੀ ਹਿਲਜੁਲ ਮਹਿਸੂਸ ਹੋ ਰਹੀ ਹੈ, ਅਗੇ ਤੈਨੂੰ ਕੁੜੀਆਂ ਚੰਗੀਆਂ ਲਗਦੀਆਂ ਸਨ, ਮੁੰਡਿਆਂ ਨਾਲ ਤੂੰ ਕਈ ਵਾਰੀ ਲੜਦੀ ਤੇ ਈਰਖਾ ਕਰਦੀ ਸੈਂ, ਉਹਨਾਂ ਦੇ ਹਥੀਂ ਵੀ ਪੈ ਜਾਂਦੀ ਸੈਂ, ਪਰ ਹੁਣ ਉਹਨਾਂ ਬਾਬਤ ਤੇਰਾ ਰਵਈਆ ਬਦਲਦਾ ਜਾ ਰਿਹਾ ਹੈ। ਤੇ ਇਕ ਦੋ ਮਹੀਨੇ ਤਕ ਤੇਰੀ ਜ਼ਿੰਦਗੀ ਵਿਚ ਇਕ ਬੜੀ ਅਨੋਖੀ ਘਟਨਾ ਹੋਣ ਵਾਲੀ ਹੈ, ਜਿਦ੍ਹੀ ਬਾਬਤ ਜੇ ਤੈਨੂੰ ਪਤਾ ਨਾ ਹੋਇਆ ਤਾਂ ਤੂੰ ਬਿਲਕੁਲ ਘਬਰਾ ਜਾਵੇਂਗੀ। ਮੈਂ ਤੈਨੂੰ ਸਾਰਾ ਕੁਝ ਬੜੀ ਸੁਖਾਲੀ ਤਰ੍ਹਾਂ ਸਮਝਾ ਦਿਆਂਗਾ।

ਪਰ ਸਭ ਤੋਂ ਪਹਿਲਾਂ ਮੈਂ ਚਾਹੁੰਦਾ ਹਾਂ, ਤੂੰ ਇਹ ਸਮਝ ਲਵੇਂ ਕਿ ਕੁਦਰਤ ਨੇ ਕੁੜੀਆਂ ਮੁੰਡੇ, ਇਸਤ੍ਰੀਆਂ ਮਰਦ ਬਣਾਏ ਕਿਉਂ। ਇਹਦੇ ਵਿਚ ਕੀ ਹਰਜ ਸੀ, ਜੇ ਇਕੋ ਹੀ ਕਿਸਮ ਦੇ ਜੀਵ ਹੁੰਦੇ, ਆਦਮੀ ਜਾਂ ਇਸਤ੍ਰੀ ਤੇ ਜੀਕਰ ਬ੍ਰਿਛ ਨੂੰ ਫਲ ਪੈਂਦਾ ਹੈ, ਓਕਰ ਇਹ ਜੀਵ ਵੀ ਬਚੇ ਦੇ ਲਿਆ ਕਰਦਾ। ਫੇਰ ਇਹ ਜਿਹੜੀਆਂ ਮਾੜੀਆਂ ਗਲਾਂ ਅਸੀਂ ਕੁੜੀਆਂ ਮੁੰਡਿਆਂ, ਤੇ ਇਸਤ੍ਰੀਆਂ ਮਰਦਾਂ ਬਾਬਤ ਸੁਣਦੇ ਹਾਂ, ਇਹ ਬਿਲਕੁਲ ਨਾ ਹੁੰਦੀਆਂ, ਤੇ ਸਾਰੇ ਲੋਕ ਬੜੇ ਪਵਿੱਤਰ ਜਿਹੇ ਰਹਿੰਦੇ।

ਮੇਰੀ ਪੁਤਰੀ, ਜਦੋਂ ਤੈਨੂੰ ਕੁਦਰਤ ਦੀ ਇਸ ਸਕੀਮ ਦਾ ਮਨੋਰਥ ਸਮਝ ਆਵੇਗਾ, ਤੂੰ ਆਪ-ਮੁਹਾਰੀ ਆਖੇਂਗੀ ਕਿ ਜ਼ਿੰਦਗੀ ਨੂੰ ਉਨਤ ਤੇ ਚੰਗੇਰੀ ਬਨਾਣ ਦਾ ਸਭ ਤੋਂ ਉਤਮ ਸਾਧਨ ਲਿੰਗ ਦਾ ਵਖਰੇਵਾਂ ਹੈ। ਇਸ ਵਖਰੇਵੇਂ ਬਿਨਾਂ ਇਸ ਦੁਨੀਆਂ ਵਿਚ ਕੋਈ ਵਾਧਾ ਨਹੀਂ ਸੀ ਹੋ ਸਕਦਾ, ਤੇ ਇਹ ਦੁਨੀਆਂ ਹੈਵਾਨੀ ਪੱਧਰ ਤੋਂ ਉੱਚੀ ਨਾ ਹੋ ਸਕਦੀ।

ਜੇ ਇਕੋ ਆਦਮੀ ਜਾਂ ਇਕੋ ਇਸਤ੍ਰੀ ਔਲਾਦ ਪੈਦਾ ਕਰ ਸਕਦੇ, ਤਾਂ ਮਾਂ ਜਾਂ ਪਿਓ ਨਾਲੋਂ ਬਚੇ ਚੰਗੇਰੇ ਨਾ ਹੋ ਸਕਦੇ। ਇਕ ਮੂਰਖ ਦੀ ਸੰਤਾਨ ਹਮੇਸ਼ਾਂ ਮੂਰਖ ਹੁੰਦੀ ਤੇ ਸਿਆਣੇ ਦੀ ਹਮੇਸ਼ਾਂ ਸਿਆਣੀ, ਪਰ ਆਪਣੇ ਸੋਮੇ ਨਾਲੋਂ ਉਚੇਰੀਆਂ ਸਿਫ਼ਤਾਂ ਉਸ ਵਿਚ ਕਦੇ ਪੈਦਾ ਨਾ ਹੋ ਸਕਦੀਆਂ। ਹੁਣ ਇਕ ਮੂਰਖ ਪਿਓ ਤੇ ਸਿਆਣੀ ਮਾਂ ਰਲ ਕੇ ਅਧ-ਸਿਆਣੇ ਬਚੇ ਪੈਦਾ ਕਰ ਸਕਦੇ

ਹਨ। ਇਹ ਅਧ-ਸਿਆਣੇ ਬਚੇ ਕਿਸੇ ਔਸਤ ਨਾਲੋਂ ਵਧੇਰੇ ਸਿਆਣੇ ਸਾਥੀ ਨੂੰ ਚੁਣ ਕੇ ਔਸਤ ਸਿਆਣੀ ਸੰਤਾਨ ਪੈਦਾ ਕਰ ਸਕਦੇ ਹਨ ਤੇ ਇਸ ਤਰ੍ਹਾਂ ਕਰਦਿਆਂ ਕਰਦਿਆਂ ਹੋ ਸਕਦਾ ਹੈ ਕਿ ਦੁਨੀਆਂ ਵਿਚ ਕੋਈ ਮੂਰਖ ਰਹੇ ਹੀ ਨਾ। ਜਦੋਂ ਮਨੁਖ ਆਪਣਾ ਨਜ਼ਾਮ ਸੁਧਾਰ ਲਵੇਗਾ, ਓਦੋਂ ਇਹੋ ਜਿਹੇ ਸੰਜੋਗ ਬਣਾਇਆ ਕਰੇਗਾ ਕਿ ਇਕ ਸਦੀ ਵਿਚ ਸਾਰੀ ਮਨੁਖਤਾ ਦੀ ਸਿਆਣਪ ਦਾ ਪੱਧਰ ਹੁਣ ਦੇ ਅਤਿ ਸਿਆਣਿਆਂ ਜਿੰਨਾ ਹੋ ਜਾਏਗਾ।

ਤੂੰ ਕਈ ਵਾਰੀ ਮੇਰੇ ਨਾਲ ਲਾਹੌਰ ਦੇ ਲਾਰੈਂਸ ਬਾਗ਼ ਵਿਚ ਗਈ ਹੈਂ, ਓਥੇ ਤੂੰ ਕਈ ਫੁਲਾਂ ਦੀ ਤਾਰੀਫ਼ ਕੀਤੀ ਹੈ। ਇਹਨਾਂ ਫੁਲਾਂ ਵਿਚ ਕਈ ਕਈ ਰੰਗ ਹੁੰਦੇ ਹਨ। ਇਹ ਫੁਲ ਵਡੇ ਵੀ ਕੇਡੇ ਕੇਡੇ ਬਣ ਗਏ ਹਨ, ਇਹ ਗੁਲਾਬ, ਇਹ ਡੇਹਲੀਆ, ਇਹ ਗੁਲਦੌਦੀ, ਸੁਚੱਜੇ ਮਾਲੀਆਂ ਦੀ ਕਾਰੀਗਰੀ ਹਨ। ਕੁਦਰਤ ਦੇ ਪਹਿਲੇ ਫੁਲ ਬੜੇ ਸਾਦੇ ਤੇ ਛੋਟੇ ਜਿਹੇ ਹੁੰਦੇ ਸਨ, ਸਿਆਣੇ ਮਾਲੀਆਂ ਨੇ ਇਕ ਰੰਗ ਨੂੰ ਦੂਜੇ ਰੰਗ ਨਾਲ ਮੇਲ ਕੇ ਇਹ ਅਨੂਪਮ ਸੁਰੰਗਤਾ ਪੈਦਾ ਕੀਤੀ ਹੈ।

ਇਹਨਾਂ ਫੁਲਾਂ ਵਿਚ ਵੀ ਲਿੰਗ ਦਾ ਵਖਰੇਵਾਂ ਹੈ। ਮਾਲੀ ਕੀ ਕਰਦਾ ਹੈ? ਚਾਕੂ ਨਾਲ ਮਰਦ ਭਾਗ ਨੂੰ ਇਕ ਫੁਲ ਵਿਚੋਂ ਚੁਕ ਕੇ ਦੂਜੇ ਫੁਲ ਵਿਚ ਧਰ ਦੇਂਦਾ ਹੈ, ਇਸ ਫੁਲ ਦਾ ਇਸਤ੍ਰੀ ਭਾਗ ਬਾਹਰੋਂ ਆਏ ਮਰਦ ਭਾਗ ਨਾਲ ਮਿਲ ਕੇ ਇਕ ਬੀਜ ਪੈਦਾ ਕਰਦਾ ਹੈ, ਇਸ ਨਵੇਂ ਬੀਜ ਵਿਚ ਦੋਹਾਂ ਫੁਲਾਂ ਦੇ ਰੰਗ ਹੁੰਦੇ ਹਨ। ਤੇ ਇਹ ਜਿਹੜੇ ਕਈ ਰੰਗੇ ਫੁਲ ਤੂੰ ਵੇਖਦੀ ਹੈਂ ਇਹ ਕਈ ਫੁਲਾਂ ਦੇ ਇਸਤ੍ਰੀ ਤੇ ਮਰਦ ਭਾਗਾਂ ਨੂੰ ਜੋੜ ਮੇਲ ਕੇ ਬਣਾਏ ਹੁੰਦੇ ਹਨ। ਸਿਆਣਾ ਮਾਲੀ ਹਰ ਸਾਲ ਨਵੇਂ ਨਵੇਂ ਫੁਲ ਪੈਦਾ ਕਰ ਸਕਦਾ ਹੈ।

ਜੰਗਲਾਂ ਵਿਚ ਮਾਲੀ ਦਾ ਕੰਮ ਹਵਾ ਤੇ ਪੰਛੀ ਕਰਦੇ ਹਨ। ਹਵਾ ਇਕ ਫੁਲ ਦੇ ਮਰਦ ਭਾਗ ਨੂੰ ਦੂਜੇ ਫੁਲ ਦੇ ਦਿਲ ਵਿਚ ਧਰ ਦੇਂਦੀ ਹੈ, ਪੰਛੀ ਤੇ ਮੱਖੀਆਂ ਆਪਣੀਆਂ ਚੁੰਝਾਂ ਨਾਲ ਫੁਲਾਂ ਦੇ ਵਿਆਹ ਕਰ ਆਉਂਦੇ ਹਨ, ਤੇ ਇਹਨਾਂ ਦੀ ਸੰਤਾਨ ਨਾਲ ਜੰਗਲ ਖਿੜੇ ਮਹਿਕੇ ਰਹਿੰਦੇ ਹਨ।

ਤੂੰ ਹੁਣ ਸਮਝ ਲਿਆ ਹੋਵੇਗਾ, ਜ਼ਿੰਦਗੀ ਦੀ ਸਾਰੀ ਖ਼ੂਬਸੂਰਤੀ ਤੇ ਉਨਤੀ ਦਾ ਵਸੀਲਾ ਇਹ ਲਿੰਗ-ਵਖਰੇਵਾਂ ਹੈ, ਤੇ ਮੇਰੇ ਵਾਂਗ ਤੂੰ ਵੀ

ਹੁਣ ਲਿੰਗ ਨੂੰ ਪ੍ਰਸ਼ੰਸਾ ਤੇ ਕਦਰ ਭਰੇ ਅਹਿਸਾਸ ਬਿਨਾਂ ਨਾ ਵੇਖ ਸਕੇਂਗੀ, ਨਾ ਸੋਚ ਸਕੇਂਗੀ, ਤੇ ਕੁਦਰਤ ਦੀ ਇਸ ਸਰਬੋਤਮ ਜਾਦੂਗਰੀ ਤੋਂ ਵਾਕਿਫ਼ ਹੋਣ ਲਈ ਸਤਿਕਾਰ ਭਰੀ ਦਿਲਚਸਪੀ ਪੈਦਾ ਕਰੇਂਗੀ ।

ਮੈਂ ਤੈਨੂੰ ਆਪਣੀ ਗਲ ਦਸਾਂ, ਜਦੋਂ ਦਾ ਮੈਂ ਇਸ ਨੂੰ ਸਮਝਿਆ ਹੈ, ਮੇਰੇ ਲਈ ਜਵਾਨ ਹੁੰਦੇ ਮੁੰਡੇ ਕੁੜੀਆਂ, ਮਾਂ ਦੇ ਘਰ ਬਚਾ ਹੁੰਦਾ, ਮਾਂ ਦਾ ਬਚੇ ਦੇ ਭਾਰ ਨਾਲ ਵਧਦਾ ਪੇਟ, ਨਵੀਂ ਜਵਾਨੀ ਦੀ ਪਹਿਲੀ ਲਿੰਗ–ਚੇਤਨਤਾ – ਜੀਵਨ ਦੀਆਂ ਅਤਿ ਪਿਆਰੀਆਂ ਤੇ ਖ਼ੂਬਸੂਰਤ ਘਟਨਾਵਾਂ ਜਾਪਦੀਆਂ ਹਨ। ਮੈਨੂੰ ਇਹਨਾਂ ਕੋਲੋਂ ਜ਼ਰਾ ਜਿੰਨੀ ਸ਼ਰਮ ਨਹੀਂ ਆਉਂਦੀ। ਇਹਨਾਂ ਜਿੰਨੀ ਰੱਬਤਾ ਮੈਨੂੰ ਕਿਸੇ ਹੋਰ ਘਟਨਾ ਵਿਚ ਨਹੀਂ ਲਭਦੀ।

ਜਿਹੜੇ ਕੰਮ, ਤੇ ਜਿਹੜੇ ਸਰੀਰ ਦੇ ਭਾਗ, ਸਾਡੀ ਜ਼ਿੰਦਗੀ ਦੇ ਜ਼ਰੂਰੀ ਭਾਗ ਹਨ, ਉਹਨਾਂ ਕੋਲੋਂ ਸੰਕੋਚ ਤੇ ਸ਼ਰਮ ਅਗਿਆਨਤਾ ਜਾਂ ਮੈਲੇ ਦਿਲ ਦੀ ਸੂਚਨਾ ਹੈ। ਸਰੀਰ ਦਾ ਹਰ ਅੰਗ ਮੁਤਬਰਕ ਸਮਝ ਕੇ ਉਸ ਵਲ ਧਿਆਨ ਦਿਤਾ ਜਾਏ। ਸ਼ਰਮ ਤੇ ਸੰਕੋਚ ਸਿਰਫ਼ ਝੂਠ, ਕੋਹਜ, ਮੈਲ, ਬੇ-ਵਫ਼ਾਈ, ਬਦ-ਦਿਆਨਤੀ ਬਦ-ਅਖ਼ਲਾਕੀ ਕੋਲੋਂ ਹੋਣੇ ਠੀਕ ਹਨ, ਬਾਕੀ ਜ਼ਿੰਦਗੀ ਨੂੰ ਸਾਧਾਰਨ ਕੁਦਰਤ ਸਮਝ ਕੇ ਜੀਵਿਆ ਜਾਏ।

ਮੈਂ ਸ਼ੁਰੂ ਵਿਚ ਦਸਿਆ ਸੀ ਕਿ ਦੋ ਚਾਰ ਮਹੀਨੇ ਤਕ ਤੇਰੇ ਸਰੀਰ ਅੰਦਰ ਇਕ ਅਨੋਖੀ ਘਟਨਾ ਵਾਪਰਨ ਵਾਲੀ ਹੈ। ਜੇ ਤੈਨੂੰ ਪਤਾ ਨਾ ਹੋਇਆ ਤਾਂ ਤੂੰ ਡਰ ਜਾਵੇਂਗੀ। ਤੇਰੇ ਅੰਦਰੋਂ ਅਚਾਨਕ ਬਹੁਤਾ ਸਾਰਾ ਲਹੂ ਵਗ ਪਏਗਾ ਤੇ ਤਿੰਨ ਚਾਰ ਦਿਨ ਵਗਦਾ ਰਹੇਗਾ। ਡਰ ਵਾਲੀ ਕੋਈ ਗਲ ਨਹੀਂ। ਤੇਰੀ ਮਾਤਾ ਜੀ ਤੈਨੂੰ ਇਸ ਦਾ ਸਾਂਭਣਾ ਦਸ ਦੇਣਗੇ। ਮੈਂ ਤੈਨੂੰ ਇਹ ਸਮਝਾਣਾਂ ਚਾਂਹਦਾ ਕਿ ਇਹ ਕਿਉਂ ਹੁੰਦਾ ਹੈ

ਤੈਨੂੰ ਮੈਂ ਦਸਿਆ ਸੀ ਕਿ ਲਿੰਗ-ਵਖਰੇਵਾਂ ਕੁਦਰਤ ਨੇ ਨਸਲ ਨੂੰ ਹਰ ਮੁਮਕਿਨ ਖ਼ੂਬੀ ਇਕੱਠੀ ਕਰ ਕੇ ਚੰਗਿਆਂ ਕਰਨ ਲਈ ਬਣਾਇਆ ਸੀ। ਫੁਲ ਜਦੋਂ ਵਡੇ ਹੋ ਜਾਂਦੇ ਹਨ, ਇਹ ਖਿੜ ਪੈਂਦੇ ਹਨ, ਆਪਣੀ ਹਿੱਕ ਖੋਲ੍ਹ ਦੇਂਦੇ ਹਨ ਤਾਕਿ ਕੁਦਰਤ ਜੋ ਸੇਵਾ ਉਹਨਾਂ ਕੋਲੋਂ ਲੈਣਾ ਚਾਂਹਦੀ ਹੈ ਲੈ ਲਵੇ। ਫੁਲਾਂ ਦੀਆਂ ਖੁਲ੍ਹੀਆਂ ਹਿੱਕਾਂ ਵਿਚ ਮਾਲੀ, ਪੰਛੀ, ਪੌਣ, ਮਧ-ਮਖੀਆਂ ਦੋ ਲਿੰਗਾਂ ਦਾ ਸੰਜੋਗ ਕਰਾਂਦੇ

ਹਨ। ਇਹ ਤੇਰਾ ਲਹੂ ਕੋਈ ਬੀਮਾਰੀ ਨਹੀਂ, ਤੇਰੀ ਜੀਵਨ-ਕਲੀ ਦੀ ਖਿੜ ਕੇ ਫੁਲ ਬਨਣ ਤੇ ਕੁਦਰਤ ਦੀ ਸਕੀਮ ਵਿਚ ਆਪਣਾ ਥਾਂ ਲੈਣ ਦੀ ਤਿਆਰੀ ਹੈ। ਤੇਰੇ ਅੰਦਰ ਪਹਿਲੀ ਵਾਰੀ ਉਹ ਚੀਜ਼ ਪੈਦਾ ਹੋਵੇਗੀ, ਜਿਦ੍ਹੇ ਨਾਲ ਮਰਦ–ਭਾਗ ਰਲ ਕੇ ਕੁਦਰਤ ਨੂੰ ਨਵੀਆਂ ਹੋਣੀਆਂ ਨਾਲ ਭਰਿਆ ਇਕ ਮਨੁਖ ਦੇ ਸਕਦਾ ਹੈ। ਇਸ ਚੀਜ਼ ਨੂੰ ਅੰਗਰੇਜ਼ੀ ਵਿਚ"ਓਵਮ" (ਅੰਡਾ) ਆਖਦੇ ਹਨ। ਇਹ ਇਕੋ ਹੁੰਦਾ ਹੈ, ਬੜਾ ਛੋਟਾ ਜਿਹਾ। ਇਹ ਮਸਾਂ ਇਕ ਜਾਂ ਦੋ ਦਿਨ ਜਿਊਂਦਾ ਰਹਿੰਦਾ ਹੈ, ਤੇ ਮਰਦ-ਭਾਗ ਦੇ ਸੰਜੋਗ ਨੂੰ ਉਡੀਕਦਾ ਰਹਿੰਦਾ ਹੈ, ਜੇ ਮਰਦ-ਭਾਗ ਨਾ ਆਵੇ, ਤਾਂ ਇਹ ਮਰ ਜਾਂਦਾ ਹੈ, ਤੇ ਏਸ ਮੁਰਦਾ ਅੰਡੇ ਨੂੰ ਧੋ ਕੇ ਬਾਹਰ ਕਢਣ ਲਈ ਸਰੀਰ ਵਿਚੋਂ ਇਹ ਲਹੂ ਬਾਹਰ ਨਿਕਲਦਾ ਹੈ। ਇਹ ਅੰਡਾ ਮਹੀਨੇ ਵਿਚ ਇਕੋ ਵਾਰੀ ਪੈਦਾ ਹੁੰਦਾ ਹੈ, ਜਿਸ ਕਰ ਕੇ ਇਹਨੂੰ ਬਾਹਰ ਕਢਣ ਲਈ ਮਹੀਨੇ ਵਿਚ ਇਕ ਵਾਰੀ ਇਸਤ੍ਰੀ ਨੂੰ ਲਹੂ ਆਉਂਦਾ ਹੈ, ਤੇ ਜੇ ਉਸ ਮਹੀਨੇ ਮਰਦ ਭਾਗ ਆ ਮਿਲੇ ਤਾਂ ਉਹ ਅੰਡਾ ਮਰਦਾ ਨਹੀਂ, ਸਗੋਂ ਉਸ ਬੀਜ ਵਾਂਗ ਵਿਕਾਸ ਕਰਨਾ ਸ਼ੁਰੂ ਕਰ ਦੇਂਦਾ ਹੈ, ਜਿਸ ਨੂੰ ਗਿਲੀ ਜ਼ਮੀਨ ਵਿਚ ਰਖ ਦਿਤਾ ਜਾਵੇ। ਉਹੋ ਬੀਜ ਜਿਹੜਾ ਕਿੰਨਾ ਚਿਰ ਪੁੜੀ ਜਾਂ ਡੱਬੇ ਵਿਚ ਪਿਆ ਰਿਹਾ ਸੀ, ਗਿਲੀ ਜ਼ਮੀਨ ਵਿਚ ਪੈਣ ਕਰਕੇ ਦੋ ਨਿੱਕੀਆਂ ਕੂਲੀਆਂ ਪੱਤੀਆਂ ਵਿਚ ਪੁੰਗਰ ਪੈਂਦਾ ਹੈ, ਤੇ ਹੌਲੀ ਹੌਲੀ ਓਸ ਧਰਤੀ ਵਿਚ ਇਕ ਵਡਾ ਸਾਰਾ ਬ੍ਰਿਛ ਜਾਂ ਫੁਲਾਂ ਲੱ-ਦਿਆ ਬੂਟਾ ਬਣ ਜਾਂਦਾ ਹੈ।

ਹਰੇਕ ਫੁਲ ਜਾਂ ਬ੍ਰਿਛ ਸਮੇਂ ਨਾਲ ਪਕਦਾ ਤੇ ਹੋਰ ਫੁਲ ਜਾਂ ਬ੍ਰਿਛ ਪੈਦਾ ਕਰਨ ਦੇ ਯੋਗ ਹੁੰਦਾ ਹੈ। ਓਸੇ ਤਰ੍ਹਾਂ ਚੰਗੀ ਸੰਤਾਨ ਪੈਦਾ ਕਰ ਸਕਣ ਲਈ ਇਸਤ੍ਰੀ ਦੇ ਸਾਰੇ ਅੰਗ ਮਜ਼ਬੂਤ ਹੋਣੇ ਚਾਹੀਦੇ ਹਨ। ਮੁਕੰਮਲ ਮਜ਼ਬੂਤੀ ਵੀਹ ਵਰ੍ਹੇ ਦੀ ਉਮਰ ਵਿਚ ਆਉਂਦੀ ਹੈ। ਅਠਾਰਾਂ ਵਰ੍ਹੇ ਦੀ ਉਮਰ ਤਕ ਬਚੇ ਪੈਦਾ ਕਰਨ ਦੀ ਸਮਰੱਥਾ ਕਾਫ਼ੀ ਹੋ ਜਾਂਦੀ ਹੈ, ਪਰ ਇਸ ਤੋਂ ਪਹਿਲਾਂ ਮਾਂ ਤੇ ਬੱਚੇ ਦੋਹਾਂ ਦਾ ਵਿਕਾਸ ਰੁਕ ਜਾਣ ਦਾ ਖ਼ਤਰਾ ਹੈ। ਗੰਨੇ ਵਿਚ ਰਸ ਤਾਂ ਕਿੰਨਾ ਚਿਰ ਪਹਿਲਾਂ ਪੈਦਾ ਹੋ ਜਾਂਦਾ ਹੈ, ਤੇ ਗੰਨੇ ਚੂਪੇ ਵੀ ਜਾ ਸਕਦੇ ਹਨ, ਪਰ ਸਿਆਣੇ ਜ਼ਿਮੀਂਦਾਰ ਓਦੋਂ ਹੀ ਗੰਨੇ ਪੀੜਦੇ ਹਨ, ਜਦੋਂ ਉਹ

ਇਕ ਪ੍ਰਖਤਗੀ ਦੇ ਬਾਅਦ ਵਧ ਤੋਂ ਵਧ ਰਸਾ ਦੇ ਸਕਦਾ ਹੈ।

ਸਾਡੀ ਸਾਰਿਆਂ ਦੀ ਕੋਸ਼ਸ਼ ਇਹੋ ਹੋਣੀ ਚਾਹੀਦੀ ਹੈ ਕਿ ਅਸੀਂ ਵਧ ਤੋਂ ਵਧ ਰਸ ਆਪਣੇ ਜੀਵਨ ਵਿਚੋਂ ਕਢ ਸਕੀਏ, ਚੰਗੀ ਤੋਂ ਚੰਗੀ ਸੰਤਾਨ ਪੈਦਾ ਕਰ ਸਕੀਏ, ਤਾਕਿ ਦੁਨੀਆਂ ਚੰਗੇਰੀ ਬਣਦੀ ਜਾਏ। ਦੁਨੀਆਂ ਵਿਚ ਦੁਖ ਤੇ ਝਗੜੇ ਸਿਰਫ਼ ਏਸੇ ਲਈ ਹਨ ਕਿ ਕਈਆਂ ਇਸਤ੍ਰੀਆਂ ਤੇ ਮਰਦਾਂ ਨੇ ਮੁਨਾਸਬ ਸਮੇਂ ਦੇ ਸੰਜੋਗ ਨਾਲ ਸੰਤਾਨ ਪੈਦਾ ਨਹੀਂ ਕੀਤੀ, ਤੇ ਮੁਨਾਸਬ ਗਿਆਨ ਨਾ ਹੋਣ ਕਰ ਕੇ ਚੰਗੀ ਤਰ੍ਹਾਂ ਪਾਲੀ ਨਹੀਂ। ਇਸ ਦੁਨੀਆਂ ਨੂੰ ਸੁਧਾਰਨ ਲਈ ਨਬੀ ਅਵਤਾਰ ਨਹੀਂ ਲੋੜੀਂਦੇ – ਨਬੀ ਅਵਤਾਰ ਅਨੇਕਾਂ ਆਏ, ਦੁਨੀਆਂ ਨਹੀਂ ਸੁਧਰੀ। ਦੁਨੀਆਂ ਦਾ ਸੁਧਾਰ ਜਨ-ਸਾਧਾਰਨ ਦਾ ਗਿਆਨ ਵਧਾਏ ਬਿਨਾਂ ਨਹੀਂ ਹੋ ਸਕਦਾ। ਜਦ ਤਕ ਜਨ ਸਾਧਾਰਨ ਨੂੰ ਚੰਗੀ ਸੰਤਾਨ ਪੈਦਾ ਕਰਨ ਦੀ ਜਾਚ ਨਹੀਂ ਦਸੀ ਜਾਏਗੀ, ਕੋਈ ਭਜਨ ਬੰਦਗੀ ਇਸ ਜ਼ਿੰਦਗੀ ਨੂੰ ਵਧੀਆ ਨਹੀਂ ਬਣਾ ਸਕਦੀ।

ਮੈਂ ਆਪਣੀ ਸਾਰੀ ਅਕਲ ਨਾਲ ਤੈਨੂੰ, ਆਪਣੀ ਬਚੀ ਨੂੰ, ਚੰਗਿਆਂ ਬਣਾਵਾਂ ਤੇ ਤੈਨੂੰ ਉਹ ਸਾਰਾ ਗਿਆਨ ਦੇਵਾਂ ਜਿਹੜਾ ਦੁਨੀਆਂ ਨੂੰ ਚੰਗੇਰਾ ਬਣਾਨ ਲਈ ਤੈਨੂੰ ਚੰਗੀ ਸੰਤਾਨ ਪੈਦਾ ਕਰਨ, ਤੇ ਪਾਲਨ ਦੇ ਯੋਗ ਬਣਾਵੇ। ਦੁਨੀਆਂ ਉਤੇ ਸਭ ਤੋਂ ਵਡਾ ਉਪਕਾਰ ਚੰਗੇ ਬਚੇ ਪੈਦਾ ਕਰਨਾ ਹੈ।

ਜਦੋਂ ਤੇਰੀ ਜੀਵਨ-ਕਲੀ ਖੁਲ੍ਹ ਜਾਏਗੀ, ਮੁੰਡਿਆਂ ਤੇ ਮਰਦਾਂ ਵਿਚ ਤੇਰੀ ਦਿਲਚਸਪੀ ਵਧ ਜਾਏਗੀ। ਇਹ ਮਾੜੀ ਗਲ ਨਹੀਂ, ਸ਼ਰਮਾਣ ਵਾਲੀ ਗਲ ਨਹੀਂ, ਇਹ ਕੁਦਰਤੀ ਹੈ, ਕਿਉਂਕਿ ਕੁਦਰਤ ਏਸੇ ਦਿਲਚਸਪੀ ਰਾਹੀਂ ਤੇਰੇ ਸੰਜੋਗ ਦਾ ਪ੍ਰਬੰਧ ਕਰ ਰਹੀ ਹੈ, ਇਹ ਨਵੇਂ ਲਿੰਗ-ਜਜ਼ਬਿਆਂ ਦੇ ਕਰਮ ਤੇ ਪ੍ਰਤਿਕਰਮ ਨਾਲ ਤੇਰੇ ਲਿੰਗ-ਅੰਗਾਂ ਨੂੰ ਸਯੋਗ ਬਣਾ ਰਹੀ ਹੈ। ਮਰਦਾਂ ਵਿਚ ਦਿਲਚਸਪੀ ਤੇਰੇ ਸਰੀਰ ਦੇ ਕਈ ਹਿਸਿਆਂ ਵਿਚ ਹਰਕਤ ਲਿਆਵੇਗੀ, ਤੇ ਤੈਨੂੰ ਇਕ ਚੰਗੀ ਮਾਂ ਬਨਣ ਲਈ ਤਿਆਰ ਕਰੇਗੀ।

ਤੈਨੂੰ ਆਪਣੇ ਭਰਾਵਾਂ, ਜਮਾਤੀਆਂ ਕੋਲੋਂ ਵਖ ਰਹਿਣ ਦੀ ਕੋਈ ਮਜਬੂਰੀ ਨਹੀਂ, ਇਹਨਾਂ ਦਾ ਸਾਥ ਤੇਰੀ ਸਰੀਰਕ ਤੇ ਮਾਨਸਕ ਸਿਹਤ ਲਈ ਬੜਾ ਜ਼ਰੂਰੀ ਹੈ। ਤੈਨੂੰ ਪਿਛਲੇ ਸਾਲ ਮਾਤਾ ਦਾ ਟੀਕਾ ਲੁਆਇਆ

ਸੀ। ਇਹ ਟੀਕਾ ਕੋਈ ਦਵਾਈ ਨਹੀਂ, ਕਿਸੇ ਦੀ ਨਿਕਲੀ ਮਾਤਾ ਵਿਚੋਂ ਥੋੜਾ ਜਿਹਾ ਮੁਆਦ ਲੈ ਕੇ ਤੇਰੇ ਸਰੀਰ ਵਿਚ ਪਾਇਆ ਸੀ ਤੇ ਤੈਨੂੰ ਤਾਪ ਵੀ ਇਕ ਦਿਨ ਚੜ੍ਹ ਗਿਆ ਸੀ। ਮਨੋਰਥ ਸਿਰਫ਼ ਇਹ ਸੀ ਕਿ ਥੋੜੀ ਜਿੰਨੀ ਬੀਮਾਰੀ ਤੇਰੇ ਅੰਦਰ ਪਾ ਕੇ ਤੇਰੇ ਸਰੀਰ ਨੂੰ ਉਹਦੇ ਮੁਕਾਬਲੇ ਲਈ ਸਿਖਾਇਆ ਜਾਵੇ। ਜਦੋਂ ਤੈਨੂੰ ਕਿਸੇ ਥਾਓਂ ਬੀਮਾਰੀ ਆ ਲਗੇ ਤਾਂ ਤੇਰੇ ਸਰੀਰ ਨੂੰ ਉਹਦੇ ਨਾਲ ਲੜਨ ਦਾ ਤਜਰਬਾ ਹੋਵੇ। ਟੀਕੇ ਦਾ ਅਸੂਲ ਏਨਾ ਹੀ ਹੈ।

ਓਸੇ ਤਰ੍ਹਾਂ ਜਿਹੜੀਆਂ ਕੁੜੀਆਂ ਮੁੰਡਿਆਂ ਤੋਂ ਵਖ ਰਹਿੰਦੀਆਂ ਹਨ, ਉਹਨਾਂ ਵਿਚ ਨਾ ਛੋਟੀਆਂ ਛੋਟੀਆਂ ਉਕਸਾਹਟਾਂ ਪੈਦਾ ਹੁੰਦੀਆਂ ਤੇ ਤੇ ਨਾ ਉਹਨਾਂ ਉਤੇ ਕਾਬੂ ਪਾਣ ਦੀ ਤਾਕਤ ਪੈਦਾ ਹੁੰਦੀ ਹੈ, ਜਦੋਂ ਵਡਿਆਂ ਹੋ ਕੇ ਕੋਈ ਮੌਕਾ ਕਿਤੇ ਇਕੱਠਿਆਂ ਹੋਣ ਦਾ ਮਿਲਦਾ ਹੈ, ਤਾਂ ਉਹ ਪੈਰਾਂ ਤੇ ਖੜੋਤੀਆਂ ਨਹੀਂ ਰਹਿ ਸਕਦੀਆਂ। ਵਡੇ ਇਮਤਿਹਾਨਾਂ ਵਿਚੋਂ ਪਾਸ ਹੋਣ ਲਈ ਰੋਜ਼ਾਨਾ ਜ਼ਿੰਦਗੀ ਵਿਚ ਛੋਟੇ ਛੋਟੇ ਇਮਤਿਹਾਨ ਹੁੰਦੇ ਰਹਿਣੇ ਚਾਹੀਦੇ ਹਨ। ਉਹ ਜ਼ਿੰਦਗੀ ਫੋਕੀ ਤੇ ਨਿਸਫਲ ਜਿਹੀ ਹੈ ਜਿਸ ਵਿਚ ਰੋਜ਼ਾਨਾ ਨਿਕੇ ਨਿਕੇ ਫ਼ੈਸਲੇ "ਹਾਂ ਜਾਂ ਨਾ" ਦੇ ਕਰਨੇ ਨਾ ਪੈਂਦੇ ਹੋਣ। ਚਟਾਨ ਵਰਗਾ ਪਕਾ ਚਾਲ ਚਲਨ ਅਨੇਕਾਂ ਰੀਝਾਂ ਦੇ ਪੈਦਾ ਹੋਣ ਤੇ ਉਹਨਾਂ ਨੂੰ ਰੋਕ ਸਕਣ ਜਾਂ ਪੂਰਿਆਂ ਕਰਨ ਨਾਲ ਹੀ ਬਣਦਾ ਹੈ। ਪਰ ਜਿਸ ਤਰ੍ਹਾਂ ਲੈਂਪ ਦੀ ਬਤੀ ਓਡੀ ਹੀ ਉਚੀ ਕਰਨੀ ਚਾਹੀਦੀ ਹੈ, ਜਿਡੀ ਨਾਲ ਨਾ ਚਿਮਨੀ ਟੁਟੇ ਤੇ ਨਾ ਲਾਟੂ ਧੂੰਆਂ ਦੇਵੇ, ਉਸੇ ਤਰ੍ਹਾਂ ਕਦੇ ਆਪਣੇ ਆਪ ਨੂੰ ਇਹੋ ਜਿਹੀ ਅਵਸਥਾ ਵਿਚ ਨਹੀਂ ਪਾਣਾ ਕਿ ਕਦਮ ਵਾਪਸ ਨਾ ਮੋੜਿਆ ਜਾ ਸਕੇ।

ਤੈਨੂੰ ਯਾਦ ਹੋਵੇਗਾ, ਸਾਡੀ ਕਲਬ ਦੇ ਸਾਹਮਣੇ ਇਕ ਬੇਰੀ ਹੈ। ਇਹ ਜਦੋਂ ਫਲ ਉਤੇ ਆਉਂਦੀ ਹੈ, ਮਾਲੀ ਇਸ ਦੁਆਲੇ ਕੰਡੇ ਲਾ ਦੇਂਦਾ ਹੈ, ਕਿਉਂਕਿ ਬਚੇ ਕਚੀਆਂ ਲਿਲਾਂ ਤੋੜਨ ਲਗ ਪੈਂਦੇ ਹਨ, ਤੇ ਇਕ ਤਾਂ ਉਹਨਾਂ ਨੂੰ ਖੰਘਾਂ ਲਗ ਜਾਂਦੀਆਂ ਹਨ, ਦੂਜੇ ਜਿਸ ਬੇਰੀ ਨਾਲੋਂ ਪਕ ਕੇ ਦਸ ਮਨ ਬੇਰ ਲਹਿੰਦੇ ਹੋਣ, ਉਹਦੀਆਂ ਲਿਲਾਂ ਦਾ ਭਾਰ ਇਕ ਮਨ ਵੀ ਨਹੀਂ ਹੁੰਦਾ, ਤੇ ਬਾਗ਼ਬਾਨ ਨੂੰ ਬੜਾ ਘਾਟਾ ਰਹਿੰਦਾ ਹੈ।

ਵੀਹ ਵਰ੍ਹੇ ਤਕ ਤੇਰੀ ਜੀਵਨ ਬੇਰੀ ਦੀ ਰਾਖੀ ਬੜੀ ਲਾਜ਼ਮੀ ਹੈ।

ਬੇਰੀ ਅਚੇਤ ਬ੍ਰਿਛ ਹੈ, ਏਸ ਲਈ ਮਾਲੀ ਉਹਦੇ ਦੁਆਲੇ ਵਾੜ ਲਾਂਦਾ ਹੈ। ਤੂੰ ਮੇਰੀ ਬਚੀ, ਬੜੀ ਸਮਝਦਾਰ ਚੇਤੰਨ ਸ਼ਖ਼ਸੀਅਤ ਹੈਂ, ਤੈਨੂੰ ਸਿਰਫ਼ ਸਮਝ ਲੈਣ ਦੀ ਲੋੜ ਹੈ। ਕੋਈ ਸਿਆਣਾ ਬਲਦੀ ਲਾਟ ਨਾਲ ਉਂਗਲ ਨਹੀਂ ਸਾੜਦਾ, ਮੂਰਖ ਪਰਵਾਨੇ ਉਹਦੇ ਵਿਚ ਭਾਵੇਂ ਡਿਗ ਡਿਗ ਸੜਦੇ ਹੋਣ। ਜਦੋਂ ਪਤਾ ਲਗ ਗਿਆ ਕਿ ਕਚੇ ਬੇਰ ਤੋੜਿਆਂ ਕੀ ਨੁਕਸਾਨ ਹੁੰਦਾ ਹੈ, ਤੂੰ ਫੇਰ ਕਿਸੇ ਵਾੜ ਦੀ ਮੁਹਤਾਜ ਨਹੀਂ ਰਹੇਂਗੀ।

ਇਕ ਹੋਰ ਗਲ ਵੀ ਇਸ ਸੰਬੰਧ ਵਿਚ ਸਮਝਣ ਵਾਲੀ ਹੈ। ਲਿੰਗ ਦੀ ਖਿਚ ਇਸਤ੍ਰੀਆਂ ਮਰਦਾਂ ਨੂੰ ਜ਼ਿੰਦਗੀ ਦੇ ਸਾਥੀ ਲਭਣ ਵਿਚ ਸਹਾਇਤਾ ਦੇਂਦੀ ਹੈ। ਸਾਥੀ ਸਿਰਫ਼ ਨਸਲ ਦੇ ਵਾਧੇ ਲਈ ਹੀ ਕੁਦਰਤ ਦਾ ਹਥਿਆਰ ਨਹੀਂ, ਰੂਹਾਨੀ ਕੋਮਲਤਾ ਤੇ ਚੰਗੀਆਂ ਪ੍ਰੇਰਨਾਵਾਂ ਵੀ ਸਾਥ ਵਿਚੋਂ ਹੀ ਪੈਦਾ ਹੁੰਦੀਆਂ ਹਨ। ਏਸ ਲਈ ਏਸ ਮਿਕਨਾਤੀਸੀ ਖਿੱਚ ਨੂੰ ਬਚਿਆਂ ਦੀ ਖੇਡ ਸਮਝ ਕੇ ਸੂਈਆਂ, ਕਿਲਾਂ, ਕਾਂਟਿਆਂ ਨਾਲ ਖਿਚ ਘਸਾ ਕੇ ਜ਼ਾਇਆ ਨਹੀਂ ਕਰਨਾ ਚਾਹੀਦਾ, ਸਗੋਂ ਕਿਸੇ ਨਿਗਰ ਪੱਕੇ ਦਿਲ ਨੂੰ ਖਿਚਣ ਲਈ ਸਾਂਭਣਾ ਤੇ ਵਧਾਣਾ ਚਾਹੀਦਾ ਹੈ। ਭਾਰੇ ਗੌਰੇ ਸਾਥੀ ਹਰ ਪਾਸਿਓਂ ਸਾਂਭੀਂ ਸੁਤਰੀ ਕੋਸ਼ਸ਼ ਨਾਲ ਹੀ ਖਿਚੇ ਜਾ ਸਕਦੇ ਹਨ।

ਏਸ ਖਿੱਚ ਨੂੰ ਖੇਡ ਵਿਚ ਗੁਆਚਣ ਦੇ ਦੋ ਇਹੋ ਜਿਹੇ ਨੁਕਸਾਨ ਹਨ ਜਿਹੜੇ ਪੂਰੇ ਨਹੀਂ ਕੀਤੇ ਜਾ ਸਕਦੇ। ਗੌਰਾ ਸਾਥੀ ਕਦੇ ਨਹੀਂ ਲਭ ਸਕਦਾ, ਇਕ, ਤੇ ਦੂਜਾ ਕੁਦਰਤ ਨਾਲ ਸਾਡਾ ਧਰਮ ਟੁਟ ਜਾਂਦਾ ਹੈ। ਨਸਲ ਦੇ ਚੰਗੇ ਵਾਧੇ ਦਾ ਰਿਣ ਕੁਦਰਤ ਵਲੋਂ ਸਾਡੇ ਸਿਰ ਹੈ। ਜੇ ਬੇ-ਵਕਤ ਸੰਜੋਗ ਨਾਲ ਬਚਾ ਆ ਜਾਵੇ, ਤਾਂ ਅਸੀਂ ਉਹਦੇ ਲਈ ਤਿਆਰ ਨਹੀਂ ਹੋਏ ਹੁੰਦੇ, ਏਸ ਲਈ ਉਹ ਰੁਲ ਜਾਂਦਾ ਹੈ। ਬਚਾ ਅਨੰਤ ਵਿਚੋਂ ਧੜਕਿਆ ਸੁਨੇਹਾ ਹੁੰਦਾ ਹੈ, ਪਰ ਮੇਰੀ ਪਰੇਸ਼ਾਨੀ ਦੀ ਕੋਈ ਹਦ ਨਾ ਰਹੇ, ਜਦੋਂ ਕੋਈ ਮੇਰਾ ਪਿਆਰਾ ਅਚਾਨਕ ਮੇਰੇ ਬੂਹੇ ਉਤੇ ਆ ਦਸਤਕ ਦੇਵੇ ਤੇ ਮੈਂ ਅੰਦਰ ਬੇ-ਤਿਆਰ ਬੈਠਾ ਹੋਵਾਂ, ਮੇਰਾ ਘਰ ਹੂੰਝਿਆ ਝਾੜਿਆ ਨਾ ਹੋਵੇ। ਮੈਂ ਉਸ ਵੇਲੇ ਇਹੀ ਚਾਂਹਦਾ ਹਾਂ, ਇਹ ਪਿਆਰਾ ਕਦੇ ਮੁੜ ਜਾਵੇ ਤੇ ਹੋਰ ਥੋੜੇ ਚਿਰ ਬਾਅਦ ਆਵੇ।

ਉਹ ਲੜਕੀ ਮਾਂ ਬਣਨ ਦੇ ਯੋਗ ਨਹੀਂ, ਜਿਹੜੀ ਘਰ ਬਣਾਏ ਬਿਨਾਂ, ਆਪਣੀ ਸੰਤਾਨ ਲਈ ਕੋਈ ਫ਼ਰਜ਼ ਪਾਲਨ ਵਾਲਾ ਪਿਤਾ ਲਭੇ

ਬਿਨਾਂ, ਬਚੇ ਨੂੰ ਦੁਨੀਆਂ ਵਿਚ ਲਿਆਉਂਦੀ ਹੈ। ਉਹ ਮਾਂ ਨਹੀਂ, ਸਿਰਫ਼ ਜਣਨੀ ਹੈ। ਉਸ ਨੂੰ ਕਈ ਝੂਠ ਬੋਲਣੇ ਪੈਣਗੇ, ਕਈਆਂ ਦੀਆਂ ਅਖਾਂ ਵਿਚ ਨੀਵਾਂ ਹੋਣਾ ਪਏਗਾ, ਤੇ ਬਾਕੀ ਸਾਰੀ ਉਮਰ ਘਟੀਆ ਹੋਣ ਦਾ ਅਹਿਸਾਸ ਅੰਦਰੋ ਅੰਦਰ ਉਹਨੂੰ ਖਾਂਦਾ ਰਹੇਗਾ ਤੇ ਉਹ ਕਦੇ ਜੀਵਨ-ਖੇੜਾ ਹਾਸਲ ਨਹੀਂ ਕਰ ਸਕੇਗੀ।

ਏਸ ਲਈ ਸਿਆਣੀ ਧੀ ਉਤੇ ਸਿਆਣੇ ਪੁਤਰ ਨਾਲੋਂ ਵੀ ਵਧੇਰੀ ਜ਼ਿੰਮੇਵਾਰੀ ਹੁੰਦੀ ਹੈ। ਮਰਦ ਦਾ ਭਾਗ ਨਸਲ ਦੇ ਵਾਧੇ ਵਿਚ ਇਸਤ੍ਰੀ ਨਾਲੋਂ ਬਹੁਤ ਥੋੜਾ ਹੈ। ਬਹੁਤੇ ਭਾਗਾਂ ਵਾਲਿਆਂ ਉਤੇ ਬੰਧਨ ਵੀ ਬਹੁਤੇ ਹੋਣੇ ਜ਼ਰੂਰੀ ਹਨ। ਤੂੰ ਮੇਰੀ ਜਿੰਦ ਦਾ ਹਿਸਾ ਬਚੀ, ਮੈਨੂੰ ਨਿਰਾ ਸਹਾ-ਇਕ ਜਾਂ ਮਿਤਰ ਨਾ ਸਮਝੀਂ, ਆਪਣਾ ਆਪ ਸਮਝੀਂ। ਮੈਂ ਤੇਰੀ ਹਰ ਔਖਿਆਈ ਵਿਚ ਤੇਰੇ ਨਾਲ ਹੀ ਰਹਿਣਾ ਆਪਣਾ ਧਰਮ ਸਮਝਦਾ ਹਾਂ। ਅਠਾਰਾਂ ਵਰ੍ਹੇ ਤਕ ਤੂੰ ਦੁਨੀਆਂ ਨੂੰ ਖੁੰਡਕ ਦੀਆਂ ਨਜ਼ਰਾਂ ਨਾਲ ਵੇਖ, ਕਿਤੇ ਫ਼ੈਸਲੇ ਲਈ ਮਜਬੂਰ ਨਾ ਹੋ ਜਾਵੀਂ, ਕਿਉਂਕਿ ਅਜ ਤੇਰਾ ਫ਼ੈਸਲਾ ਪੁਖ਼ਤਾ ਨਹੀਂ ਹੋਣਾ। ਜਿਹੜੇ ਤੈਨੂੰ ਅਜ ਬੜੇ ਚੰਗੇ ਲਗਦੇ ਹਨ, ਕਈ ਵਾਰੀ ਕਲ੍ਹ ਤੂੰ ਉਹਨਾਂ ਨੂੰ ਚੰਗਾ ਨਹੀਂ ਸਮਝਦੀ। ਅਠਾਰਾਂ ਵਰ੍ਹਿਆਂ ਬਾਅਦ ਤੇਰੇ ਵਿਚ ਸ੍ਵੈ-ਭਰੋਸਾ ਵਧਣਾ ਸ਼ੁਰੂ ਹੋਵੇਗਾ। ਜੇ ਤੂੰ ਅਠਾਰਾਂ ਤੇ ਵੀਹ ਵਰ੍ਹੇ ਦੇ ਅੰਦਰ ਕਿਸੇ ਫ਼ੈਸਲੇ ਤੇ ਪਹੁੰਚ ਜਾਏਂ, ਤਾਂ ਮੇਰੀ ਸਲਾਹ ਲੈ ਲਈਂ। ਇਹ ਮੈਂ ਤੈਨੂੰ ਯਕੀਨ ਦੁਆਂਦਾ ਹਾਂ, ਕਿ ਜੇ ਮੇਰੀ ਸਲਾਹ ਤੂੰ ਨਾ ਵੀ ਮਨਜ਼ੂਰ ਕਰ ਸਕੇਂ, ਤਾਂ ਵੀ ਮੈਂ ਤੇਰੇ ਨਾਲ ਹੀ ਹੋਵਾਂਗਾ, ਮੈਂ ਤੇਰੀ ਚੋਣ ਨੂੰ ਆਪਣੀ ਚੋਣ ਸਮਝਾਂਗਾ। ਬਚਿਆਂ ਦੇ ਵਿਆਹ ਨਿਰੇ ਉਹਨਾਂ ਦੇ ਆਪਣੇ ਹੀ ਨਹੀਂ ਹੁੰਦੇ, ਮਾਪਿਆਂ ਨੂੰ ਵੀ ਬਚਿਆਂ ਵਿਚ ਮੁੜ ਜੀਉਣ ਦਾ ਮੌਕਾ ਮਿਲਦਾ ਹੈ। ਤੇਰੇ ਤੇ ਤੇਰੇ ਵਰ ਦੇ ਪਿਆਰ ਮੇਰੇ ਤੇ ਤੇਰੀ ਮਾਤਾ ਜੀ ਦੇ ਪਿਆਰ ਵੀ ਹੋਣਗੇ। ਅਸੀਂ ਤੁਹਾਡੇ ਪਿਆਰਾਂ ਵਿਚ ਫੇਰ ਇਕ ਵਾਰੀ ਆਪਣੀ ਜਵਾਨੀ ਮਾਣਾਂਗੇ। ਸਾਨੂੰ ਹਮੇਸ਼ਾਂ ਆਪਣੇ ਜੀਵਨ ਵਿਚ ਰਖਣਾ, ਤੇ ਆਪਣੇ ਫ਼ੈਸਲਿਆਂ ਵਿਚ ਸਾਨੂੰ ਕਦੇ ਨਾ ਭੁਲਾਣਾ।

ਵੀਹ ਵਰ੍ਹੇ ਜੇ ਤੂੰ ਕੋਈ ਫ਼ੈਸਲਾ ਨਾ ਕੀਤਾ, ਤਾਂ ਉਸ ਤੋਂ ਬਾਅਦ, ਮੈਨੂੰ ਯਕੀਨ ਹੈ, ਤੂੰ ਮੇਰੇ ਨਾਲੋਂ ਵਧੇਰੇ ਸਿਆਣੀ ਹੋ ਜਾਏਂਗੀ, ਫੇਰ ਮੈਂ ਤੇਰਾ ਫ਼ੈਸਲਾ ਹੀ ਆਪਣੇ ਤੇ ਤੇਰੇ ਲਈ ਚੰਗਾ ਸਮਝਾਂਗਾ।

ਛੋਟੀ ਉਮਰ ਤਕ ਫ਼ੈਸਲੇ ਦੀ ਮਜਬੂਰੀ ਤੋਂ ਬਚਣ ਲਈ ਮੈਂ ਤੈਨੂੰ ਸਲਾਹ ਦਿਆਂਗਾ ਕਿ ਤੂੰ ਆਪਣੀ ਪੜ੍ਹਾਈ, ਘਰ ਦਾ ਕੰਮ ਕਾਜ, ਸਿਊਣਾ ਪਰੋਣਾ, ਸਕੂਲ ਕਾਲਜ ਦੀਆਂ ਖੇਡਾਂ, ਪਾਰਟੀਆਂ, ਪਿਕਨਿਕਾਂ, ਸੰਗੀਤ ਆਦਿ ਵਿਚ ਖ਼ੂਬ ਰੁਝੀ ਰਹਿਣ ਦਾ ਜਤਨ ਕਰੀਂ। ਮਰਦਾਂ ਤੇ ਲੜਕਿਆਂ ਕੋਲੋਂ ਨਿਵੇਕਲੇ ਨਹੀਂ ਰਹਿਣਾ, ਹਸੋ, ਖੇਡੋ, ਚਿਠੀਆਂ ਲਿਖੋ, ਸਾਂਝੇ ਕੰਮਾਂ ਵਿਚ ਸ਼ਾਮਲ ਹੋਵੋ, ਮਿਤ੍ਰਤਾ ਦੀਆਂ ਸਾਂਝਾਂ ਨਿਭਾਵੋ, ਉਹਨਾਂ ਨੂੰ ਘਰ ਸਦੋ, ਉਹਨਾਂ ਦੇ ਘਰ ਜਾਵੋ – ਪਰ ਕਿਸੇ ਨਾਲ ਬਹੁਤੀ ਸਰੀਰਕ ਨੇੜਤਾ ਪੈਦਾ ਨਾ ਕਰੋ। ਹਥਾਂ ਦੀ ਛੁਹ ਤੋਂ ਵਧੇਰੇ ਛੁਹ ਦੀ ਆਗਿਆ ਸਿਰਫ਼ ਓਦੋਂ ਹੀ ਲਈ ਜਾਵੇ ਜਦੋਂ ਸਾਥ ਦੀਆਂ ਕਈ ਸ਼ਰਤਾਂ ਬਾਰੇ ਯਕੀਨ ਹੋ ਗਿਆ ਹੋਵੇ। ਕੋਈ ਚੰਗਾ ਲੜਕਾ ਆਪਣੀ ਕੁੜੀ-ਦੋਸਤ ਨਾਲ ਇਹੋ ਜਿਹੀ ਖੁਲ੍ਹ ਨਹੀਂ ਲੈਂਦਾ, ਜਿਹੜੀ ਉਹਦੇ ਡੂੰਘੇ ਫ਼ੈਸਲਿਆਂ ਨਾਲ ਸੰਬੰਧ ਰਖਦੀ ਹੋਵੇ। ਕਿਸੇ ਲੜਕੀ ਲੜਕੇ ਦੀ ਉਹ ਦੋਸਤੀ, ਜਿਸ ਵਿਚ ਉਹ ਇਕ ਦੂਜੇ ਨੂੰ ਛੇਤੀ ਫ਼ੈਸਲੇ ਦੀ ਪਰੇਸ਼ਾਨੀ ਵਿਚ ਪੈਣੋਂ ਹਰ ਵੇਲੇ ਬਚਾਣ ਦੀ ਕੋਸ਼ਸ਼ ਕਰਦੇ ਹੋਣ, ਜ਼ਿੰਦਗੀ ਦੀ ਬੜੀ ਖ਼ੂਬਸੂਰਤ ਝਾਤੀ ਹੈ। ਇਹ ਦੋਸਤ ਕਦੇ ਕਿਸੇ ਨਿਵੇਕਲੇ ਥਾਂ ਇਕੱਲੇ ਨਹੀਂ ਹੁੰਦੇ, ਹਨੇਰੇ ਵਿਚ ਇਕੱਲੇ ਨਹੀਂ ਫਿਰਦੇ, ਕਿਸੇ ਲਿੰਗ-ਅੰਗ ਨੂੰ ਨਹੀਂ ਛੂੰਹਦੇ, ਹਰ ਕਿਸਮ ਦੀ ਸ਼ੇਖ਼ੀ ਨੂੰ ਬਦਸੂਰਤੀ ਸਮਝਦੇ ਹਨ– ਪਰ ਇਹ ਇਕ ਦੂਜੇ ਨੂੰ ਉਡੀਕਦੇ ਹਨ, ਯਾਦ ਕਰਦੇ ਹਨ, ਮਿਲ ਕੇ ਖ਼ੁਸ਼ ਹੁੰਦੇ ਹਨ।

ਤੂੰ ਜਦੋਂ ਚਾਹੇਂ ਤੇ ਜਿਦ੍ਹੇ ਨਾਲ ਚਾਹੇਂ, ਵਿਆਹ ਕਰ ਸਕਦੀ ਹੈਂ। ਪਰ ਘੜੀ ਦੇ ਸਪਰਿੰਗ ਵਾਂਗ ਜਿੰਨੀ ਚਾਬੀ ਤੂੰ ਪਹਿਲਾਂ ਦੇ ਲਵੇਂਗੀ, ਓਨਾ ਲੰਮਾ ਸਮਾਂ ਤੇਰੀ ਦਿਲ-ਘੜੀ ਠੀਕ ਚਲਦੀ ਰਹੇਗੀ। ਜਿਹੜੀਆਂ ਕੁੜੀਆਂ ਪਹਿਲੀ ਉਕਸਾਹਟ ਤੇ ਹੀ ਕੋਈ ਸੰਜੋਗ ਮਨਜ਼ੂਰ ਕਰ ਲੈਂਦੀਆਂ ਹਨ, ਉਹਨਾਂ ਦੀ ਦਿਲ-ਘੜੀ ਦਾ ਸਪਰਿੰਗ ਛੇਤੀ ਹੀ ਖੁਲ੍ਹ ਜਾਂਦਾ ਹੈ, ਤੇ ਉਹ ਜ਼ਿੰਦਗੀ ਸ਼ੁਰੂ ਹੋਣ ਦੇ ਸਮੇਂ ਤੋਂ ਪਹਿਲਾਂ ਹੀ ਥੋੜੀ ਬਹੁਤੀ ਟਿਕ ਟਿਕ ਕਰ ਕੇ ਮੁਕ ਜਾਂਦੀਆਂ ਹਨ। ਵੀਹ ਵਰ੍ਹੇ ਆਪਣੀ ਜ਼ਿੰਦਗੀ ਦੇ ਸਪਰਿੰਗ ਨੂੰ ਖ਼ੂਬ ਕਸ ਕਸ ਕੇ ਚਾਬੀ ਦਿਓ, ਜੋ ਗਿਆਨ, ਜੋ ਤਜਰਬਾ, ਜੋ ਕੋਮਲਤਾ ਤੂੰ ਜਮ੍ਹਾਂ ਕਰ ਸਕਦੀ ਹੈਂ, ਕਰੀਂ, ਫੇਰ ਤੂੰ ਸੌ ਵਰ੍ਹੇ ਤਕ ਖ਼ੁਸ਼ ਤੇ ਚਾਵਾਂ ਭਰਿਆ ਜੀਵਨ ਜਿਊ ਸਕੇਂਗੀ। ਨਾ-ਖ਼ੁਸ਼ ਤੇ ਚਾਓ-ਰਹਿਤ ਜ਼ਿੰਦਗੀ ਦਾ ਸਬਬ ਇਹੀ

ਹੈ ਕਿ ਲੋਕਾਂ ਸ਼ੁਰੂ ਵਿਚ ਪੂਰੀ ਚਾਬੀ ਨਹੀਂ ਲਈ।

ਤੂੰ ਇਹ ਜਾਣ ਕੇ ਬੜੀ ਖ਼ੁਸ਼ ਹੋਵੇਂਗੀ ਕਿ ਇਹ ਸ੍ਵੈ-ਕਾਬੂ ਏਡੀ ਔਖੀ ਗਲ ਨਹੀਂ, ਜੇਡੀ ਲੋਕ ਦਸਦੇ ਹਨ। ਇਕ ਚੰਗੀ ਬੱਚੀ, ਜਿਹੜੀ ਪੜ੍ਹਦੀ, ਲਿਖਦੀ, ਕੰਮਾਂ ਵਿਚ ਹਿਸਾ ਲੈਂਦੀ, ਸਭ ਨਾਲ ਮਿਲਦੀ ਗਿਲਦੀ, ਸੁਤੰਤਰ ਰੀਝਾਂ ਬਣਾਨ ਦੀ ਖੁਲ੍ਹ ਰਖਣ ਵਾਲੀ, ਕਦੇ ਕਾਮ ਨਾਲ ਬੇਚੈਨ ਨਹੀਂ ਹੁੰਦੀ; ਜਿਹੜੀ ਬੱਚੀ ਵਿਆਹ ਤੋਂ ਪਹਿਲਾਂ ਸੰਜੋਗ ਪਰਵਾਨ ਨਹੀਂ ਕਰਦੀ, ਉਹਨੂੰ ਕੋਈ ਤਕਲੀਫ਼ ਨਹੀਂ ਹੁੰਦੀ, ਉਹ ਬੜੀ ਆਸਾਨੀ ਨਾਲ ਵੀਹ ਵਰ੍ਹੇ ਸੁਚੱਜਿਆਂ ਬਣਨ ਵਿਚ ਖ਼ਰਚ ਕਰ ਸਕਦੀ ਹੈ। ਸੰਜੋਗ ਓਦੋਂ ਹੀ ਪਰਵਾਨ ਕਰਨਾ ਚਾਹੀਦਾ ਹੈ ਜਦੋਂ ਅਗੋਂ ਲਈ ਇਸ ਦੀ ਖੁਲ੍ਹ ਦਾ ਹਕ ਪ੍ਰਾਪਤ ਕਰ ਲਿਆ ਹੋਵੇ। ਨਹੀਂ ਤਾਂ ਖ਼ੁਸ਼ੀ ਦੀ ਥਾਂ ਇਹ ਜ਼ਹਿਮਤ ਸਾਬਤ ਹੁੰਦਾ ਹੈ, ਤੇ ਕਈ ਹੋਣਹਾਰ ਜ਼ਿੰਦਗੀਆਂ ਇਕੋ ਗ਼ਲਤ ਸੰਜੋਗ ਕਾਰਨ ਬਰਬਾਦ ਹੋ ਗਈਆਂ ਹਨ।

ਇਕ ਇਹਤਿਆਤ ਇਸ ਬਾਰੇ ਤੇਰੇ ਬੜੀ ਕੰਮ ਆਵੇਗੀ। ਆਪਣੇ ਨਾਲੋਂ ਵਡੇ ਵਿਆਹੇ ਵਰ੍ਹੇ ਰਿਸ਼ਤੇਦਾਰਾਂ ਤੇ ਉਸਤਾਦਾਂ ਨਾਲ ਕਦੇ ਬਹੁਤੀ ਖੁਲ੍ਹ ਨਹੀਂ ਲੈਣੀ। ਹਮ-ਉਮਰ ਆਪਣੇ ਵਰਗੇ ਹੀ ਅਲ੍ਹੜ ਹੁੰਦੇ ਹਨ, ਇਹਨਾਂ ਨੂੰ ਲੁਕਾ ਛੁਪਾ ਨਹੀਂ ਆਉਂਦੇ, ਤੇ ਨਾਲੇ ਇਹਨਾਂ ਨੂੰ ਵਡਿਆਂ ਜਿੰਨੇ ਮੌਕੇ ਵੀ ਨਹੀਂ ਮਿਲ ਸਕਦੇ। ਪਰ ਵਡੇ, ਸਿਆਣੇ, ਕਈ ਵਾਰੀ ਅੰਞਾਣਿਆਂ ਦੀ ਕੀਮਤ ਉਤੇ ਆਪਣੀ ਜਜ਼ਬਾਤੀ ਭੁਖ ਦੂਰ ਕਰਨਾ ਚਾਹੁੰਦੇ ਹਨ, ਤੇ ਕਈ ਵਾਰੀ ਬੜਾ ਨੁਕਸਾਨ ਪਹੁੰਚਾਂਦੇ ਹਨ। ਬਾਲ-ਦਿਲਾਂ ਵਿਚ ਗੁੰਝਲਾ ਪੈ ਜਾਂਦੀਆਂ ਹਨ। ਕਈ ਮਾਸੂਮ ਕੁੜੀਆਂ ਕਿਸੇ ਨਾਲ ਵਿਆਹ ਨਹੀਂ ਕਰ ਸਕਦੀਆਂ, ਕਿਉਂਕਿ ਕੋਈ ਮਿਠਾ ਜਿਹਾ ਮਿਹਰਬਾਨ ਰਿਸ਼ਤੇਦਾਰ ਲਾਡਾਂ ਦੀ ਰਾਹੀਂ ਉਹਨਾਂ ਦੇ ਦਿਲਾਂ ਵਿਚ ਸਮਾ ਗਿਆ ਹੁੰਦਾ ਹੈ। ਉਹਦੇ ਨਾਲ ਉਹਨਾਂ ਦਾ ਵਿਆਹ ਹੋ ਨਹੀਂ ਸਕਦਾ, ਤੇ ਹੋਰ ਕੋਈ ਉਹਨਾਂ ਨੂੰ ਚੰਗਾ ਨਹੀਂ ਲਗਦਾ।

ਤੂੰ ਮੇਰੀ ਧੀ ਆਪਣੇ ਮਾਤਾ ਪਿਤਾ ਦੋਹਾਂ ਨਾਲੋਂ ਸਿਆਣੀ ਬਣੇਂਗੀ, ਕਿਉਂਕਿ ਅਸਾਂ ਇਹ ਜ਼ਰੂਰੀ ਗਿਆਨ ਬੜੇ ਸ਼ੱਕੀਆ ਥਾਵਾਂ ਤੋਂ ਲਿਆ ਸੀ। ਅਸੀਂ ਏਸ ਮੁਤਬਰਕ ਵਿਸ਼ੇ ਨੂੰ ਪਾਪ ਨਾਲ ਹੀ ਜੋੜਦੇ

ਰਹੇ, ਤੇ ਸਾਰੀ ਉਮਰ ਉਹਨਾਂ ਗਲਾਂ ਤੋਂ ਸ਼ਰਮਾਂਦੇ ਰਹੇ, ਜਿਨ੍ਹਾਂ ਦਾ ਪਿਆਰਾ ਜਿਹਾ ਇਕ ਨਤੀਜਾ ਤੂੰ ਹੈਂ। ਮੈਨੂੰ ਹੁਣ ਆਪਣੀ ਜਹਾਲਤ ਤੋਂ ਸ਼ਰਮ ਆਉਂਦੀ ਹੈ ਤੇ ਮੈਂ ਇਰਾਦਾ ਕਰ ਲਿਆ ਹੈ ਕਿ ਤੈਨੂੰ ਤੇ ਤੇਰੇ ਭੈਣਾਂ ਭਰਾਵਾਂ ਨੂੰ ਮੈਂ ਜ਼ਿੰਦਗੀ ਦੀ ਸਮੂਚੀ ਪਵਿੱਤ੍ਰਤਾ ਦਾ ਵਿਸ਼ਵਾਸੀ ਬਣਨ ਵਿਚ ਮਦਦ ਦਿਆਂਗਾ।

ਇਹ ਗਲਾਂ ਤੇਰੇ ਮਾਤਾ ਜੀ ਮੇਰੇ ਜਿੰਨੀ ਚੰਗੀ ਤਰ੍ਹਾਂ ਤੈਨੂੰ ਨਹੀਂ ਸਨ ਸਮਝਾ ਸਕਦੇ, ਏਸ ਲਈ ਉਹਨਾਂ ਦਾ ਕੰਮ ਮੈਂ ਕੀਤਾ ਹੈ। ਹੁਣ ਹੋਰ ਜੋ ਕੁਝ ਸ੍ਰੀਰਕ ਨੁਕਤੇ ਤੋਂ ਸਫ਼ਾਈ ਆਦਿ ਬਾਬਤ ਤੂੰ ਪੁਛਣਾ ਹੋਵੇ, ਤੈਨੂੰ ਉਹ ਦਸ ਦੇਣਗੇ। ਜੇ ਕਦੇ ਕੋਈ ਮਾਨਸਕ ਮੁਸ਼ਕਲ ਆ ਜਾਏ ਤਾਂ ਤੂੰ ਫ਼ੌਰਨ ਮੈਨੂੰ ਦਸੀਂ। ਕੋਈ ਮੁਸ਼ਕਲ ਇਹੋ ਜਿਹੀ ਨਹੀਂ ਜਿਹੜੀ ਮੈਂ ਤੇਰੀ ਹਲ ਨਾ ਕਰ ਸਕਾਂ। ਮੈਂ ਤੇਰਾ ਪਿਤਾ ਨਹੀਂ — ਤੇਰਾ ਆਪਣਾ ਆਪ ਹਾਂ।

ਅੰਤ ਵਿਚ ਇਕ ਗਲ ਸਫ਼ਾਈ ਬਾਰੇ ਆਖਣਾ ਚਾਹੁੰਦਾ ਹਾਂ। ਸ੍ਰੀਰਕ ਸਫ਼ਾਈ ਦਾ ਮਨ ਦੀ ਸਫ਼ਾਈ ਨਾਲ ਬੜਾ ਸੰਬੰਧ ਹੈ, ਤੇ ਖ਼ਾਸ ਕਰ ਲਿੰਗ-ਅੰਗਾਂ ਦੀ ਸਫ਼ਾਈ ਦਾ। ਨਾ-ਸਾਫ਼ ਅੰਗ ਸ੍ਵੈ-ਕਾਬੂ ਨੂੰ ਮੁਸ਼ਕਲ ਬਣਾ ਦੇਂਦੇ ਹਨ। ਲਿੰਗ-ਅੰਗਾਂ ਨੂੰ ਰੋਜ਼ਾਨਾ ਸਾਫ਼ ਰਖਣਾ ਅਖ਼ਲਾਕ ਨੂੰ ਸਾਫ਼ ਰਖਣ ਦੇ ਬਰਾਬਰ ਹੈ। ਜਿਹੜੇ ਲੜਕੇ ਲੜਕੀਆਂ ਇਸ ਵਿਚ ਗ਼ਫ਼ਲਤ ਕਰਦੇ ਹਨ, ਉਹਨਾਂ ਨੂੰ ਮੈਲ-ਉਕਸਾਈ ਖ਼ਾਰਸ਼ ਕਰ ਕੇ ਕਈ ਆਦਤਾਂ ਪੈ ਜਾਂਦੀਆਂ ਹਨ, ਜਿਹੜੀਆਂ ਉਹਨਾਂ ਦੀ ਮਾਨਸਕ ਸ਼ਕਤੀ ਨੂੰ ਕਮਜ਼ੋਰ ਕਰਦੀਆਂ ਹਨ। ਇਹਨਾਂ ਬਾਰੇ ਮੈਂ ਕਦੇ ਫੇਰ ਤੇਰੇ ਨਾਲ ਗਲ ਕਰਾਂਗਾ।

ਹੁਣ, ਮੈਂ ਆਸ ਕਰਦਾ ਹਾਂ, ਤੈਨੂੰ ਜ਼ਿੰਦਗੀ ਦਾ ਇਹ ਭਾਗ ਏਡਾ ਗੁੱਝਾ ਤੇ ਏਡਾ ਹਊਏ ਵਰਗਾ ਨਹੀਂ ਜਾਪੇਗਾ।

# ਉਸਤਾਦ ਤੇ ਸ਼ਾਗਿਰਦ

ਪਿਛੇ ਜਿਹੇ ਲਾਹੌਰ ਵਿਚ ਉਸਤਾਦਾਂ ਤੇ ਸ਼ਾਗਿਰਦਾਂ ਨੇ ਇਕ ਸਾਂਝੀ ਕਾਨਫ਼ਰੰਸ ਕੀਤੀ, ਇਸ ਗ਼ਰਜ਼ ਨਾਲ ਕਿ ਆਪੋ ਆਪਣੀਆਂ ਮੁਸ਼ਕਲਾਂ ਬਿਆਨ ਕਰਕੇ ਸਾਂਝੀ ਭਲਾਈ ਲਈ ਸਫ਼ਾਰਸ਼ਾਂ ਕੀਤੀਆਂ ਜਾਣ।

ਸ਼ਾਗਿਰਦਾਂ ਦੀ ਸ਼ਿਕਾਇਤ ਸੀ ਕਿ ਉਹਨਾਂ ਦੀ ਜ਼ਿੰਦਗੀ ਰੁਖੀ ਜਿਹੀ ਹੈ। ਉਹ ਘਰ ਛਡ ਕੇ, ਲਾਹੌਰ ਕਾਲਜਾਂ ਵਿਚ ਆਉਂਦੇ ਤੇ ਬੋਰਡਿੰਗਾਂ ਵਿਚ ਰਹਿੰਦੇ ਹਨ। ਉਹਨਾਂ ਦੀ ਰੋਟੀ ਚੰਗੀ ਨਹੀਂ ਹੁੰਦੀ, ਉਹਨਾਂ ਦੀਆਂ ਕਿਤਾਬਾਂ ਬੇਸੁਆਦ ਹੁੰਦੀਆਂ ਹਨ, ਉਹਨਾਂ ਦੇ ਇਮਤਿਹਾਨਾਂ ਵਿਚ ਕੋਈ ਰੂਹ ਨਹੀਂ ਹੁੰਦੀ, ਉਹਨਾਂ ਤੇ ਉਸਤਾਦਾਂ ਵਿਚ ਪ੍ਰਸਪਰ ਛੁਹ ਦੇ ਕੋਈ ਮੌਕੇ ਨਹੀਂ ਹੁੰਦੇ, ਉਹਨਾਂ ਦੀ ਸ਼ਖ਼ਸੀਅਤ ਦਾ ਕੋਈ ਆਦਰ ਨਹੀਂ, ਉਹਨਾਂ ਨੂੰ ਅਗਲੀ ਨਸਲ ਸਮਝ ਕੇ ਸਿਖਾਣ ਦੀ ਥਾਂ ਪਾਪ-ਰੁਚਿਤ ਸ਼ੈਤਾਨੀ ਚਰਖੇ ਸਮਝ ਕੇ ਰਾਖੀ ਕੀਤੀ ਜਾਂਦੀ ਹੈ, ਉਹਨਾਂ ਦੀ ਹੁਬੁਲ-ਵਤਨੀ ਤੇ ਉਹਨਾਂ ਦੇ ਸਮੇਲਨ ਨੂੰ ਬਗ਼ਾਵਤ ਦੇ ਔਂਡੇ ਖ਼ਿਆਲ ਕੀਤਾ ਜਾਂਦਾ ਹੈ। ਗਲ ਕੀ ਜ਼ਿੰਦਗੀ ਦੇ ਸਵਾਲ ਹਲ ਕਰਨ ਵਿਚ ਕੋਈ ਰਹਿਨੁਮਾਈ ਨਹੀਂ ਕੀਤੀ ਜਾਂਦੀ, ਸਗੋਂ ਗ਼ਲਤ ਕਦਮ

ਚੁਕੇ ਜਾਣ ਉਤੇ ਸਜ਼ਾਆਂ ਤੁਰਤ ਤੇ ਸਖ਼ਤ ਦਿਤੀਆਂ ਜਾਂਦੀਆਂ ਹਨ।

ਉਸਤਾਦਾਂ ਦੀ ਸ਼ਿਕਾਇਤ ਸੀ ਕਿ ਹੁਣ ਦੇ ਸ਼ਗਿਰਦਾਂ ਦੇ ਚਾਲਚਲਨ ਦਾ ਪੱਧਰ ਨੀਵਾਂ ਹੁੰਦਾ ਜਾ ਰਿਹਾ ਹੈ, ਉਹ ਘੋੜਦੌੜਾਂ ਵੇਖਦੇ, ਫ਼ੈਸ਼ਨ ਪਾਲਦੇ, ਬੋਰਡਿੰਗਾਂ ਦਾ ਡਸਿਪਲਿਨ ਤੋੜਦੇ, ਰਾਤਾਂ ਬਾਹਰ ਰਹਿੰਦੇ, ਇਮਤਿਹਾਨਾਂ ਵਿਚ ਨਕਲਾਂ ਮਾਰਦੇ, ਪੜ੍ਹਾਈ ਵਿਚ ਬੇਕਾਇਦਾ ਰਹਿੰਦੇ, ਝੂਠ ਕਹਿਣੋਂ ਜ਼ਰਾ ਸੰਕੋਚ ਨਹੀਂ ਕਰਦੇ, ਪੜ੍ਹਾਈ ਨਾਲੋਂ ਕੁੜੀਆਂ ਵਿਚ ਦਿਲਚਸਪੀ ਵਧੇਰੇ ਰਖਦੇ, ਸਿਗਰਟ, ਸ਼ਰਾਬ ਪੀਂਦੇ, ਲਿੰਗ-ਬੀਮਾਰੀਆਂ ਸਹੇੜਦੇ, ਜ਼ਿਮੇਂਵਾਰੀ ਤੋਂ ਕਤਰਾਂਦੇ, ਉਪਰਲੀ ਉਪਰਲੀ ਪੜ੍ਹਾਈ ਨਾਲ ਪਾਸ ਹੋਣ ਦੀ ਕਰਦੇ, ਡੂੰਘੇ ਮੁਤਾਲਿਆ ਤੋਂ ਘਬਰਾਂਦੇ ਹਨ।

ਇਸਤ੍ਰੀ-ਵਿਦਿਆਰਥਨਾਂ ਬਾਰੇ ਇਸ਼ਾਰਾ ਸੀ ਕਿ ਉਹ ਫ਼ੈਸ਼ਨ-ਪ੍ਰਸਤ ਹੁੰਦੀਆਂ ਜਾ ਰਹੀਆਂ ਸਨ ਤੇ ਉਹਨਾਂ ਦੀ ਘਰੋਗੀ ਕੰਮਾਂ ਵਿਚ ਦਿਲਚਸਪੀ ਉਡਦੀ ਜਾ ਰਹੀ ਸੀ।

ਬਹੁਤੇ ਪ੍ਰੋਫ਼ੈਸਰਾਂ ਦਾ ਖ਼ਿਆਲ ਇਹ ਸੀ ਕਿ ਵਿਦਿਆਰਥੀਆਂ ਨੂੰ ਪਹਿਲੋਂ ਭਰੋਸੇ ਤੇ ਕਦਰ ਦੇ ਲਾਇਕ ਬਣਨਾ ਚਾਹੀਦਾ ਹੈ, ਫੇਰ ਉਹ ਆਪਣੇ ਆਪ ਹੀ ਇੰਤਜ਼ਾਮੀਆਂ ਮੁਆਮਲਿਆਂ ਵਿਚ ਪੁਛੇ ਜਾਣਗੇ, ਤੇ ਉਹਨਾਂ ਦਾ ਸਨਮਾਨ ਕੀਤਾ ਜਾਏਗਾ।

ਇਕ ਉਸਤਾਦ ਦਾ ਇਹ ਖ਼ਿਆਲ ਵੀ ਸੀ ਕਿ ਚੂੰਕਿ ਉਹਨਾਂ ਨੂੰ ਤਨਖ਼ਾਹਾਂ ਮੁਨਾਸਬ ਨਹੀਂ ਦਿਤੀਆਂ ਜਾਂਦੀਆਂ,ਏਸ ਲਈ ਉਹ ਇਮਤਿਹਾਨਾਂ ਦੇ ਪਰਚੇ ਵੇਖਣ ਤੇ ਟਿਊਸ਼ਨਾਂ ਲੈਣ ਲਈ ਮਜਬੂਰ ਹੋ ਜਾਂਦੇ, ਜਿਸ ਕਰਕੇ ਉਹਨਾਂ ਕੋਲ ਆਪਣੇ ਸ਼ਾਗਿਰਦਾਂ ਨਾਲ ਮਿਲਣ ਗਿਲਣ ਜੋਗਾ ਵਕਤ ਨਹੀਂ ਰਹਿੰਦਾ।

ਸ਼ਿਕਾਇਤਾਂ ਦੋਹਾਂ ਪਾਸਿਆਂ ਦੀਆਂ ਦਰੁਸਤ ਸਨ, ਤੇ ਪ੍ਰਸਪਰ ਹਮਦਰਦੀ ਦੇ ਵਾਯੂ-ਮੰਡਲ ਵਿਚ ਕੀਤੀਆਂ ਤੇ ਸੁਣੀਆਂ ਗਈਆਂ। ਪਰ ਇਸ ਗਲ ਦਾ ਪੂਰਾ ਅਹਿਸਾਸ ਨਜ਼ਰ ਨਹੀਂ ਸੀ ਆਉਂਦਾ ਕਿ ਇਹ ਦਸ਼ਾ ਸਿਰਫ਼ ਦੋਪਾਸੀਂ ਚੰਗੇ ਇਰਾਦਿਆਂ ਨਾਲ ਦੂਰ ਨਹੀਂ ਹੋ ਸਕਦੀ, ਕਿਉਂਕਿ ਨਾ ਉਸਤਾਦਾਂ ਤੇ ਨਾ ਸ਼ਾਗਿਰਦਾਂ ਵਿਚ ਕੋਈ ਬੁਨਿਆਦੀ ਗ਼ਲਤੀ ਹੈ। ਦੋਵੇਂ ਇਕ ਖ਼ਾਸ ਸਿਆਸੀ ਤੇ ਸੋਸ਼ਲ ਸਿਸਟਮ ਦੀ ਪੈਦਾਵਾਰ ਹਨ; ਜਦ ਤਕ ਏਸ ਸਿਸਟਮ ਵਿਚ ਕੋਈ ਬੁਨਿਆਦੀ ਤਬਦੀਲੀ ਨਹੀਂ

ਲਿਆਂਦੀ ਜਾਂਦੀ, ਓਦੋਂ ਤਕ ਸਭ ਨੇਕ ਖ਼ਾਹਿਸ਼ਾਂ ਤੇ ਨੇਕ ਇਰਾਦੇ ਨਿਸਫ਼ਲ ਹਨ।

ਵਿਦਿਆਰਥੀਆਂ ਦੀ ਜ਼ਿੰਦਗੀ ਰੁਖੀ ਹੈ, ਕਿਉਂਕਿ ਸਾਰੇ ਮੁਲਕ ਦੀ ਜ਼ਿੰਦਗੀ ਰੁਖੀ ਹੈ। ਪੜ੍ਹਾਣ ਵਾਲੀਆਂ ਕਿਤਾਬਾਂ ਭੱਦੀਆਂ ਹਨ, ਕਿਉਂਕਿ ਕਿਸੇ ਨੂੰ ਵੀ ਅਨਭਵਤਾ ਨਹੀਂ ਕਿ ਖ਼ੁਸ਼ਹਾਲ ਜ਼ਿੰਦਗੀ ਦੀਆਂ ਲੋੜਾਂ ਕੀ ਹਨ। ਉਸਤਾਦਾਂ ਤੇ ਸ਼ਾਗਿਰਦਾਂ ਵਿਚ ਕੋਈ ਰੂਹ ਜਾਂ ਸਾਂਝ ਏਸ ਲਈ ਨਹੀਂ ਕਿ ਜ਼ਿੰਦਗੀ ਦਾ ਸਾਂਝਾ ਮਨੋਰਥ ਕਿਸੇ ਦੇ ਵੀ ਸਾਹਮਣੇ ਨਹੀਂ। ਸ਼ਾਗਿਰਦਾਂ ਦੀ ਰਾਹਨੁਮਾਈ ਏਸ ਲਈ ਨਹੀਂ ਹੋ ਸਕਦੀ ਕਿ ਕਿਸੇ ਨੂੰ ਮੰਜ਼ਲ ਦਾ ਗਿਆਨ ਨਹੀਂ। ਵਡੇ ਛੋਟੇ, ਚੰਗੇ ਮੰਦੇ ਸਭਨਾਂ ਨੂੰ ਕਿਸੇ ਸ਼ੈਤਾਨ ਦਾ ਸਹਿਮ ਚੰਬੜਿਆ ਹੋਇਆ ਹੈ। ਸਾਰੀ ਖ਼ੁਦਾਈ ਉਪਰ ਸ਼ੈਤਾਨ ਦਾ ਸਾਇਆ ਪਸਰਿਆ ਪਿਆ ਹੈ। ਕਦਮ ਕਦਮ ਤੇ ਲੋਕਾਈ ਤੋਬਾ ਤੋਬਾ ਕੂਕਦੀ ਹੈ। ਨੇਕੀ ਲਈ ਉਤਸ਼ਾਹ ਕਿਥੋਂ ਮਿਲੇ ਜੇ ਬਦੀ ਦੇ ਹਊਏ ਤੋਂ ਹੀ ਸੁਰਖਰੋਈ ਨਹੀਂ ਮਿਲਦੀ। ਬਦੀ ਤੋਂ ਬਚਣ ਲਈ ਏਨੇ ਨੇਮ ਬਣਾਏ, ਏਨੀਆਂ ਇਹਤਿਆਤਾਂ ਸੋਚੀਆਂ ਤੇ ਏਨੀਆਂ ਵਲਗਨਾਂ ਵਲੀਆਂ ਜਾ ਰਹੀਆਂ ਹਨ ਕਿ ਨੇਕੀ ਲਈ ਨਾ ਹੀਆ ਰਹਿੰਦਾ ਤੇ ਨਾ ਵਕਤ ਮਿਲਦਾ ਹੈ।

ਉਸਤਾਦ ਆਪਣੇ ਮਜ਼ਮੂਨਾਂ ਵਿਚ ਮਹਾਰਤ ਹਾਸਲ ਕਰ ਲੈਂਦੇ ਹਨ, ਪਰ ਆਪਣੇ ਮਜ਼ਮੂਨ ਦਾ ਜ਼ਿੰਦਗੀ ਨਾਲ ਜੋੜ ਬਚਿਆਂ ਨੂੰ ਸਮਝਾ ਨਹੀਂ ਸਕਦੇ। ਜਿਆਲੋਜੀ, ਕੇਮਿਸਟਰੀ, ਮੈਕੇਨਿਕਸ ਆਦਿ ਦੇ ਪ੍ਰੋਫ਼ੈਸਰ ਤਾਂ ਅਨ-ਗਿਣਤ ਹਨ, ਪਰ ਜਿਆਲੋਜਿਸਟ, ਐਂਜੀਨੀਅਰ ਤੇ ਮੈਕੈਨੀਕਲ ਇਨਵੈਂਟਰ (ਈਜਾਦ ਕਾਰ) ਕੋਈ ਵਿਰਲਾ ਹੀ ਸੁਣੀਂਦਾ ਹੈ।

ਵਿਦਿਆਰਥੀਆਂ ਦੀ ਸ਼ਿਕਾਇਤ ਸੀ ਕਿ ਉਹਨਾਂ ਉਤੇ ਇਤਬਾਰ ਨਹੀਂ ਕੀਤਾ ਜਾਂਦਾ ਤੇ ਉਸਤਾਦਾਂ ਦਾ ਜਵਾਬ ਸੀ ਕਿ ਵਿਦਿਆਰਥੀ ਪਹਿਲੋਂ ਇਤਬਾਰ ਦੇ ਲਾਇਕ ਬਣਨ ਦਾ ਜਤਨ ਕਰਨ।

ਉਸਤਾਦਾਂ ਨੇ ਇਹ ਨਹੀਂ ਵਿਚਾਰਿਆ ਕਿ ਬਚਿਆਂ ਉਤੇ ਬੇਇਤ-ਬਾਰੀ ਉਥੇ ਹੀ ਹੁੰਦੀ ਹੈ ਜਿਥੇ ਵਡਿਆਂ ਦਾ ਕੋਈ ਬਹੁਤਾ ਇਤਬਾਰ ਨਾ ਹੋਵੇ। ਇਤਬਾਰ ਕੋਈ ਇਕਪਾਸੀ ਪਗ-ਡੰਡੀ ਨਹੀਂ, ਦੋ-ਪਾਸੀ ਰਾਹ ਹੈ।

ਵਿਦਿਆਰਥੀ ਨਕਲਾਂ ਮਾਰਦੇ ਫੜੇ ਜਾਂਦੇ ਹਨ,ਤੇ ਪ੍ਰੋਫੈਸਰ ਸਿਫ਼ਾਰਸ਼ਾਂ ਤੇ ਰਿਸ਼ਵਤਾਂ ਨਾਲ ਫਿਹਲਾਂ ਨੂੰ ਪਾਸ ਕਰਦੇ ਫੜੇ ਜਾਂਦੇ ਹਨ। ਅਸਲੀਅਤ ਇਹ ਹੈ ਕੇ ਵਿਦਿਆਰਥੀਆਂ ਦਾ ਇਤਬਾਰ ਇਸ ਕਰਕੇ ਨਹੀਂ ਕਿ ਉਹਨਾਂ ਦੇ ਪ੍ਰੋਫੈਸਰਾਂ, ਹੈਡਮਾਸਟਰਾਂ ਦਾ ਇਤਬਾਰ ਉਕਾ ਕੋਈ ਨਹੀਂ । ਇਤਬਾਰ ਦਾ ਸਾਡੇ ਦੇਸ ਵਿਚ ਰਵਾਜ ਹੀ ਨਹੀਂ। ਦਿਆਨਤਦਾਰੀ ਇਕ ਲਾਸਾਨੀ ਸਿਫ਼ਤ ਖ਼ਿਆਲ ਕੀਤੀ ਜਾਂਦੀ ਹੈ।

ਪੰਜਾਬ ਯੂਨੀਵਰਸਟੀ ਇਸ ਬੇ-ਇਤਬਾਰੀ ਦੀ ਪਰਬਤ ਜੇਡੀ ਮਿਸਾਲ ਹੈ। ਕਰੋੜਾਂ ਰੁਪਈਏ ਹਰ ਵਰ੍ਹੇ ਸਿਰਫ਼ ਏਸ ਕਰਕੇ ਗ਼ਰੀਬ ਵਿਦਿਆਰਥੀਆਂ ਕੋਲੋਂ ਉਗਰਾਹ ਕੇ ਨਿਹਾਇਤ ਨਿਕੰਮੇ ਤੌਰ ਉਤੇ ਖ਼ਰਚ ਕੀਤੇ ਜਾਂਦੇ ਹਨ, ਕਿ ਉਹਨਾਂ ਦੇ ਸਕੂਲਾਂ ਦੇ ਹੈਡਮਾਸਟਰ ਤੇ ਕਾਲਜਾਂ ਦੇ ਪ੍ਰਿੰਸੀਪਲ ਇਤਬਾਰ-ਯੋਗ ਨਹੀਂ ਸਮਝੇ ਜਾਂਦੇ । ਬਾਹਰਲੇ ਦੇਸਾਂ ਵਿਚ ਹਾਈ ਸਕੂਲਾਂ ਦੇ ਮਾਸਟਰ ਤੇ ਕਾਲਜਾਂ ਦੇ ਪ੍ਰੋਫੈਸਰ ਖ਼ੁਦ ਇਮਤਿਹਾਨ ਲੈਂਦੇ ਤੇ ਡਿਗਰੀਆਂ ਡਿਪਲੋਮੇ ਦੇਂਦੇ ਹਨ। ਉਹਨਾਂ ਨੂੰ ਮੈਜਿਸਟਰੇਟਾਂ ਜੱਜਾਂ ਨਾਲੋਂ ਵੀ ਵਧੇਰੇ ਦਿਆਨਤਦਾਰ ਸਮਝਿਆ ਜਾਂਦਾ ਹੈ। ਸਿਰਫ਼ ਦਿਆਨਤਦਾਰ ਮਾਸਟਰ ਹੀ ਦਿਆਨਤਦਾਰ ਜੱਜ ਪੈਦਾ ਕਰ ਸਕਦੇ ਹਨ। ਇਹ ਖ਼ਿਆਲ ਕਿਸੇ ਦੇ ਦਿਲੋਂ ਗੁਜ਼ਰ ਨਹੀਂ ਸਕਦਾ ਕਿ ਕੋਈ ਹੈਡਮਾਸਟਰ ਜਾਂ ਪ੍ਰਿੰਸੀਪਲ ਕਿਸੇ ਨੂੰ ਲਿਹਾਜ਼ੀ ਡਿਗਰੀ ਜਾਂ ਡਿਪਲੋਮਾ ਦੇ ਦਏਗਾ। ਉਥੇ ਵਾਈਸ ਚਾਂਸਲਰਾਂ ਤੇ ਰਜਿਸਟਰਾਰਾਂ ਵਰਗੇ ਚਿੱਟੇ ਹਾਥੀ ਬੇ-ਅਵਾਜ਼ ਮਾਪਿਆਂ ਦੇ ਖ਼ਰਚ ਉਤੇ ਨਹੀਂ ਪਾਲੇ ਜਾਂਦੇ ।

ਜਿਸ ਅਮਰੀਕਨ ਯੂਨੀਵਰਸਿਟੀ ਵਿਚ ਮੈਂ ਪੜ੍ਹਦਾ ਸਾਂ ਉਸ ਵਿਚ ਓਦੋਂ ਸਤਾਰਾਂ ਹਜ਼ਾਰ ਵਿਦਿਆਰਥੀ ਤਾਲੀਮ ਪਾਂਦੇ ਸਨ। ਯੂਨੀਵਰਸਿਟੀ ਦਾ ਕੋਈ ਸਰਕਾਰੀ ਬੋਰਡਿੰਗ ਨਹੀਂ ਸੀ, ਪਰ ਸ਼ਹਿਰ ਦੇ ਜਿਸ ਘਰ ਵਿਚ ਵਿਦਿਆਰਥੀ ਕਰਾਏ ਤੇ ਰਹਿੰਦਾ ਸੀ, ਉਹ ਘਰ ਯੂਨੀਵਰਸਿਟੀ ਦੀ ਨਿਗਰਾਨੀ ਹੇਠ ਆ ਜਾਂਦਾ ਸੀ, ਯੂਨੀਵਰਸਿਟੀ ਦੇ ਇਨਸਪੈਕਟਰ ਮੁਲਾਹਜ਼ਾ ਕਰਦੇ ਰਹਿੰਦੇ ਸਨ ਕਿ ਕਰਾਇਆ ਮੁਨਾਸਬ ਹੋਵੇ, ਸਫ਼ਾਈ ਤੇ ਸਾਮਾਨ ਠੀਕ ਹੋਵੇ, ਤੇ ਸਲੂਕ ਚੰਗਾ ਹੋਵੇ।

ਇਕ ਡੀਨ ਲੜਕਿਆਂ ਦਾ ਤੇ ਇਕ ਡੀਨ ਲੜਕੀਆਂ ਦੀ ਹੁੰਦੇ ਸਨ, ਇਹਨਾਂ ਦੋਹਾਂ ਡੀਨਾਂ ਦਾ ਕਿੰਨਾ ਹੀ ਸਟਾਫ਼ ਹੁੰਦਾ ਸੀ । ਇਹ ਕੋਈ

ਲੈਕਚਰ ਨਹੀਂ ਸਨ ਦੇਂਦੇ, ਸਿਰਫ਼ ਵਿਦਿਆਰਥੀਆਂ ਨਾਲ ਛੁਹ ਰਖਣ ਤੇ ੮੦ ਫ਼ੀ ਸਦੀ ਸ੍ਵੈ-ਸਹਾਇਕ ਵਿਦਿਆਰਥੀਆਂ ਦੇ ਗੁਜ਼ਾਰੇ ਲਈ ਕੰਮ ਲਭਣ ਤੇ ਪਾਸ ਹੋਣ ਬਾਅਦ ਕੰਮ ਢੂੰਡਣ ਵਿਚ ਮਦਦ ਦੇਣ ਲਈ ਹੁੰਦੇ ਸਨ। ਇਸ ਕੰਮ ਲਈ ਬੜੇ ਤਜਰਬੇ ਤੇ ਸਨੇਹੀ ਤਬੀਅਤ ਵਾਲੇ ਪ੍ਰੋਫ਼ੈਸਰ ਚੁਣੇ ਜਾਂਦੇ ਹਨ।

ਹਰੇਕ ਵਿਦਿਆਰਥੀ ਕਿਸੇ ਪ੍ਰੋਫ਼ੈਸਰ ਦੀ ਵੇਖ ਭਾਲ ਵਿਚ ਰਖਿਆ ਜਾਂਦਾ ਸੀ, ਇਹ ਪ੍ਰੋਫ਼ੈਸਰ ਨਾਗਿਨੇਣਾ ਟਿਊਟਰ ਨਹੀਂ ਸੀ ਹੁੰਦਾ। ਹਰ ਤਿੰਨਾਂ ਮਹੀਨਿਆਂ ਦੀ ਟਰਮ ਵਿਚ ਆਪਣੇਂ ਗਰੁਪ ਨੂੰ ਇਕ ਵਾਰੀ ਆਪਣੇ ਘਰ ਬੁਲਾ ਕੇ ਖਾਣਾ ਖੁਆਂਦਾ ਸੀ, ਤੇ ਆਪਣੇ ਪਰਵਾਰ ਨਾਲ ਜਾਣ ਪਛਾਣ ਕਰਾਂਦਾ ਸੀ। ਕਈਆਂ ਪ੍ਰੋਫ਼ੈਸਰਾਂ ਦੀਆਂ ਪਤਨੀਆਂ ਏਨੀ ਦਿਲਚਸਪੀ ਲੈਂਦੀਆਂ ਸਨ ਕਿ ਬਚਿਆਂ ਨੂੰ ਘਰ ਦੀ ਯਾਦ ਭੁਲ ਜਾਂਦੀ ਸੀ।

ਉਸ ਦੇ ਮੁਕਾਬਲੇ ਵਿਚ ਮੈਨੂੰ ਆਪਣਾ ਉਹ ਜ਼ਮਾਨਾ ਯਾਦ ਹੈ ਜਦੋਂ ਦਸਵੀਂ ਪਾਸ ਕਰ ਕੇ ਚਾਈਂ ਚਾਈਂ ਮੈਂ ਲਾਹੌਰ ਇਕ ਕਾਲਜ ਵਿਚ ਦਾਖ਼ਲ ਹੋਇਆ ਸਾਂ। ਮੇਰੇ ਮਨ ਵਿਚ ਬੜੀਆਂ ਆਸਾਂ ਸਨ। ਸਕੂਲ ਵਿਚ ਮਾਸਟਰ ਮਾਰਦੇ ਸਨ। ਮੈਂ ਖ਼ੁਸ਼ ਸਾਂ ਕਿ ਕਾਲਜ ਵਿਚ ਮਾਰ ਦਾ ਸਹਿਮ ਨਹੀਂ ਰਹੇਗਾ, ਪਰ ਪਹਿਲੇ ਹਫ਼ਤੇ ਹੀ ਮੈਨੂੰ ਆਪਣੇ ਮਾਰਨ ਵਾਲੇ ਉਸਤਾਦ ਦੀ ਯਾਦ ਨੇ ਉਦਰਾ ਦਿਤਾ, ਇਹਨਾਂ ਬ੍ਰੀਕ-ਬੋਲ ਪ੍ਰੋਫ਼ੈਸਰਾਂ ਦੇ ਮੁਕਾਬਲੇ ਵਿਚ ਮੈਨੂੰ ਗਾਲ੍ਹਾਂ ਕਢਣ ਵਾਲੇ ਉਸਤਾਦ ਖਿਚਣ ਲਗ ਪਏ। ਉਹ ਜਾਣੇ ਉਹ ਮਾਰਦੇ ਸਨ, ਪਰ ਉਹ ਮੈਨੂੰ ਛੂੰਹਦੇ ਤਾਂ ਸਨ; ਕਦੇ ਸੁਖ ਸਾਂਦ ਪੁਛਦੇ ਤਾਂ ਸਨ, ਅੱਧਾ ਨਾਂ ਲੈ ਕੇ ਬੁਲਾਂਦੇ ਤਾਂ ਸਨ, ਪਰ ਕਾਲਜ ਵਿਚ ਕਿਸੇ ਸਿਆਣੇ ਦੀ ਛੁਹ ਬਾਝੋਂ ਮੇਰੀ ਆਤਮਾ ਵਿਚ ਕੜਵਲ ਪੈਣ ਲਗ ਪਏ। ਮੈਨੂੰ ਬੋਰਡਿੰਗ ਦੀ ਰੋਟੀ ਚੰਗੀ ਨਹੀਂ ਸੀ ਲਗਦੀ, ਕਈ ਕਈ ਡੰਗ ਖਾਂਦਾ ਨਹੀਂ ਸਾਂ। ਕਿਸੇ ਨਾ ਪੁਛਿਆ ਤੈਨੂੰ ਕੀ ਹੈ, ਤੇਰਾ ਰੰਗ ਕਿਉਂ ਪੀਲਾ ਹੁੰਦਾ ਜਾ ਰਿਹਾ ਸੀ। ਮੈਂ ਪਹਿਲੀ ਵਾਰੀ ਘਰੋਂ ਬਾਹਰ ਆਇਆ ਸਾਂ, ਮੈਨੂੰ ਇਸਤ੍ਰੀ ਦਾ ਪ੍ਰਛਾਵਾਂ ਵੀ ਕੋਈ ਸਵਰਗੀ ਦਾਤ ਭਾਸਨ ਲਗ ਪਿਆ। ਕਈ ਪ੍ਰੋਫ਼ੈਸਰ ਰੋਜ਼ਾਨਾ ਪੜ੍ਹਾ ਕੇ ਚਲੇ ਜਾਂਦੇ, ਕਿਸੇ ਨਾ ਵੇਖਿਆ ਮੇਰਾ ਮੂੰਹ ਰੂੰਨਾ ਰੂੰਨਾ ਕਿਉਂ ਸੀ।

ਬੋਰਡਿੰਗ ਦੇ ਮੁੰਡੇ ਮੈਨੂੰ ਯਾਰ ਨਹੀਂ ਸਨ ਬਣਾਂਦੇ, ਕਿਉਂਕਿ ਮੈਨੂੰ

ਉਹਨਾਂ ਵਾਲੀ ਕੋਈ ਗਲ ਨਹੀਂ ਸੀ ਆਉਂਦੀ। ਉਹ ਰਾਤਾਂ ਬਾਹਰ ਵੀ ਰਹਿ ਆਉਂਦੇ ਸਨ, ਕਿਸੇ ਨੂੰ ਪਤਾ ਨਹੀਂ ਸਨ ਲਗਣ ਦੇਂਦੇ, ਉਹਨਾਂ ਨੂੰ ਕਈ ਹਸਾਉਣੀਆਂ ਗੰਦੀਆਂ ਕਹਾਣੀਆਂ ਆਉਂਦੀਆਂ ਸਨ। ਉਹ ਕੁੜੀਆਂ ਦੀਆਂ ਮੂਰਤਾਂ ਟੱਟੀਆਂ ਵਿਚ ਖਿੱਚ ਸਕਦੇ ਸਨ।

ਰੂਹ ਦੇ ਸਖ਼ਤ ਭੇਖੜੇ ਦਾ ਉਹ ਸਮਾਂ ਮੈਂ ਵੇਖਿਆ। ਨਾ ਸਹਿ ਸਕਿਆ, ਨਾਵਾਂ ਕਟਾ ਕੇ ਆਪਣੇ ਘਰ ਚਲਾ ਆਇਆ, ਤੇ ਆਪਣੀਆਂ ਸਾਰੀਆਂ ਰੀਝਾਂ ਕੋਲੋਂ ਹਾਰ ਮੰਨ ਕੇ ਕਿਸੇ ਐਜੂਕੇਸ਼ਨਲ ਸੰਸਥਾ ਵਿਚ ਪੰਦਰਾਂ ਰੁਪਈਏ ਮਾਹਵਾਰ ਤੇ ਨੌਕਰ ਹੋ ਗਿਆ।

ਪਰ ਅਮਰੀਕਾ ਦੇ ਪ੍ਰੋਫ਼ੈਸਰਾਂ ਨੇ ਮੇਰੀਆਂ ਜੀਵਨ ਭਰ ਦੀਆਂ ਭੁਖਾਂ ਲਾਹ ਦਿਤੀਆਂ। ਮੈਨੂੰ ਕੰਮ ਲੈ ਕੇ ਦਿਤੇ, ਮੈਨੂੰ ਘਰੀਂ ਬੁਲਾਇਆ, ਪਤਨੀ ਤੇ ਧੀਆਂ ਨਾਲ ਮਿਲਾਇਆ, ਮੇਰੀ ਬੀਮਾਰੀ ਉਤੇ ਟੈਲੀਫ਼ੋਨਾਂ ਕੀਤੀਆਂ, ਉਚੇਚਾ ਡਾਕਟਰ ਘਲਣ ਲਈ ਪੁਛਿਆ, ਮਾਲਕ ਮਕਾਨ ਦੇ ਖ਼ਿਲਾਫ਼ ਹਮੇਸ਼ਾਂ ਮੇਰੀ ਮਦਦ ਕੀਤੀ, ਮੇਰੇ ਕਮਰੇ ਦਾ ਮੁਲਾਹਜ਼ਾ ਕਰ ਕੇ ਮਾਲਕ ਕੋਲੋਂ ਯੋਗ ਰਿਆਇਤਾਂ ਦੁਆਈਆਂ।

ਏਥੋਂ ਤਕ ਕਿ ਇਕ ਵਾਰੀ ਜਦੋਂ ਮੈਨੂੰ ਮਕਾਨ ਲਭਣ ਵਿਚ ਦਿੱਕਤ ਹੋਈ ਕਈ ਸੁਆਣੀਆਂ ਨੇ ਮੇਰੀ ਸਿਖ ਸ਼ਕਲ ਤੋਂ ਘਬਰਾ ਕੇ ਕਮਰਾ ਲਗ ਜਾਣ ਦਾ ਬਹਾਨਾ ਕੀਤਾ। ਮੈਂ ਕਿਸੇ ਅਗੇ ਗਲ ਕਰ ਦਿਤੀ ਹੋਵੇਗੀ। ਇਹ ਮੇਰੇ ਡੀਨ ਕੋਲ ਪਹੁੰਚੀ, ਉਸ ਨੇ ਸਰਕਾਰੀ ਤੌਰ ਉਤੇ ਮੈਨੂੰ ਆਖਿਆ ਕਿ ਮੈਂ ਰੀਪੋਰਟ ਕਰਾਂ ਜੇ ਕਿਸੇ ਨੇ ਕਮਰਾ ਖਾਲੀ ਹੁੰਦਿਆਂ ਮੈਨੂੰ ਦੇਣੋਂ ਇਨਕਾਰ ਕੀਤਾ ਸੀ।

ਇਹ ਦਿਲਚਸਪੀ ਵਿਦਿਆਰਥੀਆਂ ਵਿਚ ਤਾਂ ਹੀ ਹੋ ਸਕਦੀ ਹੈ, ਜੇ ਵਿਦਿਆਰਥੀਆਂ ਨੂੰ ਮੁਲਕ ਦੇ ਵਾਰਸ ਸਮਝ ਕੇ ਪਾਲਿਆ ਜਾਂਦਾ ਹੋਵੇ। ਤਾਂ ਇਹਨਾਂ ਵਾਰਸਾਂ ਨੂੰ ਕੋਈ ਸ਼ੈਤਾਨੀ ਚਰਖੇ ਸਮਝਣ ਦੀ ਹਿਮਾਕਤ ਨਹੀਂ ਕਰ ਸਕਦਾ, ਨਾ ਦੋਸ਼ੀਆਂ ਵਾਂਗ ਇਹਨਾਂ ਦੀਆਂ ਰਾਖੀਆਂ ਕੀਤੀਆਂ ਜਾਣ। ਫੇਰ ਇਹਨਾਂ ਦੀ ਸਿਖਲਾਈ ਲਈ ਬੜੇ ਲਾਇਕ ਤੇ ਸੁਲਝੇ ਹੋਏ ਪ੍ਰੋਫ਼ੈਸਰਾਂ ਨੂੰ ਜਜਾਂ ਨਾਲੋਂ ਵਧੇਰੇ ਮੁਅਤਬਰ ਖ਼ਿਆਲ ਕੀਤਾ ਜਾਏ।

ਇਹੀ ਕਾਰਨ ਹੈ ਕਿ ਅਮਰੀਕਾ ਵਿਚ ਇਮਤਿਹਾਨ ਸਮੇਂ ਕੋਈ ਸੁਪਰਵਾਈਜ਼ਰ ਕਮਰੇ ਵਿਚ ਖੜਾ ਨਹੀਂ ਕੀਤਾ ਜਾਂਦਾ। ਜੇ ਕੋਈ

ਤਾਲੀਮੀ ਅਫ਼ਸਰ ਦਸ ਮਿੰਟ ਤੋਂ ਵਧ ਇਮਤਿਹਾਨ ਵਾਲੇ ਕਮਰੇ ਵਿਚ ਠਹਿਰੇ ਤਾਂ "ਹੂਟ" ਕਰ ਕੇ ਬਾਹਰ ਕਢ ਦਿਤਾ ਜਾਂਦਾ ਹੈ। ਵਿਦਿਆਰਥੀ ਇਜ਼ਤ ਸੰਬੰਧੀ ਬੜੇ ਖ਼ੁਦਦਾਰ ਹੁੰਦੇ ਹਨ।

ਸਾਡੇ ਉਸਤਾਦਾਂ ਦੀਆਂ ਤਨਖ਼ਾਹਾਂ ਤੇ ਇਜ਼ਤਾਂ ਏਸੇ ਕਰ ਕੇ ਘਟ ਹਨ ਕਿ ਸਾਰੇ ਮੁਲਕ ਵਿਚ ਬਚਿਆਂ ਦੀ ਕਦਰ ਕੋਈ ਨਹੀਂ। ਉਹਨਾਂ ਨੂੰ ਮੁਲਕ ਦੇ ਵਾਰਸ ਨਹੀਂ ਸਮਝਿਆ ਜਾਂਦਾ, ਸਗੋਂ ਵਡਿਆਂ ਤੋਂ ਬੇ-ਮੁਖ ਹੁੰਦੀ ਜਾਂਦੀ ਗੁਸਤਾਖ਼ ਤੇ ਬਦ-ਅਖ਼ਲਾਕ ਨਸਲ ਸਮਝਿਆ ਜਾਂਦਾ ਹੈ ਕਈਆਂ ਨੂੰ ਪਾਰਖ਼ਤੀਆਂ ਦਿਤੀਆਂ ਜਾਂਦੀਆਂ ਹਨ, ਕਈਆਂ ਨੂੰ ਦਿਲੋਂ, ਕਈਆਂ ਨੂੰ ਘਰੋਂ, ਕਈਆਂ ਨੂੰ ਸਾਊ ਭਾਈਚਾਰੇ ਵਿਚੋਂ ਕਢਿਆ ਜਾਂਦਾ ਹੈ। ਕਈ ਇਮਤਿਹਾਨ ਦੇ ਬੇ-ਤਰਸ ਚਰਖ਼ ਉਤੇ ਤੁੰਬੇ ਜਾਂਦੇ ਹਨ। ਹਰ ਸਾਲ ਅਨੇਕਾਂ ਵਿਦਿਆਰਥੀ ਖ਼ੁਦ-ਕਸ਼ੀ ਕਰਦੇ ਹਨ, ਤੇ ਅਨੇਕਾਂ ਸਾਰੀ ਉਮਰ ਲਈ ਬੇ-ਭਰੋਸਾ ਰਹਿ ਜਾਂਦੇ ਹਨ।

ਕਿਤਾਬਾਂ ਬਚਿਆਂ ਦੇ ਲਾਭ ਲਈ ਨਹੀਂ, ਤਾਜਰਾਂ ਤੇ ਲੇਖਕਾਂ ਦੇ ਲਿਹਾਜ਼ੋਂ ਚੁਣੀਆਂ ਜਾਂਦੀਆਂ ਹਨ। ਸੁਤੰਤਰ, ਸੁਚੱਜੀ ਸ਼ਹਿਰਦਾਰੀ ਨੂੰ ਮੁਖ ਰਖ ਕੇ ਕੋਰਸ ਤਜਵੀਜ਼ ਨਹੀਂ ਕੀਤੇ ਜਾਂਦੇ, ਸਗੋਂ ਸੁਤੰਤ੍ਰਤਾ ਸੰਬੰਧੀ ਖ਼ਿਆਲ ਕਿਤਾਬਾਂ ਵਿਚੋਂ ਚੁਣ ਚੁਣ ਕੇ ਕਢੇ ਜਾਂਦੇ ਹਨ। ਜਮਾਤਾਂ ਵਿਚ ਮੌਲਿਕਤਾ ਨੂੰ ਜੁਰਮ ਖ਼ਿਆਲ ਕੀਤਾ ਜਾਂਦਾ ਹੈ, ਤੇ ਪਕੀਆਂ ਲੀਹਾਂ ਵਿਚ ਤੁਰਨ ਵਾਲਿਆਂ ਨੂੰ ਵਜ਼ੀਫ਼ੇ ਦਿਤੇ ਜਾਂਦੇ ਹਨ।

ਸਾਡੀਆਂ ਯੂਨੀਵਰਸਿਟੀਆਂ, ਸਾਡਾ ਸਾਰਾ ਤਾਲੀਮੀ ਨਜ਼ਾਮ ਜ਼ਿੰਦਗੀ ਨਾਲ ਮਖ਼ੌਲ ਹੈ। ਨਫ਼ੀ ਨੁਕਤਾ ਨਜ਼ਰ ਕੁਝ ਜਮਾਂ ਨਹੀਂ ਕਰ ਸਕਦਾ। ਬਦੀ ਦੇ ਖ਼ਿਲਾਫ਼ ਮਨਾਹੀ ਦੀਆਂ ਲੰਮੀਆਂ ਲਿਸਟਾਂ ਨੇਕੀ ਨਹੀਂ ਸਿਖਾ ਸਕਦੀਆਂ।

ਨੇਕੀ ਚੰਗੇ ਮਨੋਰਥਾਂ ਵਿਚੋਂ ਪੈਦਾ ਹੁੰਦੀ ਹੈ। ਚੰਗੇ ਮਨੋਰਥਾਂ ਲਈ ਸਾਡੇ ਆਲੇ ਦੁਆਲੇ ਚੰਗੀ ਪ੍ਰੇਰਨਾ ਹੋਣੀ ਚਾਹੀਦੀ ਹੈ, ਮੌਕੇ ਹੋਣੇ ਚਾਹੀਦੇ ਹਨ। ਚੁਗਿਰਦੇ ਦੀ ਅਮੀਰੀ ਹੀ ਅਮੀਰ ਸ਼ਖ਼ਸੀਅਤਾਂ ਪੈਦਾ ਕਰ ਸਕਦੀ ਹੈ; ਇਤਬਾਰ ਹੀ ਜ਼ਿੰਮੇਵਾਰੀ ਦਾ ਅਹਿਸਾਸ ਪੈਦਾ ਕਰ ਸਕਦਾ ਹੈ।

ਪਹਿਲੋਂ ਵਡਿਆਂ ਨੂੰ ਜ਼ਿੰਦਗੀ ਦੀ ਮੰਜ਼ਲ ਬਾਰੇ ਨਿਰਨਾ

ਕਰਨਾ ਜ਼ਰੂਰੀ ਹੈ । ਫੇਰ ਹੀ ਅਸੀਂ ਬਚਿਆਂ ਦੀ ਰਹਿਨੁਮਾਈ ਕਰ ਸਕਾਂਗੇ।

ਕੀ ਜ਼ਿੰਦਗੀ ਦੀ ਮੰਜ਼ਲ ਰਸਮੀ ਪਵਿਤ੍ਰਤਾ, ਜਾਂ ਕਿਸੇ ਨਾ ਕਿਸੇ ਤਰ੍ਹਾਂ ਆਪਣੇ ਲਈ ਚੰਗਾ ਗੁਜ਼ਾਰਾ ਲਭ ਲੈਣਾ ਹੈ, ਭਾਵੇਂ ਸਾਡੇ ਦੁਆਲੇ ਅੱਸੀ ਫ਼ੀ ਸਦੀ ਲੋਕ ਭੁਖੇ ਰਹਿੰਦੇ ਹੋਣ, ਜਾਂ ਖ਼ੁਸ਼ਹਾਲ ਦੁਨੀਆਂ ਵਿਚ ਖ਼ੁਸ਼ਹਾਲ ਸੁਹਣਾ ਵਤਨ ਹੈ ?

ਜੇ ਇਹ ਦੂਜੀ ਗਲ ਜ਼ਿੰਦਗੀ ਦੀ ਮੰਜ਼ਲ ਹੈ ਤਾਂ ਸਾਨੂੰ ਆਪਣੀਆਂ ਪ੍ਰਚੱਲਤ ਕਦਰਾਂ ਕੀਮਤਾਂ ਦਾ ਸਾਰਾ ਤਾਣਾ ਬਾਣਾ ਉਧੇੜ ਕੇ ਸੁਟਣਾ ਪਵੇਗਾ। ਇਸ ਮੰਜ਼ਲ ਤੇ ਪਹੁੰਚਣ ਲਈ ਪ੍ਰਦੇਸੀ ਹਾਕਮਾਂ ਦੀ ਮਿਹਰਬਾਨੀ ਬੇਲੋੜੀ ਹੀ ਨਹੀਂ, ਮਾਰੂ ਹੈ। ਅਗਲੀ ਦੁਨੀਆਂ ਦੇ ਨਰਕਾਂ ਸੁਰਗਾਂ ਨੂੰ ਮੁਖ ਰਖ ਕੇ ਚਲਾਏ ਮਜ਼੍ਹਬ ਨਕਾਰੇ ਹਨ। ਫ਼ਰਿਸ਼ਤੇ ਤੇ ਸ਼ੈਤਾਨ ਸਭ ਨਰੋਏ ਮਨ ਦੇ ਕਿਆਸ ਹਨ। ਸੁਤੰਤ੍ਰ, ਸੁਚੱਜੇ ਤੇ ਸਾਂਝੀ ਖ਼ੁਸ਼ਹਾਲੀ ਲਈ ਜਿਊਣ ਵਾਲੇ ਮਨੁਖ ਨਾਲੋਂ ਕੋਈ ਵਡਾ ਦੇਵਤਾ ਨਹੀਂ।

ਜਦੋਂ ਅਸੀਂ ਸਿਆਣੇ ਮਾਪੇ ਤੇ ਉਸਤਾਦ ਇਸ ਹਕੀਕਤ ਦੇ ਕਾਇਲ ਹੋ ਜਾਵਾਂਗੇ, ਓਦੋਂ ਮਾਪੇ, ਉਸਤਾਦ ਤੇ ਵਿਦਿਆਰਥੀ ਤਿੰਨ ਬਿਪ੍ਰੀਤ ਖ਼ਾਹਿਸ਼ਾਂ ਰਖਣ ਵਾਲੀਆਂ, ਸ਼ਿਕਾਇਤ ਭਰਪੂਰ ਜਮਾਤਾਂ ਨਹੀਂ, ਸਗੋਂ ਪ੍ਰਸਪਰ ਖ਼ੁਸ਼ੀ ਤੇ ਕਾਮਯਾਬੀ ਵਧਾਣ ਵਾਲੇ ਵਸੀਲੇ ਹੋਵਾਂਗੇ।

ਸਾਰੀ ਦੁਨੀਆਂ ਇਕ ਹੈ, ਸਾਰੀ ਜ਼ਿੰਦਗੀ ਇਕ ਹੈ, ਤੇ ਇਸ ਦੇ ਮਨੋਰਥ ਦੀ ਦਰੁਸਤੀ ਦਾ ਪੈਮਾਨਾ ਵਡਿਆਂ ਛੋਟਿਆਂ ਦੀ ਸਾਂਝੀ ਖ਼ੁਸ਼ੀ ਹੈ।

ਜਿਥੇ ਵਡਿਆਂ ਦੀ ਛੋਟੇ, ਛੋਟਿਆਂ ਦੀ ਵਡੇ ਖ਼ੁਸ਼ੀ ਨਹੀਂ ਵਧਾਂਦੇ, ਸਗੋਂ ਇਕ ਦੂਜੇ ਕੋਲੋਂ ਉਪਰਾਮ ਰਹਿੰਦੇ ਹਨ, ਓਥੇ ਜ਼ਿੰਦਗੀ ਦੀ ਮੰਜ਼ਲ ਤੋਂ ਸਭ ਘੁਸੇ ਜਾ ਰਹੇ ਹਨ।

# ਮਾਪਿਆਂ ਲਈ

ਜਿਹੜਾ ਤਜਰਬਾ ਮੈਂ ਆਪ ਮੇਲ ਜੋਲ ਤੇ ਆਪਣੇ ਸਕੂਲ ਵਿਚ ਪੜ੍ਹਦੇ ਬਚਿਆਂ ਦੇ ਮਾਪਿਆਂ ਕੋਲੋਂ ਹਾਸਲ ਕੀਤਾ ਹੈ, ਉਸ ਦੀ ਰੌਸ਼ਨੀ ਵਿਚ ਮੈਂ ਇਕ ਸਲਾਹ ਮਾਪਿਆਂ ਨੂੰ ਦੇਣਾ ਚਾਹੁੰਦਾ ਹਾਂ।

ਮਾਪੇ ਕੁਦਰਤੀ ਤੌਰ ਉਤੇ ਆਪਣੇ ਬਚਿਆਂ ਦੀ ਭਲਾਈ ਲਈ ਫ਼ਿਕਰਮੰਦ ਰਹਿੰਦੇ ਹਨ, ਪਰ ਕਈਆਂ ਦੀ ਇਹ ਫ਼ਿਕਰਮੰਦੀ ਬਚਿਆਂ ਲਈ ਭਾਰੀ ਰੁਕਾਵਟ ਪੈਦਾ ਕਰ ਦੇਂਦੀ ਹੈ। ਬਚਿਆਂ ਨੂੰ ਜਿੰਨਾ ਨੁਕਸਾਨ ਪਹੁੰਚ ਰਿਹਾ ਹੈ, ਬਹੁਤਾ ਮਾਪਿਆਂ ਦੀ ਰਾਹੀਂ ਪਹੁੰਚ ਰਿਹਾ ਹੈ।

ਮਾਪਿਆਂ ਲਈ ਇਹ ਸਚਾਈ ਦੁਖਦਾਈ ਜਿਹੀ ਹੋਵੇਗੀ, ਪਰ ਨਿਰਸੰਦੇਹ ਸਭ ਥਥਲਾਣ ਵਾਲੇ, ਜ਼ਿੱਦੀ, ਆਲਸੀ, ਝੂਠੇ, ਸ਼ਰਾਰਤੀ, ਬਦ-ਚਲਣ, ਰੋਗੀ, ਨਕਾਰੇ ਬਚੇ ਮਾਪਿਆਂ ਦੀਆਂ ਗ਼ਲਤੀਆਂ ਦਾ ਨਤੀਜਾ ਹੁੰਦੇ ਹਨ। ਜੋ ਕੁਝ ਬਚੇ ਬਣਦੇ ਹਨ, ਸਭ ਮਾਪਿਆਂ ਦੇ ਵਸੀਲਿਉਂ ਬਣਦੇ ਹਨ। ਚੋਰੀ, ਝੂਠ, ਬਦ-ਅਖ਼ਲਾਕੀ ਮਾਪਿਆਂ ਦੀ ਕਿਸੇ ਭੁਲ ਚੁਕ ਦਾ ਸਿਟਾ ਹੁੰਦਾ ਹੈ।

ਬਚੇ ਦੀਆਂ ਰੁਚੀਆਂ ਘਰੋਂ ਪੈਦਾ ਹੁੰਦੀਆਂ ਹਨ। ਛੇ ਸਾਲ ਤਕ

ਬੱਚਾ ਆਪਣੀ ਅੰਤਮ ਹੋਣੀ ਦਾ ਬਹੁਤ ਸਾਰਾ ਮੁਢ ਬੰਨ੍ਹ ਚੁਕਾ ਹੁੰਦਾ ਹੈ। ਇਹ ਉਮਰ ਬੱਚੇ ਆਮ ਤੌਰ ਉਤੇ ਘਰ ਵਿਚ ਹੀ ਗੁਜ਼ਾਰਦੇ ਹਨ। ਸਕੂਲ ਜਿਹੜੀ ਉਸਾਰੀ ਵਧਾ ਜਾਂ ਮੁਕੰਮਲ ਕਰ ਸਕਦਾ, ਉਹ ਘਰ ਵਿਚ ਧਰੀਆਂ ਨੀਹਾਂ ਉਤੇ ਹੀ ਕੀਤੀ ਜਾ ਸਕਦੀ ਹੈ।

ਮੈਂ ਵੇਖਿਆ ਹੈ ਕਿ ਕਈ ਮਾਪੇ ਨਾ ਸਿਰਫ਼ ਬਚਿਆਂ ਵਿਚ ਕੁਝ ਮਾੜੀਆਂ ਰੁਚੀਆਂ ਪੈਦਾ ਕਰਨ ਦੇ ਜ਼ਿਮੇਵਾਰ ਹੁੰਦੇ ਹਨ, ਸਗੋਂ ਬਚਿਆਂ ਨੂੰ ਸਕੂਲ ਵਿਚ ਭੇਜ ਕੇ ਵੀ ਉਹਨਾਂ ਰੁਚੀਆਂ ਨੂੰ ਪਕਾਂਦੇ ਰਹਿੰਦੇ ਹਨ।

ਬਹੁਤੇ ਮਾਪਿਆਂ ਨੂੰ ਤਾਲੀਮ ਬਾਰੇ ਕਿਸੇ ਨਵੀਂ ਖੋਜ ਦਾ ਬਿਲਕੁਲ ਪਤਾ ਨਹੀਂ ਹੁੰਦਾ, ਤੇ ਉਹ ਬਚਿਆਂ ਨੂੰ ਆਪਣੇ ਵਾਲੀਆਂ ਕੀਮਤਾਂ ਨਾਲ ਹੀ ਪਰਖਦੇ ਰਹਿੰਦੇ ਹਨ। ਉਹਨਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਉਹ ਕੀਮਤਾਂ ਹੁਣ ਬਦਲ ਗਈਆਂ ਹਨ। ਜੀਕਰ ਡਾਕਟਰ ਦੇ ਹੁਨਰ ਉਤੇ ਭਰੋਸਾ ਕਰ ਕੇ ਮਰੀਜ਼ ਨੂੰ ਆਪਣਾ ਆਪ ਪੂਰੀ ਤਰ੍ਹਾਂ ਡਾਕਟਰ ਦੇ ਹੱਥਾਂ ਵਿਚ ਦੇ ਦੇਣਾ ਜ਼ਰੂਰੀ ਹੈ, ਓਕਰ ਹੀ ਬਚੇ ਨੂੰ ਉਸਤਾਦ ਦੇ ਸਪੁਰਦ ਕਰਨਾ ਜ਼ਰੂਰੀ ਹੈ। ਕਈ ਮਾਪੇ ਉਸਤਾਦ ਨੂੰ ਰਾਜ ਮਜ਼ਦੂਰ ਵਾਂਗ ਤਾੜ ਕੇ ਰਖਣਾ ਚਾਹੁੰਦੇ ਹਨ ਕਿ ਉਹ ਪੂਰਾ ਕੰਮ ਦੇ ਸਕੇ।

ਪਰ ਯਾਦ ਰਹੇ ਕਿ ਜਿਸ ਉਸਤਾਦ ਬਾਬਤ ਤੁਹਾਡਾ ਇਹ ਖ਼ਿਆਲ ਹੈ ਕਿ ਉਹ ਤੁਹਾਡੀ ਨਿਗਰਾਨੀ ਬਿਨਾਂ ਕੰਮ ਨਹੀਂ ਕਰੇਗਾ, ਜਾਂ ਜਿਸ ਸਕੂਲ ਬਾਬਤ ਤੁਹਾਡਾ ਖ਼ਿਆਲ ਹੈ ਕਿ ਉਹ ਤੁਹਾਡੀ ਵਲੋਂ ਕੌੜੀਆਂ ਕਸੈਲੀਆਂ ਚਿੱਠੀਆਂ ਆਏ ਬਿਨਾਂ ਨਾ ਬਚਿਆਂ ਨੂੰ ਚੰਗੀ ਖ਼ੁਰਾਕ ਦੇਵੇਗਾ ਤੇ ਨਾ ਪੜ੍ਹਾਈ ਦਾ ਖ਼ਿਆਲ ਰਖੇਗਾ, ਉਸ ਉਸਤਾਦ ਜਾਂ ਉਸ ਸਕੂਲ ਨਾਲ ਬਚੇ ਦਾ ਵਾਹ ਨਾ ਪਾਓ।

ਜੇ ਕਿਸੇ ਉਸਤਾਦ ਜਾਂ ਸਕੂਲ ਨੂੰ ਭਰੋਸੇ ਯੋਗ ਸਮਝਦੇ ਹੋ, ਤਾਂ ਉਸ ਨੂੰ ਮੌਕੇ ਤੇ ਮਿਲਵਰਤਣ ਦਿਓ। ਕਈ ਮਾਪੇ ਬਚਿਆਂ ਨੂੰ ਇਹੋ ਜਿਹਾ ਵਤੀਰਾ ਸਿਖਾਂਦੇ ਤੇ ਚਿੱਠੀਆਂ ਵਿਚ ਪ੍ਰੇਰਦੇ ਹਨ, ਜਿਸ ਨਾਲ ਉਸਤਾਦ ਬਚੇ ਤੇ ਮਾਪਿਆਂ ਵਿਚਾਲੇ ਪਾੜ ਪੈਂਦਾ ਤੇ ਵਧਦਾ ਜਾਂਦਾ ਹੈ।

ਇਹ ਸਲੂਕ ਸਕੂਲ ਨਾਲ ਬੇਇਨਸਾਫ਼ੀ ਤੇ ਬਚੇ ਨਾਲ ਜ਼ੁਲਮ ਕਰਦਾ ਹੈ, ਜਿਹੜਾ ਸਕੂਲ ਇਸ ਯੋਗ ਹੈ ਕਿ ਉਸ ਵਿਚ ਬੱਚਾ ਭੇਜਿਆ ਜਾਏ, ਉਹ ਭਰੋਸੇ ਯੋਗ ਵੀ ਸਮਝਿਆ ਜਾਣਾ ਚਾਹੀਦਾ ਹੈ।

ਬਚਿਆਂ ਦਾ ਜਿਹੜਾ ਸਨੇਹ ਇਕ ਚੰਗੇ ਤੇ ਦਿਆਨਤਦਾਰ ਉਸਤਾਦ ਦੇ ਦਿਲ ਵਿਚ ਹੁੰਦਾ ਹੈ, ਉਹ ਮਾਪਿਆ ਨਾਲੋਂ ਘਟ ਨਹੀਂ ਹੁੰਦਾ ਤੇ ਸਿਆਣਾ ਜ਼ਰੂਰ ਵਧੇਰੇ ਹੁੰਦਾ ਹੈ। ਬਹੁਤੇ ਮਾਪਿਆਂ ਨੂੰ ਨਾ ਖੁਆਣਾ ਆਉਂਦਾ ਹੈ, ਨਾ ਪਿਆਰ ਕਰਨਾ।

# ਬੱਚਿਆਂ ਨੂੰ ਦਲੇਰੀ ਸਿਖਾਓ

ਜੋ ਕੁਝ ਤੁਸੀਂ ਬਚਿਆਂ ਨੂੰ ਬਣਾਨਾ ਚਾਹੋ, ਉਸ ਦਾ ਸਬਕ ਬਚਪਨ ਦੀ ਰੋਜ਼ਾਨਾ ਜ਼ਿੰਦਗੀ ਵਿਚ ਦਿਤਾ ਜਾਣਾ ਜ਼ਰੂਰੀ ਹੈ। ਜਿਸ ਬੂਟੇ ਨੂੰ ਮਾਲੀ ਉੱਚਾ ਲਿਜਾਣਾ ਚਾਹੇ, ਉਸ ਦੇ ਆਸੇ ਪਾਸੇ ਦੀਆਂ ਸ਼ਾਖ਼ਾਂ ਉਹ ਕਟਦਾ ਰਹਿੰਦਾ ਹੈ। ਜਿਸ ਝਾੜੀ ਨੂੰ ਉਹ ਆਸੇ ਪਾਸੇ ਖਿਲਾਰਨਾ ਚਾਹੇ,ਉਸ ਨੂੰ ਉਹ ਉਪਰੋਂ ਕਤਰਦਾ ਰਹਿੰਦਾ ਹੈ। ਜਿਸ ਬੂਟੇ ਦੇ ਫੁਲ ਉਹ ਮੋਟੇ ਚਾਹੁੰਦਾ ਹੈ, ਉਸ ਦੀਆਂ ਬਹੁਤੀਆਂ ਡੋਡੀਆਂ ਉਹ ਤੋੜ ਦੇਂਦਾ ਹੈ। ਜਿਹੜੀਆਂ ਦੋ ਚਾਰ ਡੋਡੀਆਂ ਉਹ ਪਾਲਦਾ ਹੈ, ਉਹ ਬੜੇ ਸ਼ਾਨਦਾਰ ਫੁਲ ਬਣਦੀਆਂ ਹਨ।

ਫੁਲਾਂ ਦੀ ਖ਼ੁਸ਼-ਰੰਗੀ, ਬਾਗ਼ਾਂ ਦਾ ਸੁਹੱਪਣ ਤੇ ਫਲਾਂ ਦਾ ਰਸੀਲਾ-ਪਨ ਮਾਲੀ ਦੇ ਵਧਦੇ ਹੁਨਰ ਨਾਲ ਵਧਦੇ ਜਾ ਰਹੇ ਹਨ। ਜਿਸ ਕਿਸਮ ਦੇ ਅੰਬ, ਆੜੂ, ਆਲੂਚੇ ਤੇ ਖ਼ੁਰਮਾਨੀਆਂ ਅਜ ਪੈਦਾ ਕੀਤੇ ਜਾ ਰਹੇ ਹਨ, ਇਹ ਕਿਸੇ ਵੀ ਪਹਿਲੇ ਜ਼ਮਾਨੇ ਵਿਚ ਪੈਦਾ ਨਹੀਂ ਹੋਏ। ਕੁਦਰਤ ਵਿਚ ਵਾਧੇ ਤੇ ਖਿਲਾਰ ਦੀ ਬੇ-ਅੰਤ ਗੁੰਜਾਇਸ਼ ਹੈ।

ਹਿੰਦੁਸਤਾਨੀਆਂ ਵਿਚ ਜੇ ਇਕ ਸਿਪਾਹੀ ਨਾਲ ਗਲ ਬਾਤ ਕਰਨ ਦੀ ਦਲੇਰੀ ਨਹੀਂ, ਤਾਂ ਇਹ ਬੜੀ ਅਫ਼ਸੋਸ-ਨਾਕ ਅਵਸਥਾ ਹੈ। ਇਹੀ

ਸਾਡੀ ਦੀਰਘ ਗ਼ੁਲਾਮੀ ਦਾ ਕਾਰਨ ਹੈ। ਦੁਨੀਆਂ ਵਿਚ ਰੋਜ਼ਾਨਾ ਵੇਖਿਆ ਜਾ ਰਿਹਾ ਹੈ ਕਿ ਅਮਲੀ ਤੌਰ ਉਤੇ ਲੜਨ ਜਾਂ ਤਾਕਤ ਅਜ਼ਮਾਨ ਦੇ ਮੌਕੇ ਬੜੇ ਹੀ ਥੋੜੇ ਆਉਂਦੇ ਹਨ। ਕਿਸੇ ਸਭਯ ਆਦਮੀ ਨੂੰ ਬਚਪਨ ਦੇ ਬਾਅਦ ਸਾਰੀ ਉਮਰ ਵਿਚ ਦੋ ਚਾਰ ਵਾਰੀ ਤੋਂ ਵਧ ਹਥਾ ਪਾਈ ਹੋਣ ਦਾ ਮੌਕਾ ਨਹੀਂ ਆਉਂਦਾ। ਕਈਆਂ ਨੂੰ ਇਕ ਵਾਰੀ ਵੀ ਨਹੀਂ ਆਉਂਦਾ ਪਰ ਤਾਕਤ ਅਨੇਕਾਂ ਵਾਰ ਅਜ਼ਮਾਈ ਜਾਂਦੀ ਹੈ – ਤਕੜੇ ਜਿਤਦੇ ਹਨ, ਕਮਜ਼ੋਰ ਹਾਰਦੇ ਹਨ। ਫ਼ਰਕ ਸਿਰਫ਼ ਮੌਕੇ ਉਤੇ ਪੂਰੇ ਹੋ ਸਕਣ ਦੀ ਦਲੇਰੀ ਦਾ ਹੈ, ਕਈ ਵਾਰੀ ਇਹ ਵੀ ਵੇਖਿਆ ਗਿਆ ਹੈ ਕਿ ਇਕ ਦਲੇਰ ਆਦਮੀ ਸੌ ਆਦਮੀਆਂ ਦੀਆਂ ਬੰਦੂਕਾਂ ਸਾਹਮਣੇ ਛਾਤੀ ਨੰਗੀ ਕਰ ਸਕਣ ਦੀ ਦਲੇਰੀ ਕਰਦਾ ਹੈ। ਇਕ ਵੀ ਬੰਦੂਕ ਨਹੀਂ ਚਲਦੀ ਤੇ ਫ਼ਤਿਹ ਦਲੇਰ ਆਦਮੀ ਦੀ ਹੋ ਜਾਂਦੀ ਹੈ। ਜਿਸਮਾਨੀ ਤਾਕਤ ਬੜੀ ਚੰਗੀ ਮਲਕੀਅਤ ਹੈ, ਪਰ ਮਾਨਸਕ ਤਾਕਤ ਹੀ ਜਿਸਮਾਨੀ ਘੋੜੇ ਦੀ ਕੋਚਵਾਨ ਹੈ, ਜਿਸ ਘੋੜੇ ਦਾ ਕੋਚਵਾਨ ਦਲੇਰ ਨਹੀਂ, ਉਹ ਘੋੜਾ ਜੇ ਤਕੜਾ ਵੀ ਹੈ, ਤਾਂ ਵੀ ਮੈਦਾਨ ਨਹੀਂ ਮਾਰ ਸਕੇਗਾ।

ਦਲੇਰੀ ਹੀ ਤਾਕਤ ਦੀ ਰੂਹ ਹੈ, ਇਸ ਦੀ ਸਿਖਿਆ ਬਚਪਨ ਵਿਚ ਹੀ ਦਿਤੀ ਜਾ ਸਕਦੀ ਹੈ। ਜਿਸ ਬੱਚੇ ਨੂੰ ਸ਼ੁਰੂ ਉਮਰੇ ਡਰ ਵਿਚ ਰਖਿਆ ਜਾਂਦਾ ਹੈ, ਭੂਤ, ਚੁੜੇਲ, ਜਮ, ਨਰਕ, ਹਊਏ, ਹਨੇਰੇ, ਚੋਰ ਜਾਂ ਕਿ ਹੈਬਤਨਾਕ ਰਿਸ਼ਤੇਦਾਰ ਦਾ ਸਹਿਮ ਪਾਈ ਰਖਿਆ ਜਾਂਦਾ ਹੈ, ਉਹ ਭਾਵੇਂ ਪਹਿਲਵਾਨ ਵੀ ਹੋ ਜਾਏ, ਉਸ ਦਾ ਦਿਲ ਦਲੇਰ ਨਹੀਂ ਹੋ ਸਕਦਾ। ਦਿਲ ਦੀ ਦਲੇਰੀ ਨਾਲ ਹੀ ਰੋਜ਼ਾਨਾ ਜ਼ਿੰਦਗੀ ਦੀਆਂ ਲੜਾਈਆਂ ਜਿਤੀਆਂ ਜਾ ਸਕਦੀਆਂ ਹਨ। ਏਨੇ ਮੁਕਦਮੇ ਦਲੀਲ ਨਾਲ ਨਹੀਂ ਜਿਤੇ ਜਾਂਦੇ ਜਿੰਨੇ ਦਲੇਰੀ ਨਾਲ ਜਿਤੇ ਜਾਂਦੇ ਹਨ। ਏਨੇ ਕੰਮ ਸਿਫ਼ਾਰਸ਼ ਜਾਂ ਲਿਆਕਤ ਨਾਲ ਨਹੀਂ ਕਢੇ ਜਾਂਦੇ, ਜਿੰਨੇ ਦਲੇਰੀ ਨਾਲ ਕਢੇ ਜਾਂਦੇ ਹਨ। ਇਕੱਲੇ ਇਕੱਲੇ ਦਲੇਰ ਸਿਪਾਹੀ ਜਾਂ ਜਰਨੈਲ ਨੇ ਤਾਰੀਖ਼ ਵਿਚ ਫ਼ੌਜਾਂ ਤੇ ਲਸ਼ਕਰਾਂ ਨੂੰ ਹਰਾਇਆ ਹੈ।

ਹਥਿਆਰਾਂ ਨਾਲ ਦਲੇਰੀ ਨਹੀਂ ਵਧਦੀ। ਸਗੋਂ ਦਲੇਰੀ ਆਪਣੇ ਲਈ ਹਥਿਆਰ ਬਣਾਂਦੀ ਹੈ। ਜਿਸ ਮਨੁਖ ਵਿਚ ਦਲੇਰੀ ਨਹੀਂ, ਉਹ ਹਥਿਆਰ ਨੂੰ ਹਥ ਲਾਂਦਿਆਂ ਵੀ ਡਰਦਾ ਹੈ, ਪਰ ਦਲੇਰ ਆਦਮੀ

ਆਪਣੀ ਦਲੇਰੀ ਨੂੰ ਹਥਿਆਰ ਨਾਲ ਵਧਾਣ ਦਾ ਜਤਨ ਕਰਦਾ ਹੈ। ਸਾਡੇ ਮੁਲਕ ਵਿਚ ਹਥਿਆਰਾਂ ਦੀ ਅਣਹੋਂਦ ਕਰ ਕੇ ਦਲੇਰੀ ਅਲੋਪ ਨਹੀਂ ਹੋ ਗਈ, ਸਗੋਂ ਦਲੇਰੀ ਅਲੋਪ ਹੋ ਜਾਣ ਕਰ ਕੇ ਹਥਿਆਰ ਬੇ-ਲੋੜੇ ਹੋ ਗਏ ਹਨ। ਬੁਨਿਆਦੀ ਚੀਜ਼ ਦਲੇਰੀ ਹੈ, ਹਥਿਆਰ ਨਹੀਂ। ਹਥਿਆਰ ਆ ਜਾਣਗੇ। ਕੋਈ ਦਲੇਰ ਆਦਮੀ ਨਿਹੱਥਾ ਨਹੀਂ ਰਹਿ ਸਕਦਾ; ਉਹ ਸੌ ਸਾਧਨ ਸੋਚ ਲੈਂਦਾ ਹੈ। ਜਿਥੇ ਸਰਕਾਰਾਂ ਸਮਝਦੀਆਂ ਹਨ ਕਿ ਉਹਨਾਂ ਹਥਿਆਰਾਂ ਦੀ ਮੁਸ਼ਕ ਵੀ ਉੜਾ ਦਿਤੀ ਹੈ, ਉਥੋਂ ਜੇ ਦਲੇਰੀ ਦੀ ਮੁਸ਼ਕ ਨਹੀਂ ਉਡੀ ਤਾਂ ਉਥੇ ਇਕ ਦਿਨ ਹਥਿਆਰਾਂ ਦਾ ਹੜ੍ਹ ਆ ਜਾਂਦਾ ਹੈ।

ਸਾਡੀ ਦਲੇਰੀ ਉਡ ਜਾਣ ਦਾ ਕਾਰਨ ਸਾਡਾ ਡਰੂ ਰੋਜ਼ਾਨਾ ਜ਼ਿੰਦਗੀ ਦਾ ਫ਼ਲਸਫ਼ਾ ਹੈ। ਅਸਾਂ ਇਸਤ੍ਰੀਆਂ ਨੂੰ ਪਰਦੇ ਭੇ ਕੈਦ ਵਿਚ ਰਖ ਕੇ ਉਹਨਾਂ ਵਿਚੋਂ ਦਲੇਰੀ ਉਡਾ ਦਿਤੀ ਹੈ। ਅਸਾਂ ਬਚਿਆਂ ਦੇ ਸਾਹਮਣੇ ਸਭ ਤੋਂ ਵਡਾ ਆਦਰਸ਼ ਬਜ਼ੁਰਗਾਂ ਦੀ ਤਾਬਿਆਦਾਰੀ ਰਖਿਆ ਹੈ। ਹਰ ਘਰ ਵਿਚ ਬਚਿਆਂ ਦੇ ਦਿਲ ਸਾਲਾਂ ਬਧੀ ਮੀਟੇ ਪਏ ਰਹਿੰਦੇ ਹਨ। ਬਚਿਆਂ ਨੂੰ ਸਖ਼ਤ ਖੇਡਾਂ ਖੇਡਣ ਨਹੀਂ ਦਿਤੀਆਂ ਜਾਂਦੀਆਂ, ਪਾਣੀ ਦੇ ਨੇੜੇ ਨਹੀਂ ਜਾਣ ਦਿਤਾ ਜਾਂਦਾ ਮਤੇ ਡੁਬ ਜਾਣ, ਘੋੜਾ-ਸਵਾਰੀ ਨਹੀਂ ਸਿਖਾਈ ਜਾਂਦੀ ਮਤੇ ਡਿਗ ਪੈਣ।

ਵਡੀ ਉਮਰ ਵਿਚ ਦਲੇਰੀ ਦਾ ਸਬਕ ਨਹੀਂ ਦਿਤਾ ਜਾ ਸਕਦਾ, ਉਦੋਂ ਤਕ ਡਰ ਹੱਡਾਂ ਵਿਚ ਰਚ ਜਾਂਦਾ ਹੈ। ਸ਼ੁਰੂ ਉਮਰ ਵਿਚ ਬਚਿਆਂ ਦੇ ਹਡ ਗੋਡੇ ਸਾਂਭ ਕੇ ਨਹੀਂ ਰਖਣੇ ਚਾਹੀਦੇ। ਕੋਈ ਡਰ ਨਹੀਂ ਜੇ ਇਕ ਅਧ ਵਾਰ ਕੋਈ ਅੰਗ ਟੁਟ ਵੀ ਜਾਏ। ਇਹ ਛੇਤੀ ਜੁੜ ਜਾਂਦਾ ਹੈ, ਤੇ ਅਗਲੀ ਜ਼ਿੰਦਗੀ ਵਿਚ ਟੁਟਣ ਦਾ ਸਹਿਮ ਮੁਕ ਜਾਂਦਾ ਹੈ।

ਬਚਿਆਂ ਨੂੰ ਖ਼ਤਰਿਆਂ ਤੋਂ ਸਾਂਭ ਸਾਂਭ ਰਖਣ ਵਾਲਾ ਤਰੀਕਾ ਗ਼ਲਤ ਹੈ। ਖ਼ਤਰਿਆਂ ਤੋਂ ਬੇਖ਼ਤਰ ਹੋਣ ਦੀ ਉਮਰ ਬਚਪਨ ਹੀ ਹੈ। ਬੇਸ਼ਕ ਬਚੇ ਬਚਿਆਂ ਨਾਲ ਘੁਲਣ, ਮਾਰ ਕੁਟਾਈ ਕਰਨ, ਇਹਨਾਂ ਤੋਂ ਚਿੜ ਕੇ ਲੜਾਈ-ਆਂ ਖ਼ਰੀਦਨ ਦੀ ਲੋੜ ਨਹੀਂ, ਇਹ ਆਪਣੇ ਫ਼ੈਸਲੇ ਆਪ ਹੀ ਕਰਨ ਤਾਂ ਚੰਗਾ ਹੈ। ਨੁਕਰਾਂ ਕੋਨੇ ਭੋਰ ਭਾਰ ਕੇ ਇਹ ਆਪੇ ਚੰਗੇ ਹੋ ਜਾਂਦੇ ਹਨ। ਜਿਹੜੇ ਮਾਪੇ ਬਚਿਆਂ ਦੇ ਮੁਕੱਦਮੇ ਨਜਿਠਦੇ ਰਹਿੰਦੇ, ਆਪਣੇ ਰਸੂਖ਼ ਨਾਲ ਉਹਨਾਂ ਦੀਆਂ ਉਲਝਣਾਂ ਖੋਹਲਣਾਂ ਚਾਹੁੰਦੇ ਹਨ, ਮਾਸਟਰਾਂ ਤੇ

ਗੁਆਂਢੀਆਂ ਕੋਲ ਉਲਾਂਭੇ ਲਿਜਾਂਦੇ ਹਨ, ਉਹ ਆਪਣੇ ਬਚਿਆਂ ਲਈ ਚੰਗਾ ਕੰਮ ਨਹੀਂ ਕਰਦੇ। ਉਹਨਾਂ ਦੇ ਬਚੇ ਕਮਜ਼ੋਰ ਤੇ ਬੁਜ਼ਦਿਲ ਹੋ ਜਾਂਦੇ ਹਨ ।

ਬਚੇ ਜਦੋਂ ਆਪਣੇ ਹਮ-ਉਮਰ ਸਾਥੀਆਂ ਦੀਆਂ ਸ਼ਿਕਾਇਤਾਂ ਲਿਆ- ਉਣ ਤਾਂ ਕਦੇ ਉਹਨਾਂ ਦਾ ਪਖ ਨਾ ਲਵੋ। ਉਹਨਾਂ ਨੂੰ ਆਖੋ, ਉਹ ਆਪ ਆਪਣੇ ਮੁਕੱਦਮਿਆਂ ਦਾ ਕੋਈ ਹਲ ਲਭਣ। ਔਖੀਆਂ ਖੇਡਾਂ ਵਿਚ ਸ਼ਾਮਲ ਹੋਣ ਦੀ ਪ੍ਰੇਰਨਾ ਕੀਤੀ ਜਾਏ। ਸਟ ਪੇਟ ਲਗਣ ਉਤੇ ਨਾਰਾਜ਼ਗੀ ਪ੍ਰਗਟ ਨਾ ਕੀਤੀ ਜਾਵੇ। ਕਈ ਬਚਿਆਂ ਨੂੰ ਸਟਾਂ ਲਗਦੀਆਂ ਹਨ, ਤਾਂ ਉਹ ਡਰਦੇ ਘਰ ਨਹੀਂ ਦਸਦੇ ਮਤੇ ਮਾਤਾ ਪਿਤਾ ਗੁਸੇ ਹੋਣ। ਨਤੀਜਾ ਇਹ ਹੁੰਦਾ ਹੈ ਕਿ ਸਟ ਖ਼ਰਾਬ ਹੋ ਜਾਂਦੀ ਹੈ ।

ਘਰ ਵਿਚ ਦਲੇਰੀ ਦਾ ਰੁਤਬਾ ਵਡਾ ਰਖਿਆ ਜਾਏ। ਹਨੇਰੇ ਬੂਹਾ ਖੋਹਲ ਆਉਣਾ, ਛੋਤੇ ਚੰਗੇ ਥਾਂ ਤੋਂ ਛਾਲ ਮਾਰ ਲੈਣੀ, ਥਕਾਵਟ ਦੇ ਬਾਵਜੂਦ ਆ ਪਏ ਕੰਮ ਲਈ ਤਿਆਰ ਹੋ ਜਾਣਾ, ਕਦੇ ਕਦੇ ਵਿਤ ਨਾਲੋਂ ਬਹੁਤਾ ਸਫ਼ਰ ਕਰ ਲੈਣਾ, ਜਾਂ ਭਾਰ ਚੁਕ ਲੈਣਾ, ਲੋੜ ਪੈਣ ਉਤੇ ਬਹੁਤਾ ਚਿਰ ਬਿਨਾਂ ਸ਼ਿਕਾਇਤ ਭੁਖਾ ਰਹਿ ਸਕਣਾ – ਇਹਨਾਂ ਸਿਫ਼ਤਾਂ ਨੂੰ ਸਕੂਲ ਦੀ ਪੜ੍ਹਾਈ ਵਿਚ ਲਾਇਕ ਹੋਣ ਨਾਲੋਂ ਵੀ ਚੰਗਾ ਸਮਝਿਆ ਜਾਏ ।

ਬਚਿਆਂ ਨੂੰ ਦੁੜਾਨਾ, ਉਨ੍ਹਾਂ ਦੇ ਮੁਕਾਬਲੇ ਕਰਾਨੇ, ਛਾਲਾਂ ਮਰਵਾਣੀਆਂ, ਔਖੀਆਂ ਪਹਾੜੀਆਂ ਉਤੇ ਚੜ੍ਹਾਣਾ, ਉਚੀਆਂ ਥਾਂਵਾਂ ਤੋਂ ਕੁਦਾਣਾ, ਤਾਰੀ ਸਿਖਾਣਾ, ਸਵਾਰੀ ਕਰਾਣਾ, ਦਲੇਰੀ ਵਧਾਣ ਦੇ ਕੁਝ ਇਕ ਸਾਧਨ ਹਨ। ਰੋਜ਼ਾਨਾ ਵਰਜ਼ਿਸ਼ ਨਾਲ ਜਿਸਮ ਤਕੜਾ ਹੋ ਜਾਂਦਾ ਹੈ, ਪਰ ਮਨ ਦੀ ਦਲੇਰੀ ਖ਼ਤਰਿਆਂ ਵਿਚ ਪੈਣ ਨਾਲ ਹੀ ਵਧ ਸਕਦੀ ਹੈ। ਇਹ ਦਲੇਰੀ ਵਿਹਾਰਕ ਦਲੇਰੀ ਵਿਚ ਬਦਲ ਜਾਂਦੀ ਹੈ। ਜਿਨ੍ਹਾਂ ਦੇ ਮਨ ਕਮਜ਼ੋਰ ਰਹਿ ਜਾਂਦੇ ਹਨ, ਉਹ ਵਿਹਾਰ ਵਿਚ ਵੀ ਕੋਈ ਵਡਾ ਕਦਮ ਨਹੀਂ ਚੁਕ ਸਕਦੇ। ਵਡੀਆਂ ਤਕਦੀਰਾਂ ਸਿਰਫ਼ ਖ਼ਤਰਾ ਭਰਪੂਰ ਕਦਮ ਚੁਕ ਸਕਣ ਦੀ ਦਲੇਰੀ ਨਾਲ ਹੀ ਬਣ ਸਕਦੀਆਂ ਹਨ।

ਸਾਡੇ ਦੇਸ ਵਿਚ ਦਲੇਰੀ ਦਾ ਜਹਾਦ ਛੇੜਨ ਦੀ ਲੋੜ ਹੈ। ਸਾਡੀਆਂ ਆਤਮਾਵਾਂ ਕਮਜ਼ੋਰ, ਡਰਪੋਕ ਫ਼ਲਸਫ਼ੇ ਤੇ ਗ਼ੁਲਾਮੀ ਨਾਲ ਬਿਲਕੁਲ ਪਤਲੀਆਂ ਹੋ ਗਈਆਂ ਹਨ। ਇਹਨਾਂ ਵਿਚ ਗ਼ੁਲਾਮੀ ਲਈ ਗਿਲਾਨੀ ਤੇ ਕਿਤੇ ਰਹੀ, ਆਜ਼ਾਦੀ ਦੇ ਦ੍ਰਿਸ਼ ਵੇਖਣ ਦੀ ਦਲੇਰੀ ਵੀ ਨਹੀਂ ਰਹੀ। ਭਾਵੇਂ

ਅਨੇਕਾਂ ਲੋਕ ਮੰਨਦੇ ਹਨ ਕਿ ਨਰਕ ਸੁਰਗ ਹੋ ਨਹੀਂ ਸਕਦੇ, ਪਰ ਉਹ ਡਰਦੇ ਹਨ ਕਿ ਜੇ ਲੋਕਾਂ ਦੇ ਸਿਰੋਂ ਨਰਕ ਦਾ ਡੰਡਾ ਉਠਾ ਲਿਆ ਗਿਆ, ਤਾਂ ਲੋਕ ਬਿਲਕੁਲ ਬੇਕਾਬੂ ਹੋ ਜਾਣਗੇ। ਪਰਦੇ ਚੁਕਣ, ਰਸਮਾਂ ਦੇ ਜ਼ੰਜੀਰ ਤੋੜਨ ਤੋਂ ਲੋਕ ਘਬਰਾਂਦੇ ਹਨ। ਜੇਲ੍ਹ-ਖ਼ਾਨਿਆਂ ਦੀ ਚਾਰ-ਦੀਵਾਰੀ ਵਿਚੋਂ ਬੇ-ਪਨਾਹ ਖੁਲ੍ਹ ਵਿਚ ਆਉਣੋਂ ਡਰਦੇ ਹਨ। ਕਿਉਂਕਿ ਉਹਨਾਂ ਵਿਚੋਂ ਆਪਣੇ ਪੈਰਾਂ ਉਤੇ ਖਲੋਣ ਦੀ ਦਲੇਰੀ ਉਡ ਗਈ ਹੈ। ਹਰ ਕਿਸਮ ਦੀਆਂ ਕੈਦਾਂ ਤਜਵੀਜ਼ ਕੀਤੀਆਂ ਜਾ ਰਹੀਆਂ ਹਨ।

ਪਰ ਜੇ ਹਿੰਦੁਸਤਾਨ ਆਉਣ ਵਾਲੇ ਸਮੇਂ ਵਿਚ ਕਿਸੇ ਚੰਗੀ ਥਾਂ ਦਾ ਹਕਦਾਰ ਹੋਣਾ ਚਾਹੁੰਦਾ ਹੈ, ਤਾਂ ਹੁਣ ਦੀ ਨਸਲ ਨੂੰ ਦਲੇਰੀ ਦੀ ਸਿਖਿਆ ਦੇਣ ਲਈ ਹਰ ਪਾਸਿਓਂ ਇਕ ਨਾਅਰਾ ਉਠਣਾ ਚਾਹੀਦਾ ਹੈ।

ਇਸ ਵੇਲੇ ਤਿੰਨ ਜਾਂ ਚਾਰ ਨਸਲਾਂ ਮੁਲਕ ਵਿਚ ਜਿਉ ਰਹੀਆਂ ਹਨ। ਪੁਤਰ, ਪਿਓ, ਦਾਦਾ, ਪੜਦਾਦਾ – ਪਿਛਲੀਆਂ ਦੋਂਹ ਦਾ ਕੋਈ ਇਲਾਜ ਨਹੀਂ – ਪਹਿਲੀ ਨੂੰ ਜੋ ਚਾਹੋ ਬਣਾ ਸਕਦੇ ਹੋ – ਦੂਜੀ ਉਤੇ ਵੀ ਚੋਖਾ ਅਸਰ ਪਾ ਸਕਦੇ ਹੋ।

ਦਲੇਰੀ ਹਰ ਘਰ ਦਾ ਨਾਅਰਾ ਹੋਣਾ ਚਾਹੀਦਾ ਹੈ – ਖ਼ਿਆਲ ਦੀ ਦਲੇਰੀ, ਅਮਲ ਦੀ ਦਲੇਰੀ, ਜਿਸਮ ਤੇ ਮਨ ਦੀ ਦਲੇਰੀ। ਸਕੂਲਾਂ ਵਿਚ ਦਲੇਰ ਖੇਡਾਂ ਕਰਾਈਆਂ ਜਾਣ। ਕਿਤਾਬੀ ਪੜ੍ਹਾਈ ਦਾ ਦਰਜਾ ਅਜੇ ਤਕ ਬੜਾ ਵਡਾ ਸਮਝਿਆ ਜਾਂਦਾ ਰਿਹਾ ਹੈ। ਪਰ ਇਸ ਕੀਮਤ ਵਿਚ ਬੜੀ ਭਾਰੀ ਗ਼ਲਤੀ ਹੈ। ਕਿਤਾਬੀ ਕੀੜੇ ਜ਼ਿੰਦਗੀ ਵਿਚ ਬਹੁਤ ਦੂਰ ਤਕ ਨਹੀਂ ਪਹੁੰਚਦੇ। ਅਮਲੀ ਜੀਵਨ ਹੋਰ ਕਿਸਮ ਦੀ ਯੋਗਤਾ ਮੰਗਦਾ ਹੈ।

ਮਿਲ ਕੇ ਰਹਿ ਸਕਣਾ, ਟੀਮਾਂ ਬਣ ਕੇ ਖੇਡ ਸਕਣਾ, ਲੰਮੇਂ ਸਫ਼ਰ ਪੈਦਲ ਤੈ ਕਰ ਸਕਣਾ, ਕਲੱਬਾਂ, ਪੰਚਾਇਤਾਂ ਚਲਾ ਸਕਣਾ, ਬਹਿਸਾਂ ਕਰ ਸਕਣਾ, ਲੈਕਚਰ ਦੇ ਸਕਣਾ, ਚੰਗੀਆਂ ਚਿਠੀਆਂ ਲਿਖ ਤੇ ਚੰਗੇ ਇੰਟਰਵਿਊ ਕਰ ਸਕਣਾ, ਵਧੀਆ ਦਰਜੇ ਦੀ ਯੋਗਤਾ ਹੈ। ਇਸੇ ਯੋਗਤਾ ਨੂੰ ਚੰਗੇ ਸਾਥੀ ਮਿਲਦੇ ਹਨ, ਇਸੇ ਯੋਗਤਾ ਨੂੰ ਜ਼ਿੰਦਗੀ ਦੀ ਤਸੱਲੀ ਮਿਲਦੀ ਹੈ।

ਦਲੇਰੀ ਦਾ ਬੀਜ ਬਚਿਆਂ ਦੇ ਦਿਲਾਂ ਵਿਚ ਹਰ ਮੌਕੇ ਖਿਲਾਰਦੇ ਰਹਿਣਾ, ਚੰਗੇ ਮਾਪੇ ਹੋਣ ਦਾ ਫ਼ਰਜ਼ ਅਦਾ ਕਰਨਾ ਹੈ। ਮੁਲਕ ਨੂੰ

ਆਜ਼ਾਦ ਕਰਨ ਤੇ ਆਜ਼ਾਦ ਰਖਣ ਦਾ ਸਭ ਤੋਂ ਚੰਗਾ ਸਾਧਨ ਇਹ ਹੈ ਕਿ ਆਪਣੇ ਬਚੇ ਨੂੰ ਨਿਡਰ ਤੇ ਦਲੇਰ ਬਣਾਇਆ ਜਾਵੇ । ਉਸ ਦੀ ਆਤਮਾ ਨੂੰ ਕਦੇ ਸਕੋੜਿਆ ਨਾ ਜਾਏ, ਉਸ ਉਤੇ ਕਦੇ ਰੁਅਬ ਨਾ ਪਾਇਆ ਜਾਏ । ਉਸ ਦੀ ਸ਼ਖ਼ਸੀਅਤ ਨੂੰ ਹਰ ਪਾਸੇ ਖਿਲਰਨ ਦਾ ਖੁਲ੍ਹਾ ਮੌਕਾ ਦਿਤਾ ਜਾਵੇ । ਘਰਾਂ ਵਿਚੋਂ ਗਾਲ੍ਹਾਂ ਝਿੜਕਾਂ, ਮਾਰ ਇਕ ਦਮ ਦੂਰ ਕਰ ਦੇਣੇ ਚਾਹੀਦੇ ਹਨ । ਅਸੀਂ ਮਾਪੇ ਅਨੁਭਵ ਨਹੀਂ ਕਰਦੇ ਕਿ ਜਿਹੜੀਆਂ ਝਿੜਕਾਂ ਅਸੀਂ ਬੱਚਿਆਂ ਨੂੰ ਦੇਂਦੇ ਹਾਂ, ਉਹ ਸਾਡੇ ਉਤੇ ਗ਼ੈਰ-ਹਕੂਮਤ ਦੀ ਕਾਠੀ ਮਜ਼ਬੂਤ ਕਰਦੀਆਂ ਹਨ । ਜੇ ਕਦੇ ਇਸ ਨਸਲ ਨੂੰ ਮਾਪੇ ਝਿੜਕਾਂ ਦੇਣੀਆਂ ਬੰਦ ਕਰ ਦੇਣ, ਤਾਂ ਇਹ ਨਸਲ ਕਿਸੇ ਦੀ ਗ਼ੁਲਾਮ ਨਹੀਂ ਰਹਿ ਸਕੇਗੀ ਤੇ ਜੇ ਇਹਨਾਂ ਦੇ ਜੁਆਨ ਹੋਣ ਤਕ ਅਸੀਂ ਆਜ਼ਾਦੀ ਨਾ ਵੀ ਲੈ ਸਕੇ ਤਾਂ ਵੀ ਇਹਨਾਂ ਉਤੇ ਕੋਈ ਹਾਕਮ ਹਕੂਮਤ ਨਹੀਂ ਕਰੇਗਾ ।

# ਜਜ਼ਬਾਤੀ ਅਮੀਰੀ ਤੇ ਚੰਗਾ ਚਾਲਚਲਣ

ਚੰਗੇ ਚਾਲਚਲਣ ਨੂੰ ਚੰਗੇ ਉਪਦੇਸ਼ ਦਾ ਸਿੱਟਾ ਖ਼ਿਆਲ ਕਰਨ ਦਾ ਭੁਲੇਖਾ ਆਮ ਹੈ। ਮਾਪੇ ਆਪਣੇ ਬੱਚਿਆਂ ਨੂੰ ਮਹਾਂ ਪੁਰਖਾਂ ਕੋਲ ਲੈ ਜਾਂਦੇ ਹਨ, ਉਹਨਾਂ ਦੀਆਂ ਅਸੀਸਾਂ ਮੰਗਦੇ, ਤੇ ਉਹਨਾਂ ਕੋਲੋਂ ਬੱਚਿਆਂ ਦੇ ਸਿਰਾਂ ਉਤੇ ਹਥ ਫਿਰਾਂਦੇ ਹਨ। ਕਈ ਇਹ ਸਮਝਣ ਦੀ ਗ਼ਲਤੀ ਵੀ ਕਰਦੇ ਹਨ ਕਿ ਚੰਗੇ ਉਸਤਾਦ ਕੁ-ਚਲਨੇ ਬੱਚਿਆਂ ਨੂੰ ਚੰਗਾ ਬਣਾ ਦੇਣਗੇ।

ਚੰਗੇ ਚਲਣ ਦੀ ਜ਼ਰੂਰਤ ਜਜ਼ਬਾਤੀ ਅਮੀਰੀ ਹੈ। ਚੰਗਾ ਚਲਣ ਆਪਣੇ ਆਪ ਵਿਚ ਮਨੋਰਥ ਨਹੀਂ, ਕਿਸੇ ਮਨੋਰਥ ਨੂੰ ਹਲ ਕਰਨ ਲਈ ਮੁਨਾਸਬ ਵਸੀਲਾ ਹੈ। ਇਹ ਮਨੋਰਥ ਜਜ਼ਬਾਤੀ ਅਮੀਰੀ ਨਾਲ ਅਮੀਰ ਹੁੰਦਾ ਹੈ। ਜਿਉਂ ਜਿਉਂ ਜਜ਼ਬਿਆਂ ਵਿਚ ਡੂੰਘਾਈ ਤੇ ਰੰਗਣ ਆਉਂਦੀ ਜਾਂਦੀ ਹੈ, ਤਿਉਂ ਤਿਉਂ ਮਨੋਰਥ ਵੀ ਡੂੰਘਾ ਤੇ ਰੰਗੀਨ ਹੁੰਦਾ ਜਾਂਦਾ ਹੈ।

ਜਜ਼ਬਿਆਂ ਦਾ ਅਸਰ-ਭਰਪੂਰ ਤਾਣਾ ਖ਼ੂਬਸੂਰਤੀ ਪੈਦਾ ਕਰਦਾ ਹੈ। ਪ੍ਰਿੰਦੇ ਵੇਸੇ ਲਈ ਬੜੇ ਸੁਹਣੇ ਹੁੰਦੇ ਹਨ, ਇਹਨਾਂ ਦੀ ਜਜ਼ਬਾਤੀ ਜ਼ਿੰਦਗੀ

ਬੜੀ ਅਮੀਰ ਹੁੰਦੀ ਹੈ। ਮੋਰ, ਕਬੂਤਰ, ਘੁੱਗੀਆਂ, ਤੋਤੇ ਤੇ ਸੁਹਣੇ ਸੁਹਣੇ ਖੰਭਾਂ ਵਾਲੇ ਪੰਛੀ ਦਿਲਾਂ ਦੇ ਬੜੇ ਅਮੀਰ ਹੁੰਦੇ ਹਨ।

ਉਪਦੇਸ਼ਾਂ ਤੇ ਕਰੜੀਆਂ ਮਰਯਾਦਾਂ ਨਾਲ ਸਿਧੇ ਖੜ੍ਹਵਾਏ ਚਾਲਚਲਣ ਦੇ ਪੈਰ ਚੋੜੇ ਨਹੀਂ ਹੁੰਦੇ, ਇਹਦੇ ਅੰਦਰ ਨੇਕੀ ਲਈ ਕੋਈ ਧੂ ਨਹੀਂ ਉਠਦੀ। ਖ਼ੂਬਸੂਰਤ ਹੋਣ ਲਈ ਇਸ ਵਿਚ ਕੋਈ ਤਾਂਘ ਨਹੀਂ ਜਾਗਦੀ। ਜਜ਼ਬਿਆਂ ਦਾ ਸੰਬੰਧ ਕਲਪਣਾ ਨਾਲ ਹੈ – ਤੇ ਕਲਪਣਾ ਨੂੰ ਇੱਛਾ-ਸ਼ਕਤੀ ਨਾਲੋਂ ਵਧੇਰੇ ਕਾਮਯਾਬ ਕਾਰੀਗਰ ਮੰਨਿਆ ਗਿਆ ਹੈ। ਕਲਪਣਾ ਨਾਲ ਅਨਹੋਣੀਆਂ ਕਿਸਮਤਾਂ ਨੂੰ ਰੂਪ ਦਿਤੇ ਗਏ ਹਨ।

ਨਿਰੀ ਵਿਹਾਰ-ਯੋਗਤਾ ਧਨ ਪੈਦਾ ਕਰ ਸਕਦੀ ਹੈ, ਪਰ ਖ਼ੁਸ਼ੀ ਨਹੀਂ। ਖ਼ੁਸ਼ੀ ਉਹ ਸੰਗੀਤ ਹੈ ਜਿਹੜਾ ਕਈ ਬਰੀਕ ਤੇ ਸੁਰ ਹੋਈਆਂ ਤਾਰਾਂ ਵਿਚੋਂ ਸੁਚੱਜਤਾ ਨਾਲ ਟੁਣਕਾਰਿਆ ਜਾ ਸਕਦਾ ਹੈ।

ਜਜ਼ਬਿਆਂ ਦੇ ਅਭਿਆਸ ਲਈ ਸੁਹਣੇ ਭਾਈਚਾਰਕ ਮੰਡਲ ਦੀ ਜ਼ਰੂਰਤ ਹੈ। ਕੋਈ ਜ਼ਮਾਨਾ ਸੀ ਮਨੁਖ ਨਿਰੀ ਰੋਟੀ ਨਾਲ ਜਿਊ ਸਕਦਾ ਸੀ, ਪਰ ਹੁਣ ਉਹਦੀ ਜ਼ਿੰਦਗੀ ਲਈ ਇਹ ਵੀ ਲੋੜ ਹੈ ਕਿ ਉਹ ਕਿਥੇ ਖਾਵੇ, ਕਿਦ੍ਹੇ ਨਾਲ ਖਾਵੇ, ਕਿਸ ਤਰ੍ਹਾਂ ਖਾਵੇ। ਨਿਰੀ ਰੋਟੀ ਨਾਲ, ਉਹਦੀ ਭੁਖ ਨਹੀਂ ਲਹਿੰਦੀ, ਉਹ ਚਾਂਹਦਾ ਹੈ ਖ਼ਾਸ ਤਰ੍ਹਾਂ ਰੋਟੀ ਉਹਨੂੰ ਦਿਤੀ ਜਾਵੇ।

ਫਿਕੇ ਜਜ਼ਬਿਆਂ ਵਾਲੇ ਲੋਕਾਂ ਲਈ ਕਾਫ਼ੀ ਹੈ ਕਿ ਉਹ ਕਿਸੇ ਸਸਤੇ ਜਿਹੇ ਤਨੂਰ ਉਤੇ ਇਕ ਪਾਸੇ ਬਹਿ ਕੇ, ਘਰੋਂ ਘਿਓ ਲਿਜਾ ਕੇ,ਰੋਜ਼ਾਨਾ ਰੋਟੀ ਖਾ ਕੇ ਕੰਮ ਕਰ ਆਉਣ।

ਜਿਦ੍ਹੀ ਜ਼ਿੰਦਗੀ ਦੀ ਜ਼ਰੂਰਤ ਸਿਰਫ਼ ਢੇਨੀ ਹੀ ਹੋਵੇ, ਉਹਨੂੰ ਕਿਸੇ ਖ਼ਾਸ ਸੁਹਣੇ ਚਲਣ ਦੀ ਜ਼ਰੂਰਤ ਵੀ ਨਹੀਂ ਹੁੰਦੀ। ਨਾ ਦਿਲ ਦਿਲਾਂ ਨਾਲ ਛੂੰਹਦੇ ਹਨ, ਨਾ ਉਹਨਾਂ ਵਿਚ ਲਹਿਰਾਂ ਉਠਦੀਆਂ, ਨਾ ਕੰਢਿਆਂ ਨਾਲ ਟਕਰਾਂਦੀਆਂ ਤੇ ਨਾ ਕੰਢਿਆਂ ਨੂੰ ਸਾਂਭਣ ਸੁਆਰਣ ਤੇ ਪੱਕਿਆਂ ਕਰਨ ਦੀਆਂ ਲੋੜਾਂ ਪੈਂਦੀਆਂ ਹਨ।

ਜਿਸ ਤਰ੍ਹਾਂ ਸਰੀਰ ਦੇ ਅੰਗ ਬਿਨਾਂ ਅਭਿਆਸ ਛੱਢੇ ਬੇ-ਰੰਗ ਤੇ ਬੇਚਲਕ ਹੋ ਜਾਂਦੇ ਹਨ, ਉਸੇ ਤਰ੍ਹਾਂ ਜਜ਼ਬੇ ਵੀ ਅਭਿਆਸ ਬਿਨਾਂ ਪਥਰੀਲੇ ਹੋ ਜਾਂਦੇ ਹਨ। ਨਫ਼ਰਤਾਂ ਤੇ ਕਦੂਰਤਾਂ ਇਹਨਾਂ ਦਾ ਹੀ ਰੋਗੀ ਜਿਹਾ ਰੂਪ ਹੈ।

ਸ਼ੁਰੂ ਵਿਚ ਹੀ ਜਜ਼ਬਾਤੀ ਭਾਗ ਦਾ ਖ਼ਿਆਲ ਰਖਿਆ ਜਾਏ। ਘਰ ਵਿਚ ਇਸ ਭਾਗ ਦਾ ਬੜਾ ਆਦਰ ਕੀਤਾ ਜਾਏ, ਇਸ ਦੇ ਵਧਣ ਫੁਲਣ ਲਈ ਮੌਕੇ ਪੈਦਾ ਕੀਤੇ ਜਾਣ। ਜਨਮ ਦਿਨਾਂ ਉਤੇ ਪਰਵਾਰ ਦੇ ਮੈਂਬਰਾਂ ਵਿਚ ਪਿਆਰ-ਵਟਾਂਦਰਾ; ਰੋਜ਼ਾਨਾ ਪ੍ਰਸੰਸਾ, ਜੱਫੀਆਂ, ਮੁਸਕਰਾਹਟਾਂ ਹਮ-ਦਰਦੀ, ਦੋਸਤ-ਪਾਰਟੀਆਂ ਸੰਗੀਤ, ਫੁਲ, ਲਾਡ, ਕੋਮਲਤਾ, ਸਭ ਦੀ ਥਾਂ ਹੋਵੇ।

ਜਿਹੜਾ ਘਰ ਜਜ਼ਬਿਆਂ ਦਾ ਖ਼ਜ਼ਾਨਾ ਹੈ, ਉਹਦੇ ਮੈਂਬਰ ਚੰਗੇ ਚਾਲ-ਚਲਣ ਵਾਲੇ ਹੋਣਗੇ।

# ਘਰ ਦੀ ਜ਼ਿੰਦਗੀ ਦਾ ਬੱਚੇ ਉਤੇ ਅਸਰ

ਜ਼ਿੰਦਗੀ ਦੀ ਸਾਰੀ ਖ਼ੁਸ਼ੀ ਤੇ ਕਾਮਯਾਬੀ ਦਾ ਸੋਮਾ ਚੰਗਾ ਘਰ ਹੈ। ਪਰ ਦੁਨੀਆਂ ਇਹਨਾਂ ਦੋਹਾਂ ਨੂੰ ਗ਼ਲਤ ਥਾਵਾਂ ਚੋਂ ਢੂੰਡਦੀ ਰਹਿੰਦੀ ਹੈ: ਕੋਈ ਸਰਕਾਰ ਦੀ ਮਿਹਰ ਮਹਰਸਤ ਚੋਂ, ਕੋਈ ਧਨ ਚੋਂ, ਕੋਈ ਮਹਿਫ਼ਲਾਂ ਚੋਂ, ਕੋਈ ਪੁੰਨਾਂ ਚੋਂ, ਕੋਈ ਪਾਪਾਂ ਚੋਂ। ਪਰ ਖ਼ੁਸ਼ੀ ਸਿਰਫ਼ ਤਾਲ ਵਿਚ ਲਿਆਂਦੀ ਕਿਸੇ ਘਰ ਦੀ ਰੂਹ ਦਾ ਖੇੜਾ, ਸੰਗੀਤ ਤੇ ਉਤਸ਼ਾਹ ਹੁੰਦਾ ਹੈ।

ਪਿਛਲੇ ਪੰਜਾਂ ਵਰ੍ਹਿਆਂ ਵਿਚ ਮੈਨੂੰ ਕਈ ਮਾਪਿਆਂ ਤੇ ਬਚਿਆਂ ਨਾਲ ਮਿਲਣ ਦਾ ਇਤਫ਼ਾਕ ਹੋਇਆ ਹੈ। ਬਹੁਤੀਆਂ ਬੇ-ਤਾਲੀਆਂ ਖੜ ਖੜ ਕਰਦੀਆਂ ਰੂਹਾਂ ਵੇਖ ਕੇ ਮੈਂ ਏਸੇ ਨਤੀਜੇ ਉਤੇ ਪਹੁੰਚਾ ਹਾਂ ਕਿ ਜੱਦ ਤੱਕ ਮਾਪਿਆਂ ਨੂੰ ਘਰ ਦੀ ਮਹੱਤਤਾ ਦ੍ਰਿੜ੍ਹ ਨਹੀਂ ਕਰਾਈ ਜਾਂਦੀ, ਅਸੀਂ ਮੁਲਕ ਵਿਚ ਉਹੋ ਜਿਹੇ ਬੱਚੇ ਪੈਦਾ ਨਹੀਂ ਕਰ ਸਕਾਂਗੇ, ਜਿਹੜੇ ਵਡੇ ਹੋ ਕੇ ਏਸ ਅਨੂਪਮ ਦੁਨੀਆਂ ਨੂੰ ਮਨੁਖ ਦੇ ਰਹਿਣ ਯੋਗ ਥਾਂ ਬਣਾ ਸਕਣਗੇ। ਇਸ ਵੇਲੇ ਜਿੰਨੀ ਬੇਸੁਰਤਾ ਅਸੀਂ ਜ਼ਿੰਦਗੀ ਵਿਚ ਵੇਖ ਰਹੇ ਹਾਂ, ਇਸ ਬੇਸੁਰ ਘਰਾਂ ਵਿਚੋਂ ਉਠੀ ਤੇ ਸਮੇਂ ਨਾਲ ਵੱਡੀ ਹੋ ਕੇ ਇਹ ਬੰਬਾਂ ਤੋਪਾਂ ਦੀ ਖੜਕਾਰ ਬਣ ਗਈ ਹੈ।

ਕਈ ਮਾਮਿਆਂ ਦੇ ਬੱਚਿਆਂ ਨੂੰ ਵੇਖ ਕੇ ਇਹੀ ਦਿਲ ਵਿਚ ਆਉਂਦਾ ਹੈ ਕਿ ਇਹਨਾਂ ਕੋਲੋਂ ਇਹਨਾਂ ਦੇ ਬੱਚੇ ਖੋਹ ਲਏ ਜਾਣ ਤੇ ਅਗੋਂ ਬੱਚੇ ਪੈਦਾ ਕਰਨ ਦੀ ਕਾਨੂੰਨਨ ਮਨਾਹੀ ਕੀਤੀ ਜਾਏ । ਕੋਈ ਛੇ ਬੱਚੇ ਪ੍ਰੀਤ ਨਗਰ ਸਕੂਲ ਵਿਚ ਦਾਖ਼ਲ ਕਰਾਣ ਲਈ ਇਹੋ ਜਿਹੇ ਲਿਆਂਦੇ ਗਏ ਹਨ, ਜਿਨ੍ਹਾਂ ਨੂੰ ਵੇਖ ਕੇ ਇਹ ਖ਼ਿਆਲ ਰੋਕਣਾ ਮੁਸ਼ਕਲ ਹੋ ਜਾਂਦਾ ਸੀ ਕਿ ਕਿਸੇ ਕੁਚੱਜੇ ਜ਼ਾਲਮ ਜੋੜੇ ਨੇ ਆਦਮੀ ਦੀ ਸੰਤਾਨ ਨੂੰ ਪਸ਼ੂ ਬਣਾ ਦਿਤਾ ਹੈ – ਤੇ ਇਹਨਾਂ ਛੇਆਂ ਬੱਚਿਆਂ ਦੇ ਮਾਪੇ ਦਰਮਿਆਨੇ ਨਾਲੋਂ ਵੀ ਉਚੇਰੇ ਤਬਕੇ ਦੇ ਅਮੀਰ ਸਨ ।

ਅਧਿਓਂ ਬਹੁਤੇ ਬੱਚਿਆਂ ਦੇ ਮਨਾਂ ਵਿਚ ਗੁੰਝਲਾਂ ਪਈਆਂ ਹੋਈਆਂ ਹਨ, ਕਈ ਪੂਰੇ ਝੱਲੇ, ਕਈ ਨੀਮ ਝੱਲੇ, ਤੇ ਕਈਆਂ ਦੇ ਮਨਾਂ ਦੀਆਂ ਕਈ ਕਈ ਤਾਰਾਂ ਮਰੁੰਡੀਆਂ ਜਾ ਚੁਕੀਆਂ ਹਨ । ਸਾਰਾ, ਪੂਰਾ, ਅਨ-ਛੇੜਿਆ, ਅਨ-ਤੋੜਿਆ ਬੱਚਾ ਦੇਵਤਿਆਂ ਦੇ ਵੇਖਣ ਯੋਗ ਝਾਤੀ ਆਖੀ ਜਾ ਸਕਦੀ ਹੈ । ਜਿਨ੍ਹਾਂ ਕੌਮਾਂ ਨੇ ਬਚੇ ਦੀ ਮਹਾਨਤਾ ਨੂੰ ਪਛਾਣ ਲਿਆ ਹੈ, ਉਹਨਾਂ ਨੇ ਜ਼ਿੰਦਗੀ ਦੇ ਸਾਰੇ ਕੰਮ ਬਚੇ ਦੀ ਤਰਬੀਅਤ ਦੇ ਅਧੀਨ ਕਰ ਦਿਤੇ ਹਨ ।

ਸਾਡੇ ਮੁਲਕ ਵਿਚ ਸਾਇੰਸੀ ਪੜਤਾਲ ਦੇ ਵਸੀਲੇ ਅਜੇ ਆਮ ਨਹੀਂ ਹੋਏ, ਏਸ ਲਈ ਅਮਰੀਕਾ ਦੇ ਕੁਝ ਹਿੱਸੇ ਪੇਸ਼ ਕਰਦਾ ਹਾਂ, ਜਿਨ੍ਹਾਂ ਤੋਂ ਬਚਿਆਂ ਬਾਰੇ ਇਹਤਿਆਤ ਦੀ ਬੜੀ ਜ਼ਰੂਰੀ ਸੂਚਨਾ ਮਿਲਦੀ ਹੈ ।

ਪੈਨਸਿਲਵੇਨੀਆ ਦੀ ਯੂਨੀਵਰਸਿਟੀ ਦੇ ਪ੍ਰੋਫ਼ੈਸਰ ਡਾਕਟਰ ਐਪਲ ਨੇ ਅਮ੍ਰੀਕਨ ਸਰਕਾਰ ਤੇ ਅਮ੍ਰੀਕਨ ਮਾਪਿਆਂ ਨੂੰ ਤਾੜਨਾ ਕੀਤੀ ਹੈ ਕਿ ਜੇ ਸਰਕਾਰ ਮਾਪਿਆਂ ਨੂੰ ਪੁਰਾਣੇ ਤਰੀਕਿਆਂ ਤੇ ਬਚੇ ਪਾਲਣ ਦੀ ਇਜਾਜ਼ਤ ਦਈ ਰਖੇਗੀ, ਤਾਂ ਜਿੰਨੇ ਬਚੇ ਇਸ ਵੇਲੇ ਸਕੂਲ ਵਿਚ ਪੜ੍ਹ ਰਹੇ ਹਨ, ਉਹਨਾਂ ਵਿਚੋਂ ਦਸ ਲਖ ਬਚੇ ਵਡਿਆਂ ਹੋ ਕੇ ਪਾਗ਼ਲਖ਼ਾਨਿਆਂ ਵਿਚ ਜੀਵਨ ਅੰਤ ਕਰਨਗੇ ।

ਅਜ ਅਮ੍ਰੀਕਾ ਦੇ ਪਾਗ਼ਲਖ਼ਾਨਿਆਂ ਵਿਚ ਸਤ ਲਖ ਮਰੀਜ਼ ਹਨ । ਏਨੇ ਮਰੀਜ਼ ਹੋਰ ਸਾਰੀਆਂ ਬੀਮਾਰੀਆਂ ਦੇ ਰਲਾ ਕੇ ਵੀ ਉਥੇ ਨਹੀਂ । ਦਿਮਾਗ਼ੀ ਬੀਮਾਰੀਆਂ ਤੇਰਾਂ ਤੇ ਪੰਝੀ ਸਾਲ ਦੇ ਦਰਮਿਆਨ ਹਮਲਾ ਕਰਦੀਆਂ ਹਨ । ਇਹ ਉਮਰ ਨਤੀਜਿਆਂ ਭਰੀ ਹੋਣ ਕਰ ਕੇ ਬੜੀ ਹੀ ਨਾਜ਼ਕ ਸਮਝੀ ਜਾਣੀ ਚਾਹੀਦੀ ਹੈ ।

ਅਮ੍ਰੀਕਨ ਸਰਕਾਰ ਦੇ ਰੀਕਰੂਟਿੰਗ ਮਹਿਕਮੇ ਨੇ ਭੇਰਾਂ ਲਖ ਉਮੈਦਵਾਰਾਂ ਨੂੰ ਦਿਮਾਗ਼ੀ ਗੁੰਝਲਾਂ ਕਰ ਕੇ ਭਰਤੀ ਕਰਨੋ ਇਨਕਾਰ ਕੀਤਾ ਹੈ। ਤਿੰਨ ਲਖ ਭਰਤੀ ਹੋਏ ਸਿਪਾਹੀ ਦਿਮਾਗ਼ੀ ਗੁੰਝਲਾਂ ਕਰ ਕੇ ਮੈਦਾਨ ਵਿਚੋਂ ਵਾਪਸ ਮੋੜੇ ਗਏ ਸਨ।

ਤੁਸੀਂ ਸ਼ਾਇਦ ਸੋਚਣ ਲਗ ਪਵੋ ਕਿ ਅਮ੍ਰੀਕਾ ਨਾਲੋਂ ਸਾਡਾ ਮੁਲਕ ਚੰਗਾ ਹੋਇਆ ਜਿਸ ਵਿਚ ਬਾਵਜੂਦ ਤੀਣੀ ਆਬਾਦੀ ਦੇ ਪਾਗ਼ਲ-ਖ਼ਾਨਿਆਂ ਵਿਚ ਤੀਜਾ ਹਿੱਸਾ ਮਰੀਜ਼ ਵੀ ਨਹੀਂ ਹੋਣੇ। ਕਾਰਨ ਪਾਗ਼ਲਾਂ ਦੀ ਗਿਣਤੀ ਘਟ ਹੋਣਾ ਨਹੀਂ, ਪਾਗਲ-ਖ਼ਾਨੇ ਪੂਰੇ ਬਣਾ ਸਕਣ ਦੀ ਅਸਮ੍ਰਥਾ ਹੈ। ਸਾਡੇ ਅਨੇਕਾਂ ਝਲੇ, ਸਕੂਲਾਂ ਵਿਚ ਉਸਤਾਦ, ਕਾਲਜਾਂ ਵਿਚ ਪ੍ਰੋਫ਼ੈਸਰ, ਕਚਹਿਰੀਆਂ ਵਿਚ ਮੈਜਿਸਟਰੇਟ, ਅਖ਼ਬਾਰਾਂ ਦੇ ਐਡੀਟਰ, ਧਰਮ ਅਸਥਾਨਾਂ ਦੇ ਪ੍ਰਧਾਨ ਲਗੇ ਰਹਿੰਦੇ ਹਨ, ਤੇ ਏਕ ਤੋਂ ਅਨੇਕ ਝੱਲੇ ਵਧਾਈ ਜਾ ਰਹੇ ਹਨ। ਬਾਕੀਆਂ ਵਿਚੋਂ ਬਹੁਤੇ ਗਲੀਆਂ ਵਿਚ ਫਿਰਦੇ, ਰੋਜ਼ਾਨਾ ਜ਼ਿੰਦਗੀ ਨੂੰ ਕੋਝਿਆਂ ਬਣਾਂਦੇ ਹਨ। ਬਿਲਕੁਲ ਥੋੜੇ ਜਿੰਨੇ ਵਾਢੂ ਤੇ ਕੁਟੂ ਜਾਂ ਮਕਰੇ ਪਾਗ਼ਲ-ਖ਼ਾਨਿਆਂ ਵਿਚ ਸਾਂਭੇ ਜਾਂਦੇ ਹਨ।

ਸੋਚਣ ਤੇ ਚਿੰਤਾ ਕਰਨ ਵਾਲੀ ਗਲ ਸਗੋਂ ਇਹ ਹੈ ਕਿ ਜੇ ਅਮ੍ਰੀਕਾ ਦਾ ਇਹ ਹਾਲ ਹੈ, ਤਾਂ ਸਾਡਾ ਅਸਲ ਵਿਚ ਕੀ ਹਾਲ ਹੋਵੇਗਾ, ਜਿਨ੍ਹਾਂ ਦਾ ਰਾਹ ਰੌਸ਼ਨ ਕਰਨ ਵਾਲੇ ਥੋੜੇ ਤੇ ਅੰਧੇਰਾ ਕਰਨ ਵਾਲੇ ਬੇਅੰਤ ਵਸੀਲੇ ਹਨ।

ਦਿਮਾਗ਼ੀ ਸਿਹਤ ਦਾ ਸਾਡਾ ਮਿਆਰ ਬੜਾ ਨੀਵਾਂ ਹੈ। ਮੈਨੂੰ ਹਰ ਮਹੀਨੇ ਅਨੇਕਾਂ ਆਦਮੀ ਮਿਲਣ ਆਉਂਦੇ ਹਨ ਤੇ ਅਨੇਕਾਂ ਦੀਆਂ ਚਿਠੀਆਂ ਆਉਂਦੀਆਂ ਹਨ। ਮੇਰਾ ਅੰਦਾਜ਼ਾ ਹੈ ਕਿ ਉਹਨਾਂ ਵਿਚੋਂ ਪੰਜਾਹ ਫ਼ੀ ਸਦੀ ਦਿਮਾਗ਼ੀ ਤੌਰ ਉਤੇ ਬੀਮਾਰ ਹੁੰਦੇ ਹਨ। ਦਿਮਾਗ਼ੀ ਸਿਹਤ ਨਿਰੀ ਅਰੋਗਤਾ ਹੀ ਨਹੀਂ, ਉਚੇ ਦਰਜੇ ਦੀ ਖ਼ੂਬਸੂਰਤੀ ਹੁੰਦੀ ਹੈ।

ਸਾਡੇ ਘਰਾਂ ਵਿਚ ਅਧਿਓਂ ਬਹੁਤੇ ਮੈਂਬਰਾਂ ਦੀ ਦਿਮਾਗ਼ੀ ਸਿਹਤ ਗੁਜ਼ਾਰੇ ਨਾਲੋਂ ਵੀ ਥੋੜੀ ਹੁੰਦੀ ਹੈ, ਵਹਿਮੀਆਂ, ਖ਼ਬਤੀਆਂ, ਅੰਧ-ਵਿਸ਼ਵਾਸੀਆਂ, ਲਾਈ-ਲਗਾਂ ਤੇ ਹਾਰੀ ਹੋਈ ਜ਼ਹਿਨੀਅਤ ਦਾ ਵਡਾ ਕਾਰਨ ਇਹੀ ਹੈ।

ਤੇ ਇਹ ਸਾਰਾ ਪਾਗ਼ਲ-ਪਨ ਟੇਢਾ-ਪਨ, ਅਵੱਤਾ-ਪਨ, ਕੁਪੱਤਾ-ਪਨ,

ਅਸੀਂ ਆਪ ਆਪਣੀ ਬੇਸਮਝੀ ਨਾਲ ਆਪਣੇ ਘਰਾਂ ਵਿਚ ਬਣਾਂਦੇ ਤੇ ਪਾਲਦੇ ਹਾਂ।

ਅਮੀਰ ਮਾਪੇ ਇਹ ਸੋਚਣ ਦੀ ਗ਼ਲਤੀ ਕਰਦੇ ਹਨ ਕਿ ਉਹ ਕਿਸੇ ਮਹਿੰਗੇ ਜਾਂ ਸੁਚੱਜੇ ਸਕੂਲ ਵਿਚ ਬਚਿਆਂ ਨੂੰ ਭੇਜ ਕੇ ਹਰ ਕਿਸਮ ਦੀ ਉਮੈਦ ਬਚਿਆਂ ਕੋਲੋਂ ਰਖ ਸਕਦੇ ਹਨ। ਸਕੂਲ ਬਚੇ ਨੂੰ ਚੰਗੇਰਾ ਬਣਾ ਸਕਦਾ ਹੈ, ਪਰ ਚੰਗਾ ਨਹੀਂ ਬਣਾ ਸਕਦਾ, ਚੰਗੇ ਹੋਣ ਦੀ ਨੀਂਹ ਘਰ ਵਿਚ ਹੀ ਰਖੀ ਜਾਂਦੀ ਹੈ। ਸਕੂਲ ਕਿਸੇ ਬੁਰਾਈ ਨੂੰ ਘਟਾ ਸਕਦਾ ਹੈ, ਪਰ ਪੈਦਾ ਹੋਈ ਬੁਰਾਈ ਨੂੰ ਉਂਕਾ ਕੱਢ ਨਹੀਂ ਸਕਦਾ।

ਦੁਨੀਆਂ ਦੀ ਸਮੁਚੀ ਬੁਰਾਈ ਦਾ ਸਭ ਤੋਂ ਵਡਾ ਕਾਰਨ ਘਰ ਵਿਚ ਮਿਲੀ ਭੈੜੀ ਤਰਬੀਅਤ ਹੈ। ਤਰਬੀਅਤ ਘਰ ਦੀ ਕ੍ਰਿਤ ਹੁੰਦੀ ਹੈ। ਇਸ ਚੰਗੀ ਜਾਂ ਮਾੜੀ ਤਰਬੀਅਤ ਉਤੇ ਕੋਈ ਸਕੂਲ ਚੰਗੀ ਜਾਂ ਮਾੜੀ ਉਸਾਰੀ ਛੁਹ ਸਕਦਾ ਹੈ। ਗ਼ਲਤ ਸਕੂਲ ਫਿੰਗੇ ਨੂੰ ਹੋਰ ਟੇਢਾਂ, ਤੇ ਚੰਗੇ ਸਕੂਲ ਟੇਢੇ ਨੂੰ ਘਟ ਟੇਢਾ ਬਣਾ ਸਕਦੇ ਹਨ, ਪਰ ਘਰ ਦੀ ਤਰਬੀਅਤ ਦਾ ਅਸਰ ਮਿਟਾ ਨਹੀਂ ਸਕਦੇ। ਚੰਗੀ ਤਰਬੀਅਤ ਵਾਲੇ ਬਚੇ ਭੈੜੀ ਸੰਗਤ ਨਾਲ ਵੀ ਖ਼ਰਾਬ ਨਹੀਂ ਹੁੰਦੇ। ਬਚੇ ਆਲੇ ਦੁਆਲੇ ਚੋਂ ਉਹੀ ਕੁਝ ਚੁਣਦੇ ਹਨ, ਜਿਸ ਲਈ ਰੁਚੀ ਘਰ ਵਿਚ ਬਣਾਈ ਗਈ ਹੁੰਦੀ ਹੈ। ਸਭ ਰੁਚੀਆਂ ਛੇ ਵਰ੍ਹੇ ਤਕ ਅਰੰਭ ਹੋ ਜਾਂਦੀਆਂ ਹਨ। ਇਕੋ ਹੀ ਸਕੂਲ ਵਿਚ ਕਈ ਕਿਸਮਾਂ ਦੀ ਸੰਗਤ ਮਿਲਦੀ ਹੈ, ਪਰ ਮੁਖ਼ਤਲਿਫ਼ ਘਰਾਂ ਦੇ ਬੱਚੇ ਮੁਖ਼ਤਲਿਫ਼ ਸੰਗਤ ਚੁਣਦੇ ਹਨ। ਇਕੋ ਹੀ ਸਕੂਲ ਵਿਚ ਆਦਰਸ਼ ਬੱਚੇ ਤੇ ਅਤਿ ਭੈੜੇ ਬਚੇ ਵੀ ਵੇਖੇ ਜਾਂਦੇ ਹਨ।

ਇਸ ਲਈ ਜਿਨ੍ਹਾਂ ਮਾਪਿਆਂ ਨੂੰ ਚੰਗੇ ਬਚਿਆਂ ਦਾ ਸ਼ੌਕ ਹੈ, ਉਹ ਇਸ ਸ਼ੌਕ ਨੂੰ ਨੌਕਰਾਂ, ਉਸਤਾਦਾਂ, ਪ੍ਰੋਫ਼ੈਸਰਾਂ ਤੇ ਧਨ ਕੋਲੋਂ ਪੂਰੇ ਕਰ ਛਡਣ ਦੀ ਆਸ ਲਾਹ ਛਡਣ। ਪਹਿਲੇ ਛੇਆਂ ਵਰ੍ਹਿਆਂ ਵਿਚ ਬੱਚਾ ਮਾਪਿਆਂ ਕੋਲੋਂ ਬੇਅੰਤ ਸੁਚੱਜਤਾ ਦੀ ਮੰਗ ਕਰਦਾ ਹੈ। ਇਕ ਕੁਚੱਜਾ ਲਫ਼ਜ਼, ਇਕ ਕੁਚੱਜੀ ਨਜ਼ਰ, ਇਕ ਕੁਚੱਜਾ ਜ਼ੋਰ, ਬੱਚੇ ਦੀਆਂ ਬਰੀਕ ਮਨ-ਤਾਰਾਂ ਵਿਚ ਕੁੜਿਕੀਆਂ ਲਾਣ ਲਈ ਕਾਫ਼ੀ ਹੈ।

ਅਨੇਕਾਂ ਬੱਚੇ ਬੇ-ਮੇਚੇ ਲਾਡ ਤੇ ਅਨੇਕਾਂ ਹੀ ਬੇ-ਮੇਚੀ ਮਰਯਾਦਾ ਦੇ ਸ਼ਿਕਾਰ ਬਣਾਏ ਜਾ ਰਹੇ ਹਨ। ਕਈ ਮਾਪਿਆਂ ਦੇ ਘਰ ਬਚਿਆਂ ਲਈ

ਜੇਲ੍ਹ-ਖ਼ਾਨੇ ਹੁੰਦੇ ਹਨ, ਤੇ ਮਾਪੇ ਜੇਲ੍ਹਰ । ਸਿਧੀ ਸੜਕ ਤੋਂ ਇਕ ਕਦਮ ਏਧਰ ਜਾਂ ਉਧਰ ਨਹੀਂ ਹੋਣਾ, ਆਪਾ ਪ੍ਰਗਟ ਕਰਨ ਤੋਂ ਸਖ਼ਤ ਮਨਾਹੀ। ਇਹਨਾਂ ਘਰਾਂ ਦੇ ਬਚਿਆਂ ਵਿਚ ਜ਼ਿਮੇਵਾਰੀ ਦਾ ਅਹਿਸਾਸ ਪੈਦਾ ਨਹੀਂ ਹੁੰਦਾ, ਤਜਰਬਾ ਕਰਨ ਦੀ ਰੁਚੀ ਮਰ ਜਾਂਦੀ ਹੈ ਗ਼ਲਤੀ ਕਰਨ ਤੋਂ ਏਨਾ ਝਿਜਕਦੇ ਹਨ ਕਿ ਕਦਮ ਚੁਕਿਆ ਨਹੀਂ ਜਾਂਦਾ।

ਇਹੋ ਜਿਹੇ ਮਾਪੇ ਨਾ ਸਿਰਫ਼ ਬਚਿਆਂ ਦੀ, ਬਲਕਿ ਉਹਨਾਂ ਦੀ ਆਪਣੀ ਬਰਬਾਦੀ ਦਾ ਵਸੀਲਾ ਬਣਦੇ ਹਨ । ਇਹਨਾਂ ਦੇ ਘਰਾਂ ਦੀਆਂ ਛੱਤਾਂ ਹੇਠਾਂ ਪਤੀ ਪਤਨੀ ਵਿਚ ਉਹ ਸਮਝੌਤਾ ਨਹੀਂ ਹੁੰਦਾ, ਜਿਹੜਾ ਬਚਿਆਂ ਵਿਚ ਹਿਫ਼ਾਜ਼ਤ ਦਾ ਭਰੋਸਾ ਪੈਦਾ ਕਰਦਾ ਹੈ। ਇਹ ਮਾਪੇ ਆਪਣੀ ਨਾਖ਼ੁਸ਼ੀ ਤੇ ਹਾਰ ਦੇ ਪੂਰਨੇ ਬਚਿਆਂ ਦੇ ਦਿਲਾਂ ਉਤੇ ਉਕਰ ਦੇਂਦੇ ਹਨ।

ਜਿਸ ਬਚੇ ਦਾ ਬਚਪਨ ਨਾਖ਼ੁਸ਼ ਹੈ, ਉਹ ਆਦਮੀ ਬਣਕੇ ਸਾਂਵੇਂ ਜਜ਼ਬਿਆਂ ਦਾ ਮਾਲਕ ਨਹੀਂ ਬਣ ਸਕਦਾ । ਖ਼ੁਸ਼ ਬਚਪਨ ਤੋਂ ਮੁਰਾਦ ਅਮੀਰ ਬਚਪਨ ਨਹੀਂ । ਅਮੀਰ ਲੋਕਾਂ ਦੇ ਬਚੇ ਕੋਈ ਘਟ ਨਾਖ਼ੁਸ਼ ਨਹੀਂ ਰਹਿੰਦੇ । ਸਗੋਂ ਕਈ ਗ਼ਰੀਬ ਮਾਪੇ ਆਪਣੇ ਬਚਿਆਂ ਨੂੰ ਭਾਵੇਂ ਕਪੜਾ ਚੰਗਾ ਨਹੀਂ ਪਹਿਣਾ ਸਕਦੇ, ਪਰ ਖ਼ੁਸ਼ ਕਾਫ਼ੀ ਰਖ ਸਕਦੇ ਹਨ।

ਬੱਚਾ ਉਸ ਘਰ ਵਿਚ ਖ਼ੁਸ਼ ਰਹਿ ਸਕਦਾ, ਹੈ, ਜਿਸ ਵਿਚ ਉਹਦੇ ਮਾਤਾ ਪਿਤਾ ਪ੍ਰਸਪਰ ਸਮਝੌਤੇ ਵਿਚ ਰਹਿੰਦੇ ਹੋਣ, ਮਾਤਾ ਪਿਤਾ ਦਾ ਰੋਜ਼ਾਨਾ ਇਖ਼ਤਲਾਫ਼ ਬਚੇ ਲਈ ਬੜੇ ਖ਼ਰਾਬ ਅਸਰ ਪੈਦਾ ਕਰਦਾ ਹੈ ।

ਬੱਚਾ ਉਸ ਘਰ ਵਿਚ ਖ਼ੁਸ਼ ਰਹਿ ਸਕਦਾ ਹੈ, ਜਿਸ ਵਿਚ ਉਹਨੂੰ ਅਪਣਤ ਦਾ ਅਹਿਸਾਸ ਹੋਵੇ। ਕਈ ਘਰਾਂ ਵਿਚ ਸਫ਼ਾਈ ਉਤੇ ਏਡਾ ਜ਼ੋਰ ਰਹਿੰਦਾ ਹੈ ਕਿ ਬੱਚੇ ਪੈਰ ਧਰਨੋਂ ਡਰਦੇ ਹਨ, ਮਰਯਾਦਾ ਉਤੇ ਏਨਾ ਜ਼ੋਰ ਹੁੰਦਾ ਹੈ ਕਿ ਬੱਚੇ ਦੀ ਜ਼ਿੰਦਗੀ ਲਈ ਬੜਾ ਲੋੜੀਂਦਾ ਸ਼ੋਰ ਖਰੂਦ ਵਰਜਿਤ ਹੁੰਦਾ ਹੈ । ਇਹ ਬਚੇ ਲਈ ਚੰਗੀ ਅਵਸਥਾ ਨਹੀਂ । ਘਰ ਦੀਆਂ ਕਈ ਚੀਜ਼ਾਂ ਤੇ ਕਈ ਥਾਂਵਾਂ ਤੇ ਬਚੇ ਨੂੰ ਫ਼ੈਸਲੇ ਦਾ ਹਕ ਹੋਣਾ ਚਾਹੀਦਾ ਹੈ ।

ਜਿਸ ਘਰ ਵਿਚ ਮਰਯਾਦਾ ਅਟੁਟ ਸਮਝੀ ਜਾਏ, ਉਥੇ ਬਚਿਆਂ ਦੇ ਦਿਲ ਟੁਟਦੇ ਰਹਿਣਗੇ । ਜਿਥੇ ਖ਼ਾਮੋਸ਼ ਤਾਬਿਆਦਾਰੀ ਦਾ ਕਨੂੰਨ ਹੈ, ਉਥੇ ਬਚਿਆਂ ਦੇ ਮਨਾਂ ਵਿਚ ਬਗ਼ਾਵਤ ਦੇ ਬੀਜ ਪੁੰਗਰਦੇ ਰਹਿੰਦੇ ਹਨ।

ਜਿਨ੍ਹਾਂ ਮਾਪਿਆਂ ਨੂੰ ਚੰਗੇ ਤੇ ਬਹਾਦਰ ਬਚਿਆਂ ਦੀ ਰੀਝ ਹੈ, ਉਹ ਬਚਿਆਂ ਨੂੰ ਕਦੇ ਕਦੇ ਖਰੂਦ ਕਰਨ, ਆਖਾ ਮੋੜਨ, ਤੇ ਆਪਣੀ ਮਰਜ਼ੀ ਕਰਨ ਦੇ ਮੌਕੇ ਵੀ ਦਿਆ ਕਰਨ। ਸਿਰਫ਼ ਉਹੀ ਮਾਪੇ ਆਗਿਆਕਾਰੀ ਬਚੇ ਪੈਦਾ ਕਰ ਸਕਦੇ ਹਨ, ਜਿਹੜੇ ਆਗਿਆ ਪਾਲਨ ਉਤੇ ਹਦੋਂ ਬਹੁਤਾ ਜ਼ੋਰ ਨਹੀਂ ਦੇਂਦੇ।

ਜ਼ੋਰ, ਦਲੀਲ, ਰਿਸ਼ਵਤ, ਇਨਾਮ ਤੇ ਸਜ਼ਾ ਨਾਲ ਬਚਿਆਂ ਨੂੰ ਨੇਕੀ ਦੀ ਪ੍ਰੇਰਨਾ ਨਹੀਂ ਦਿਤੀ ਜਾ ਸਕਦੀ। ਬਚੇ ਉਹ ਕੁਝ ਸਿਖ ਸਕਦੇ ਹਨ ਜੋ ਅਸੀਂ ਸਿਆਣੇ ਆਪਣੀ ਰੋਜ਼ਾਨਾ ਜ਼ਿੰਦਗੀ ਨਾਲ ਉਹਨਾਂ ਨੂੰ ਸਿਖਾਈਏ। ਇਹ ਅਨਹੋਣੀ ਗਲ ਹੈ ਕਿ ਮਾਪੇ ਗੁਆਂਢੀਆਂ ਦੀਆਂ ਚੁਗਲੀਆਂ ਕਰਦੇ, ਸਾਥੀਆਂ ਤੋਂ ਸੜਦੇ, ਆਪਣੇ ਵਿਹਾਰ ਵਿਚ ਝੂਠ ਬੋਲਦੇ, ਤੇ ਬਚਿਆਂ ਸਾਹਮਣੇ ਇਕਰਾਰ ਤੋੜਦੇ ਹੋਣ, ਤੇ ਉਹਨਾਂ ਦੇ ਬਚੇ ਸਿਰਫ਼ ਸਿਖਿਆ ਨਾਲ ਹੀ ਇਹਨਾਂ ਬੁਰਾਈਆਂ ਤੋਂ ਪ੍ਰਹੇਜ਼ ਸਿਖ ਲੈਣ।

ਕਿਸੇ ਜੋੜੇ ਨੂੰ ਉਦੋਂ ਤਕ ਬਚੇ ਪੈਦਾ ਕਰਨ ਦਾ ਹਕ ਨਹੀਂ ਜਦੋਂ ਤਕ ਉਸ ਨੇ ਘਰ ਦੀ ਮਹੱਤਤਾ ਸਮਝ ਨਹੀਂ ਲਈ ਤੇ ਚੰਗਾ ਘਰ ਹਰੇਕ ਮੈਂਬਰ ਦੀ ਖ਼ੁਸ਼ੀ ਨੂੰ ਪਹਿਲੀ ਸ਼ਰਤ ਸਮਝਦਾ ਹੈ। ਸਭ ਤੋਂ ਪਹਿਲਾਂ ਬਚੇ ਦੀ ਖ਼ੁਸ਼ੀ, ਉਸ ਤੋਂ ਬਾਅਦ ਨੌਕਰਾਂ ਦੀ, ਫੇਰ ਪਾਲਤੂ ਜਾਨਵਰਾਂ ਦੀ (ਜੇ ਕੋਈ ਹੋਵੇ), ਤੇ ਸਭ ਤੋਂ ਪਿਛੋਂ ਜੋੜੇ ਦੀ ਆਪਣੀ ਖ਼ੁਸ਼ੀ ਆਉਂਦੀ ਹੈ। ਜਿਹੜਾ ਜੋੜਾ ਇਸ ਤਰਤੀਬ ਦਾ ਉਲੰਘਣ ਕਰਦਾ ਹੈ, ਉਹ ਆਪਣੇ ਘਰ ਦਾ ਸਾਂਵਾਂਪਨ ਖ਼ਤਰੇ ਵਿਚ ਪਾਂਦਾ ਹੈ।

ਸਿਰਫ਼ ਉਹਨਾਂ ਮਾਪਿਆਂ ਨੂੰ ਹੀ ਬਚੇ ਪੈਦਾ ਕਰਨ ਦਾ ਹਕ ਹੈ, ਜਿਹੜੇ ਬਚਿਆਂ ਨੂੰ ਚੰਗੀ ਤਰਬੀਅਤ ਦੇਣ ਲਈ ਨਵੀਆਂ ਕਿਤਾਬਾਂ ਪੜ੍ਹਦੇ, ਲੈਕਚਰ ਸੁਣਦੇ, ਤੇ ਹੋਰ ਹਰ ਤਰ੍ਹਾਂ ਆਪਣੇ ਆਪ ਨੂੰ ਯੋਗ ਬਣਾਂਦੇ ਹਨ।

ਇਹੋ ਜਿਹੇ ਲੋਕ ਤਾਂ ਤੁਸੀਂ ਸ਼ਾਇਦ ਹੀ ਕਿਤੇ ਵੇਖੋ, ਜਿਹੜੇ ਰੇਲ ਮੋਟਰ ਟਾਂਗੇ ਦੇ ਹੁੰਦਿਆਂ ਗਡਿਆਂ ਉਤੇ ਚੜ੍ਹ ਕੇ ਲਾਹੌਰੋਂ ਦਿਲੀ ਜਾਣ ਦਾ ਖ਼ਿਆਲ ਕਰਨ, ਪਰ ਇਹੋ ਜਿਹੇ ਮਾਪੇ ਤੁਹਾਨੂੰ ਬੇ-ਸ਼ੁਮਾਰ ਦਿਸਣਗੇ, ਜਿਹੜੇ ਅਜ ਵੀ ਸਦੀਆਂ ਪੁਰਾਣੇ ਡੰਡੇ ਨਾਲ ਬਚਿਆਂ ਨੂੰ ਸੋਧਨ ਵਿਚ ਇਤਕਾਦ ਰਖਦੇ ਹੋਣ। ਕੋਈ ਵੀ ਬਚਾ ਡੰਡੇ ਦਾ ਸਤਕਾਰ ਨਹੀਂ ਕਰਦਾ। ਉਹ ਮਾਰਨ ਵਾਲੇ ਨੂੰ ਨਫ਼ਰਤ ਕਰਨੀ ਸਿਖਦਾ ਹੈ, ਤੇ ਨਾ

ਜਾਣਦਿਆਂ ਹੋਇਆਂ ਵਡਾ ਹੋ ਕੇ ਮਾਪਿਆਂ ਨੂੰ ਮੁਆਫ਼ ਨਹੀਂ ਕਰ ਸਕਦਾ। ਕਈ ਬਚੇ ਏਸੇ ਮਾਰ ਕਰ ਕੇ ਸੁਸਾਇਟੀ ਦੇ ਦੁਸ਼ਮਣ ਬਣ ਜਾਂਦੇ ਹਨ, ਤੇ ਵਡੇ ਵਡੇ ਜੁਰਮ ਕਰਦੇ ਹਨ।

ਜੀਕਰ ਅਸੀਂ ਨਵੀਆਂ ਈਜਾਦਾਂ ਦੇ ਰੂਬਰੂ ਪੁਰਾਣੇ ਢੰਗ ਛਡ ਦੇਂਦੇ ਹਾਂ, ਉਕਰ ਹੀ ਸਾਨੂੰ ਬਚਿਆਂ ਸੰਬੰਧੀ ਵੀ ਪੁਰਾਣੇ ਢੰਗ ਤਿਆਗ ਦੇਣੇ ਚਾਹੀਦੇ ਹਨ। ਨਵਾਂ ਖ਼ਿਆਲ ਇਹ ਆਖਦਾ ਹੈ :–

੧. ਜਦੋਂ ਕੋਈ ਬੱਚਾ ਆਖਣ ਵੇਖਣ ਤੇ ਵੀ ਮਾੜਾ ਕੰਮ ਕਰਦਾ ਜਾਏ ਤਾਂ ਸੋਚਣ ਵਾਲੀ ਗਲ ਇਹ ਨਹੀਂ ਕਿ ਇਹਨੂੰ ਕੀਕਰ ਉਸ ਤੋਂ ਰੋਕਿਆ ਜਾਏ, ਸਗੋਂ ਇਹ ਕਿ ਉਹ ਕਿਉਂ ਐਸਾ ਕਰਦਾ ਹੈ, ਕਾਰਨ ਲਭਣਾ ਜ਼ਰੂਰੀ ਹੈ।

੨. ਬੱਚਾ ਸਿਰਫ਼ ਉਸੇ ਕੋਲੋਂ ਰਹਿਨੁਮਾਈ ਲੈ ਸਕਦਾ ਹੈ ਜਿਸ ਦੇ ਪਿਆਰ ਦਾ ਉਸ ਨੂੰ ਯਕੀਨ ਹੋਵੇ। ਜਿੰਨਾ ਚਿਰ ਬਚੇ ਨਾਲ ਪਿਆਰ ਦਾ ਰਿਸ਼ਤਾ ਪੈਦਾ ਨਹੀਂ ਕੀਤਾ ਜਾਂਦਾ, ਸਿਖਿਆ ਦੇਣੀ ਬੇ-ਅਰਥ ਹੈ।

੩. ਬਚੇ ਦੀ ਸ਼ਖ਼ਸੀਅਤ ਬੜੀ ਲਾਜ਼ਮੀ ਹੈ। ਉਹਦੇ ਗਿਆਨ ਦਾ ਤੁਸੀਂ ਫ਼ਿਕਰ ਲਾਹ ਛਡੋ, ਜੇ ਉਹਦੀ ਸ਼ਖ਼ਸੀਅਤ ਬਚੀ ਰਹਿ ਗਈ, ਤਾਂ ਜੋ ਉਹਨੂੰ ਚਾਹੀਦਾ ਹੈ, ਉਹ ਆਪੇ ਜਾਣ ਲਵੇਗਾ।

੪. ਜੇ ਤੁਸੀਂ ਬਚਿਆ ਨੂੰ ਦਿਲਮਦਾਰ ਵੇਖਣਾ ਚਾਹੁੰਦੇ ਹੋ, ਤਾਂ ਘਰ ਵਿਚ ਆਲਮਾਨਾ ਵਾਯੂ-ਮੰਡਲ ਪੈਦਾ ਕਰੋ।

੫. ਜੇ ਤੁਸੀਂ ਬਚਿਆਂ ਨੂੰ ਬਹਾਦਰ, ਜ਼ਿਮੇਂਵਾਰ, ਸਖ਼ੀ ਤੇ ਮਿਹਰਬਾਨ ਬਣਿਆਂ ਵੇਖਣਾ ਚਾਹੁੰਦੇ ਹੋ, ਤਾਂ ਘਰ ਵਿਚ ਤੁਹਾਡਾ ਕੋਈ ਅਮਲ ਇਹਨਾਂ ਆਦਰਸ਼ਾਂ ਦੇ ਵਿਰੁਧ ਨਹੀਂ ਹੋਣਾ ਚਾਹੀਦਾ।

੬. ਇਹ ਬਿਲਕੁਲ ਗ਼ਲਤ ਹੈ ਕਿ ਰੁਅਬ ਪਾਏ ਬਿਨਾਂ ਬਚੇ ਮੰਨਦੇ ਨਹੀਂ। ਕੋਈ ਵੀ ਗਲ ਮਨਾਣ ਲਈ ਰੁਅਬ ਸਭ ਤੋਂ ਨਾਕਸ ਤਰੀਕਾ ਹੈ, ਸਾਡੇ ਵਿਚ ਸਬਰ ਦੀ ਘਾਟ ਹੁੰਦੀ ਹੈ, ਅਸੀਂ ਸਿਧੇ ਲੰਮੇ ਰਸਤੇ ਦੀ ਥਾਂ ਪਗਡੰਡੀਆਂ ਵਰਤ ਲੈਂਦੇ ਹਾਂ, ਬਚੇ ਦੀ ਹਰੇਕ ਜ਼ਿੱਦ ਨੂੰ ਸੁਲਝਾਣ ਦਾ ਠੀਕ ਤਰੀਕਾ ਵੀ ਹੁੰਦਾ ਹੈ, ਪਰ ਅਸੀਂ ਇਕੋ 'ਨੱ-ਨੇ' ਦਾ ਮੰਤਰ ਹੀ ਜਾਣਦੇ ਹਾਂ।

ਬਚੇ ਦੀਆਂ ਮੁਖ਼ਤਲਿਫ਼ ਜ਼ਰੂਰਤਾਂ ਉਤੇ ਵਿਸਥਾਰ ਨਾਲ ਲਿਖਣ

ਦੀ ਥਾਂ ਵੇਖੇ ਨਹੀਂ, ਭਾਵ ਸਿਰਫ਼ ਬਚੇ ਦੀ ਖ਼ਾਤਰ ਘਰ ਦੀ ਮਹੱਤਤਾ ਸਾਬਤ ਕਰਨਾ ਹੈ।

ਘਰ ਹੀ ਉਹ ਅਨੂਪਮ ਫ਼ੈਕਟਰੀ ਹੈ ਜਿਸ ਵਿਚ ਨਾ ਸਿਰਫ਼ ਨਿਜੀ ਖੁਸ਼ੀਆਂ ਬਲਕਿ ਸਮੁਚੇ ਮੁਲਕ ਤੇ ਸਮੁਚੀ ਦੁਨੀਆਂ ਦੀਆਂ ਖ਼ੁਸ਼ੀਆਂ ਢਾਲੀਆਂ ਜਾਂਦੀਆਂ ਹਨ। ਇਕ ਕੁਚੱਜਾ ਘਰ ਸੈਂਕੜੇ ਕੁਚੱਜੇ ਘਰਾਂ ਦਾ ਮੁਢ ਬੰਨ੍ਹਦਾ ਹੈ।

ਘਰ ਭਾਵੇਂ ਕੇਡਾ ਹੀ ਨਿਰਮਾਨ ਹੋਵੇ, ਪਰ ਉਹ ਸਾਫ਼ ਤੇ ਖ਼ੁਸ਼ ਰਖਿਆ ਜਾ ਸਕਦਾ ਹੈ। ਉਹ ਘਰ ਖ਼ੁਸ਼ ਹੈ ਜਿਸ ਵਿਚ ਇਕ ਦੀ ਇਜ਼ਤ ਸਭ ਦੀ ਇਜ਼ਤ ਸਮਝੀ ਜਾਵੇ, ਜਿਸ ਵਿਚ ਦੁਖਾਂ ਪੀੜਾਂ ਤੋਂ ਹਰੇਕ ਨੂੰ ਹਿਫ਼ਾਜ਼ਤ ਹੋਵੇ, ਰੰਜਾਂ ਲਈ ਹਮਦਰਦੀ ਹੋਵੇ, ਜਿਹੜਾ ਹਰ ਮੈਂਬਰ ਲਈ ਦੋਸਤੀ ਦਾ ਕਿਲ੍ਹਾ ਹੋਵੇ। ਉਹ ਘਰ ਖ਼ੁਸ਼ ਆਖਿਆ ਜਾ ਸਕਦਾ ਹੈ, ਜਿਸ ਵਿਚ ਘਟ ਤੋਂ ਘਟ ਇਕ ਵਾਰੀ ਹਫ਼ਤੇ ਵਿਚ ਸਾਰੇ ਮੈਂਬਰ ਮਿਲ ਕੇ ਬਹਿੰਦੇ, ਖੇਡਦੇ ਤੇ ਰੋਟੀ ਖਾਂਦੇ ਹੋਣ, ਹਸਦੇ ਗੌਂਦੇ ਤੇ ਇਕ ਦੂਜੇ ਦੀਆਂ ਗਲਾਂ ਸੁਣਦੇ ਹੋਣ, ਜਿਸ ਵਿਚ ਹਰ ਕੋਈ ਹਰ ਦੂਜੇ ਦੀਆਂ ਜਿੱਤਾਂ ਦਾ ਖ਼ਿਆਲ ਹੋਵੇ, ਜਿਸ ਵਿਚ ਨਵੀਆਂ ਪ੍ਰੇਰਨਾਆਂ, ਨਵੇਂ ਚਾਅ ਹੋਣ – ਤੇ ਸਭ ਤੋਂ ਵਧੀਕ, ਜਿਸ ਵਿਚ ਸਾਰਿਆਂ ਲਈ ਇਨਸਾਫ਼ ਹੋਵੇ।

ਜਦ ਤਕ ਮਾਪੇ ਆਪਣੇ ਘਰ ਵਿਚ ਇਹੋ ਜਿਹਾ ਵਾਯੂ-ਮੰਡਲ ਪੈਦਾ ਨਹੀਂ ਕਰਦੇ, ਜਦ ਤਕ ਹਰ ਮੈਂਬਰ ਦਾ ਘਰ ਵਿਚ ਭਰੋਸਾ ਪੱਕਾ ਨਹੀਂ ਕਰਦੇ, ਉਦੋਂ ਤਕ ਕੋਈ ਮਰਯਾਦਾ ਕਾਰਗਰ ਨਹੀਂ ਹੋਵੇਗੀ, ਕੋਈ ਖ਼ਰਚ ਸਫ਼ਲਾ ਨਹੀਂ ਹੋਵੇਗਾ – ਕੋਈ ਸਕੂਲ ਜਾਂ ਕਾਲਜ ਉਹ ਕੰਮ ਨਹੀਂ ਕਰ ਸਕਦਾ ਜੋ ਮਾਪਿਆਂ ਨੂੰ ਘਰ ਵਿਚ ਕਰਨਾ ਚਾਹੀਦਾ ਹੈ।

ਏਸ ਕੰਮ ਦਾ ਵਡਾ ਭਾਗ ਬਚੇ ਨੂੰ ਖ਼ੁਸ਼ ਰਖਣਾ, ਉਤਸ਼ਾਹ ਭਰਪੂਰ ਸ਼ਖ਼ਸੀਅਤ ਦਾ ਕਦਰਦਾਨ ਤੇ ਚੜ੍ਹਦੀਆਂ ਕਲਾਂ ਵਿਚ ਰਖਣਾ ਹੈ।

# ਵਿਦਿਆਰਥੀ ਬੱਚਿਆਂ ਦੀ ਰਾਖੀ

ਸਾਡੀ ਪ੍ਰਕਿਰਤੀ ਵਿਚ ਹੱਦ ਟੱਪਣ ਦਾ ਡੂੰਘਾ ਸਹਿਮ ਹੋਣ ਕਰਕੇ ਅਸੀਂ ਕਿਸੇ ਪਾਸੇ ਵੀ ਲੋੜੀਂਦਾ ਧਿਆਨ ਨਹੀਂ ਦੇਂਦੇ, ਏਸ ਧਿਆਨ ਖੁਣੋਂ ਤੇ ਰਸਮ-ਪ੍ਰਸਤੀ ਦੇ ਕਾਰਨ ਅਸੀਂ ਆਪ ਤੇ ਸਾਡੀਆਂ ਇਸਤ੍ਰੀਆਂ ਬੱਚੇ ਜ਼ਿੰਦਗੀ ਦੇ ਜਾਇਜ਼ ਸੁਖਾਂ ਤੋਂ ਵਿਰਵੇ ਰਹਿ ਰਹੇ ਹਨ। ਪਰ ਬਚਿਆਂ ਦੇ ਵਿਸ਼ੇ ਵਿਚ ਸਾਡੀ ਅਣਗਹਿਲੀ ਮੁਜਰਿਮਾਨਾ ਹੈ। ਸਾਡੇ ਬਚਿਆਂ ਨੂੰ ਨਾ ਘਰ ਵਿਚ ਸੁਖ ਦਾ ਸਾਹ ਲੈਣਾ ਮਿਲਦਾ ਹੈ ਤੇ ਨਾ ਸਕੂਲਾਂ ਵਿਚ। ਘਰ ਵਿਚ ਮਾਤਾ ਪਿਤਾ ਬਚੇ ਨੂੰ ਆਪਣੀ ਉਮਰ ਦੇ ਗਜ਼ ਨਾਲ ਨਾਪਦੇ ਹਨ, ਤੇ ਉਹਨੂੰ ਸਦਾ ਹੀ ਯਕੀਨ ਕਰਾਂਦੇ ਰਹਿੰਦੇ ਹਨ ਕਿ ਉਹ ਅਨੋਖਾ ਹੀ ਲਟੋਰ ਤੇ ਨਿਕੰਮਾਂ ਬੱਚਾ ਹੈ। ਸਕੂਲ ਵਿਚ ਮਾਸਟਰ ਤਾਂ ਉਸ ਨੂੰ ਕੁਝ ਸਮਝਦੇ ਹੀ ਨਹੀਂ। ਜੇ ਕੁਝ ਸਮਝਦੇ ਹਨ, ਤਾਂ ਸਵਾਲ ਕੱਢਣ ਤੇ ਡਿਮਲਾ ਲਿਖਣ ਦੀ ਜਾਨਦਾਰ ਮਸ਼ੀਨ ਸਮਝਦੇ ਹਨ। ਛੇ ਘੰਟੇ ਸਕੂਲ ਵਿਚ ਘੂਰਦੇ ਹਨ ਤੇ ਰਹਿੰਦੀ ਰਾਤ ਲਈ ਛੇ ਘੰਟੇ ਦਾ ਕੰਮ ਸੌਂਪ ਦੇਂਦੇ ਹਨ, ਜਿਹੜਾ ਕੰਮ ਕੋਈ ਬੱਚਾ ਪੂਰਾ ਨਹੀਂ ਕਰ ਸਕਦਾ ਤੇ ਨਿਤ ਸਹਿਮਿਆਂ ਸਕੂਲ ਜਾਂਦਾ ਹੈ।

ਇਹ ਆਏ ਦਿਨ ਦਾ ਸਹਿਮ ਬਚੇ ਦੇ ਸਾਰੇ ਮਰਦਊਪੁਣੇ ਦਾ ਗਲ ਘੁਟ ਦੇਂਦਾ ਹੈ। ਬਚਿਆਂ ਨੂੰ ਸਕੂਲਾਂ ਵਿਚ ਉਹ ਉਹ ਗਾਲ੍ਹਾਂ ਕੱਢੀਆਂ ਜਾਂਦੀਆਂ ਹਨ, ਜਿਨ੍ਹਾਂ ਨਾਲ ਸ੍ਵੈ-ਸਨਮਾਨ ਦੀ ਅਖ਼ੀਰਲੀ ਚਿਣਗ ਵੀ ਬੁਝ ਜਾਂਦੀ ਹੈ। ਬਚਿਆਂ ਦੇ ਮਾਪਿਆਂ ਨੂੰ ਗਧੇ ਖੋਤੇ ਬਣਾਇਆ ਜਾਂਦਾ ਹੈ, ਮਾਵਾਂ ਭੈਣਾਂ ਨੂੰ ਮੰਦਾ ਬੋਲਿਆ ਜਾਂਦਾ ਹੈ, ਕਦੇ ਸਕੂਲ ਦੀਆਂ ਕੰਧਾਂ ਵਿਚ ਕਿਸੇ ਮੁੰਡੇ ਨੂੰ ਮਾਸਟਰਾਂ ਵਲੋਂ ਥੋੜਾ ਜਿੰਨਾ ਪਿਆਰ ਵੀ ਨਹੀਂ ਮਿਲਦਾ, ਨਾ ਕਦੇ ਮਾਸਟਰ ਆਪਣੇ ਸ਼ਾਗਿਰਦਾਂ ਨੂੰ ਪਛਾਨਣ ਤੇ ਸਮਝਣ ਦਾ ਜਤਨ ਕਰਦਾ ਹੈ।

ਏਸ ਵਿਸ਼ੇ ਉਤੇ ਡਾਕਟਰ ਬੈਸੈਂਟ ਦੇ ਇਕ ਮਜ਼ਮੂਨ ਵਿਚੋਂ ਕੁਝ ਸਤਰਾਂ ਆਪ ਦੀ ਵਾਕਫ਼ੀਅਤ ਵਿਚ ਵਾਧਾ ਕਰਨਗੀਆਂ :

"ਮੈਂ ਸਕੂਲ ਸਿਸਟਮ ਦੀ ਚੋਖੇ ਚਿਰ ਤੋਂ ਖੋਜ ਕਰ ਰਿਹਾ ਹਾਂ। ਮੈਂ ਐਜੂਕੇਸ਼ਨ ਬੋਰਡ ਦਾ ਪ੍ਰਧਾਨ ਹਾਂ। ਜਿਹੜੀਆਂ ਗਲਾਂ ਦੀ ਮੈਂ ਸ਼ਿਕਾਇਤ ਕਰਨ ਲਗਾ ਹਾਂ, ਉਹ ਲਗ ਭਗ ਸਾਰੇ ਸਕੂਲਾਂ ਵਿਚ ਪ੍ਰਚਲਤ ਹਨ। ਜਿਥੋਂ ਮੈਂ ਨਤੀਜਾ ਕਢਦਾ ਹਾਂ ਕਿ ਉਸਤਾਦਾਂ ਦੀ ਟਰੇਨਿੰਗ ਵਿਚ ਕੋਈ ਵਡਾ ਨੁਕਸ ਹੈ। ਏਸ ਗਲ ਨੂੰ ਸਮਝਣ ਦੀ ਜਾਂ ਤੇ ਉਸਤਾਦਾਂ ਵਿਚ ਸਮ੍ਰਥਾ ਨਹੀਂ, ਜਾਂ ਰਜ਼ਾਮੰਦੀ ਨਹੀਂ ਕਿ ਬਚੇ ਲਈ ਛੇ ਘੰਟੇ ਸਕੂਲ ਦਾ ਕੰਮ ਓਨਾ ਹੀ ਥਕਾਵਟ ਵਾਲਾ ਹੈ ਜਿੰਨਾ ਦੂਜਿਆਂ ਲਈ ਰੋਜ਼ੀ ਕਮਾਨ ਵਾਲਾ ਕੰਮ। ਮਜ਼ਦੂਰਾਂ ਦੇ ਕੰਮ ਕਰਨ ਦੇ ਘੰਟੇ ਸਭ ਮੁਲਕਾਂ ਵਿਚ ਗਹੁ ਨਾਲ ਪੜਤਾਲ ਕਰ ਕੇ ਨੀਯਤ ਕੀਤੇ ਜਾ ਰਹੇ ਹਨ। ਉਹਨਾਂ ਨੂੰ ਆਮ ਤੌਰ ਉਤੇ ਸੰਝ ਵੇਲੇ ਜੀਅ ਖ਼ੁਸ਼ ਕਰਨ ਦੀ ਖੁਲ੍ਹ ਹੁੰਦੀ ਹੈ। ਇਸਤ੍ਰੀ ਵੀ ਰੋਟੀ ਟੁਕ ਕਰ ਕੇ ਵਿਹਲ ਦਾ ਸਾਹ ਲੈ ਲੈਂਦੀ ਹੈ, ਪਰ ਵਿਦਿਆਰਥੀ ਬਚੇ ਜਿਨ੍ਹਾਂ ਵਿਚ ਥਕਾਵਟ ਦੇ ਮੁਕਾਬਲੇ ਦੀ ਸਮ੍ਰਥਾ ਵੀ ਘਟ ਹੁੰਦੀ ਹੈ, ਮਜਬੂਰ ਕੀਤੇ ਜਾਂਦੇ ਹਨ ਕਿ ਉਹ ਅੱਧੀ ਰਾਤ ਤੀਕ ਬੈਠ ਕੇ, ਥਕੇ ਦਿਮਾਗ਼ ਤੇ ਔਖੇ ਮਨ ਨਾਲ ਘਰ ਲਈ ਮਿਲਿਆ ਕੰਮ ਪੂਰਾ ਕਰਨ।

"ਮੈਂ ਕਈ ਵਾਰੀ ਮਾਸਟਰਾਂ ਦੇ ਮੂੰਹੋਂ ਸੁਣਿਆ ਹੈ ਕਿ ਉਹ ਦਿਨ ਦੇ ਕੰਮ ਬਾਅਦ ਥੱਕ ਜਾਂਦੇ ਹਨ, ਤੇ ਮੈਂ ਜਾਣਦਾ ਹਾਂ ਕਿ ਉਹ ਜ਼ਰੂਰ ਥਕ ਜਾਂਦੇ ਹਨ, ਪਰ ਬਚੇ ਵੀ ਤੇ ਓਨਾ ਹੀ ਥਕ ਜਾਂਦੇ ਹੋਣਗੇ। ਤਾਂ ਵੀ ਇਹ ਅਧ-ਬਣੀਆਂ ਮਸੂਮ ਜਿੰਦਾਂ ਉਸਤਾਦ ਦੇ ਘੂਕ ਸੌਂ ਜਾਣ ਬਾਅਦ ਵੀ ਕਿੰਨਾ ਕਿੰਨਾ ਚਿਰ ਕਿਤਾਬਾਂ ਉਤੇ ਝੁਕੀਆਂ ਰਹਿੰਦੀਆਂ ਹਨ। ਏਸ ਵੇਲੇ

ਬਚੇ ਆਪਣਾ ਉਹ ਬਲ ਬਾਲ ਰਹੇ ਹੁੰਦੇ ਨੇ ਜਿਹੜਾ ਉਹਨਾਂ ਦੀ ਜ਼ਿੰਦਗੀ ਨੂੰ ਬਣਾਨ ਲਈ ਅਤਿ ਜ਼ਰੂਰੀ ਹੈ।

"ਨਾ ਇਹ ਵੀ ਇਨਸਾਫ਼ ਦੀ ਗਲ ਹੈ ਕਿ ਮਾਪੇ ਬਚੇ ਦੀ ਪੜ੍ਹਾਈ ਦੀ ਤੰਦ ਉਥੋਂ ਫੜੀ ਰਖਣ ਜਿਥੋਂ ਮਾਸਟਰ ਨੇ ਛਡੀ ਹੋਵੇ। ਅਵਲ ਤੇ ਮਾਪੇ ਏਸ ਲਾਇਕ ਨਹੀਂ ਹੁੰਦੇ ਤੇ ਜਿਹੜੇ ਹੁੰਦੇ ਹਨ, ਉਹ ਏਡੇ ਬੇਹੁਨਰ ਹੁੰਦੇ ਹਨ ਕਿ ਲਾਭ ਦੀ ਥਾਂ ਹਾਨੀ ਪੁਚਾਂਦੇ ਹਨ।

"ਮੈਂ ਇਤਰਾਜ਼ ਕਰਦਾ ਹਾਂ ਤੇ ਬੜੇ ਜ਼ੋਰ ਨਾਲ ਇਤਰਾਜ਼ ਕਰਦਾ ਹਾਂ ਕਿ ਮਾਸਟਰ ਸਿਵਾ ਸਵਾਲ ਕਰਨ ਦੀਆਂ ਮਸ਼ੀਨਾਂ ਨਾਲੋਂ ਹੋਰ ਬਹੁਤ ਕੁਝ ਕਿਉਂ ਨਹੀਂ ਹੁੰਦੇ ? ਮਾਸਟਰ ਦਾ ਮੁਖ-ਫ਼ਰਜ਼ ਹੈ ਕਿ ਜਿੰਨੇ ਵਕਤ ਲਈ ਬੱਚਾ ਉਹਦੇ ਸਪੁਰਦ ਕੀਤਾ ਗਿਆ ਹੈ ਉਨੇ ਚਿਰ ਵਿਚ ਉਹਨੂੰ ਲੋੜੀਂਦੀ ਪੜ੍ਹਾਈ ਕਰਵਾ ਦੇਵੇ। ਉਹਦੇ ਬਾਅਦ ਬੱਚੇ ਨੂੰ ਬਿਲਕੁਲ ਛੁਟੀ ਹੋਣੀ ਚਾਹੀਦੀ ਹੈ। ਘਰ ਦਾ ਕੰਮ ਬਿਲਕੁਲ ਬੰਦ ਕਰ ਦੇਣਾ ਚਾਹੀਦਾ ਹੈ। ਸੰਥਾ-ਘੰਟੀਆਂ ਏਡੀਆਂ ਲੰਮੀਆਂ ਹੋਣੀਆਂ ਚਾਹੀਦੀਆਂ ਹਨ ਕਿ ਅਜ ਭਲਕ ਦੋਹਾਂ ਦਿਨਾਂ ਦਾ ਕੰਮ ਮੁਕਾ ਦਿਤਾ ਜਾਏ। ਏਸ ਤਰ੍ਹਾਂ ਕਰਨ ਨਾਲ ਬੱਚਾ ਆਪਣੇ ਮਾਸਟਰ ਦੀ ਸਿਆਣੀ ਰਹਿਨੁਮਾਈ ਨਾਲ, ਆਪੀਂ ਇਕੱਲਿਆਂ ਆਪਣਾ ਥੱਕਿਆ ਹੋਇਆ ਸਿਰ ਮਾਰਨ ਨਾਲੋਂ ਥੋੜ੍ਹੇ ਸਮੇਂ ਵਿਚ ਚੰਗੇਰਾ ਕੰਮ ਕਰ ਸਕਦਾ ਹੈ। ਬਣਦੇ ਦਿਮਾਗ਼ ਵਿਚ ਤੂੜ ਤੂੜ ਕੇ ਇਤਲਾਹ ਭਰਨਾ ਬਿਲਕੁਲ ਗ਼ਲਤ ਹੈ।

"ਮੈਂ ਉਸਤਾਦ ਨਹੀਂ, ਇਕ ਪਿਤਾ ਹਾਂ, ਤੇ ਜਿਹੜੀਆਂ ਔਕੜਾਂ ਵਿਚ ਮੇਰੇ ਤੇ ਮੇਰੇ ਗੁਆਂਢੀਆਂ ਦੇ ਬੱਚੇ ਫਾਥੇ ਪਏ ਹਨ, ਉਹਨਾਂ ਦਾ ਮੈਨੂੰ ਕੌੜਾ ਤਜਰਬਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਸਾਡੇ ਸਕੂਲਾਂ ਦਾ ਤਰੀਕਾ ਤਾਲੀਮ ਪੂਰਨ ਸੁਧਾਰ ਦਾ ਲੋੜਵੰਦ ਹੈ। ਸਭ ਤੋਂ ਪਹਿਲਾਂ 'ਘਰ ਦਾ ਕੰਮ' ਉਕਾ ਹਟਾ ਦੇਣ ਦੀ ਲੋੜ ਹੈ, ਤੇ ਉਹਦੇ ਬਾਅਦ ਜੇ ਵਿਦਿਆ ਦੇਣ ਦੇ ਹੁਨਰ ਵਿਚ ਬੁਧ ਤੇ ਹਮਦਰਦੀ ਨੂੰ ਵੀ ਸ਼ਾਮਲ ਕਰ ਲਿਆ ਜਾਵੇ ਤੇ ਨਾਲ ਹੀ ਵਿਦਿਆ ਦਾ ਮੁਖ ਮੰਤਵ, ਬੱਚੇ ਨੂੰ ਅਰੋਗ ਤੇ ਸਫ਼ਲ ਆਦਮੀ ਬਣਾਨਾ – ਸਦਾ ਸਾਹਮਣੇ ਰਖ ਲਿਆ ਜਾਏ, ਤਾਂ ਸਾਡੇ ਸਕੂਲਾਂ ਦੀ ਮਿਹਨਤ ਨੂੰ ਆਦਰਸ਼ਕ ਸਿੱਟਾ ਲਗ ਸਕਦਾ ਹੈ।"

ਬਚੇ ਕੌਮ ਦੀ ਮਰਦਾਨਗੀ ਦਾ ਭੰਡਾਰ ਹਨ, ਜਿਹੜੀ ਕੌਮ ਆਪਣੇ

ਇਸ ਭੰਡਾਰ ਦੀ ਰਾਖੀ ਨਹੀਂ ਕਰਦੀ, ਉਹ ਨਿਰਧਨ ਤੇ ਨਿਰਬਲ ਰਹਿੰਦੀ ਹੈ । ਯਸੂ ਮਸੀਹ ਦਾ ਕਥਨ ਹੈ ਕਿ ਜਿਹੜਾ ਬਚੇ ਨੂੰ ਦੁਖਾਂਦਾ ਹੈ, ਉਹ ਮੈਨੂੰ ਪੀੜਤ ਕਰਦਾ ਹੈ। ਬਚੇ ਸਾਡੀ ਪੂਰਨਤਾ ਹਨ, ਜੋ ਸਾਥੋਂ ਸਾਡੇ ਥੋੜੇ ਸਮੇਂ ਵਿਚ ਰਹਿ ਜਾਂਦਾ ਹੈ, ਇਹਨਾਂ ਦੀ ਰਾਹੀਂ ਪੂਰਿਆਂ ਹੁੰਦਾ ਵੇਖਣ ਦੀ ਤਸੱਲੀ ਲੈ ਸਕਦੇ ਹਾਂ। ਇਸ ਲਈ ਬੜਾ ਜ਼ਰੂਰੀ ਹੈ, ਕਿ ਬਚੇ ਦਾ ਕਦੇ ਨਿਰਾਦਰ ਨਾ ਕੀਤਾ ਜਾਏ, ਉਹਨੂੰ ਕਦੇ ਦੁਰਬਚਨ ਨਾ ਆਖਿਆ ਜਾਏ । ਜਿਸ ਬਚੇ ਨੂੰ ਕਦੇ ਕਿਸੇ ਮੰਦਾ ਨਾ ਬੋਲਿਆ ਹੋਵੇ ਉਹਦਾ ਸੁਭਾ ਅਜਿਹਾ ਕੋਮਲ ਹੋ ਜਾਂਦਾ ਹੈ ਕਿ ਮਾੜੀ ਜਿਹੀ ਤੀਉੜੀ ਜਾਂ ਖ਼ਾਮੋਸ਼ੀ ਨਾਲ ਇਕ ਸਿਆਣਾ ਪਿਤਾ ਉਹਨੂੰ ਗ਼ਲਤ ਰਸਤਿਓਂ ਮੋੜ ਸਕਦਾ ਹੈ। ਇਸ ਲਈ ਜੇ ਆਪ ਦਾ ਹਿੱਤ ਸਿਆਣਾ ਤੇ ਡੂੰਘਾ ਹੈ ਤਾਂ ਬਚੇ ਦੇ ਵਿਗੜ ਜਾਣ ਦੀ ਰਤੀ ਚਿੰਤਾ ਨਾ ਕਰੋ। ਉਹਨੂੰ ਰੱਜ ਕੇ ਪਿਆਰ ਤੇ ਖੁਲ੍ਹ ਦਿਓ ।

# ਮਾਪਿਆਂ ਲਈ ਕੁਝ ਇਸ਼ਾਰੇ

ਵਰਤਮਾਨ ਤੇ ਬੀਤੇ ਜ਼ਮਾਨੇ ਵਿਚ ਸਭ ਤੋਂ ਵਡਾ ਫ਼ਰਕ ਇਹ ਹੈ ਕਿ ਓਦੋਂ ਲੋਕ ਹਰੇਕ ਹੋਣੀ ਨੂੰ ਖ਼ੁਦਾਈ ਮਜਬੂਰੀ ਸਮਝ ਕੇ ਉਸ ਦਾ ਇਕੋ ਇਲਾਜ ਪ੍ਰਾਰਥਨਾ ਜਾਂ ਟੂਣੇ ਖ਼ਿਆਲ ਕਰਦੇ ਸਨ। ਪਰ ਹੁਣ ਦੇ ਜ਼ਮਾਨੇ ਨੂੰ ਜ਼ਿੰਦਗੀ ਦੇ ਤਜਰਬੇ ਨੇ ਭਰੋਸਾ ਕਰਾ ਦਿਤਾ ਹੈ ਕਿ ਜ਼ਿੰਦਗੀ ਦਾ ਮਨੋਰਥ ਹੀ ਆਪਣੇ ਆਲੇ ਦੁਆਲੇ ਦੀਆਂ ਤਾਕਤਾਂ ਉਤੇ ਕਾਬੂ ਪਾਣਾ ਤੇ ਇਸ ਉਦਮ ਦੁਆਰਾ ਅਕਲ, ਤਾਕਤ, ਤੇ "ਕੁਝ ਕਰ ਸਕਣ" ਦੀ ਤਸੱਲੀ ਪ੍ਰਾਪਤ ਕਰਨਾ ਹੈ।

ਜੀਕਰ ਸੰਤਾਨ ਦੀ ਖ਼ੁਸ਼ੀ ਸਰਬ-ਵਿਆਪੀ ਹੈ, ਓਕਰ ਸੰਤਾਨ ਦੀ ਪਰਵਰਸ਼ ਸੰਬੰਧੀ ਚਿੰਤਾਆਂ ਵੀ ਸਰਬ-ਵਿਆਪੀ ਹਨ। ਬਹੁਤ ਘਰਾਂ ਵਿਚ ਬਚੇ ਮਾਪਿਆਂ ਲਈ ਮੁਸੀਬਤ ਤੇ ਅਕੇਵਾਂ ਬਣੇ ਹੋਏ ਹਨ। ਛੋਟੇ ਬਚੇ ਜ਼ਿਦਾਂ ਕਰਦੇ ਹਨ, ਜਿਨ੍ਹਾਂ ਦੀ ਮਾਪਿਆਂ ਨੂੰ ਸਮਝ ਨਹੀਂ ਆਉਂਦੀ ਤੇ ਅਨੇਕਾਂ ਮਾਵਾਂ ਦਿਨ ਵਿਚ ਦਸ ਦਸ ਵਾਰੀ ਨਿਕੇ ਜਿਹੇ ਬਚੇ ਕੋਲੋਂ ਖਿੱਝ ਕੇ ਆਪਣੇ ਸਿਰ ਵਿਚ ਦੁਹੱਥੜਾਂ ਮਾਰਦੀਆਂ ਹਨ। ਵਡੇ ਬਚੇ ਆਖੇ ਨਹੀਂ ਲਗਦੇ, ਗੁਸਤਾਖ਼ੀਆਂ ਕਰਦੇ ਹਨ, ਤੇ ਉਹਨਾਂ ਦੇ ਵਿਗੜ

ਜਾਣ ਦਾ ਸਹਿਮ ਹਰ ਵੇਲੇ ਲਗਾ ਰਹਿੰਦਾ ਹੈ।

ਕੋਈ ਦਿਨ ਐਸਾ ਨਹੀਂ ਲੰਘਦਾ ਕਿ ਮਾਵਾਂ ਆਪਣੇ ਬਚਿਆਂ ਵਿਚੋਂ ਕਿਸੇ ਇਕ ਨਾਲ ਛਿੱਥੀਆਂ ਨਾ ਪੈਂਦੀਆਂ ਹੋਣ – ਰੋਜ਼ਾਨਾ ਗਾਲ੍ਹ ਮੰਦਾ ਲਗ ਭਗ ਹਰੇਕ ਘਰ ਵਿਚ ਹੁੰਦਾ ਹੈ। ਜਿਨ੍ਹਾਂ ਬਚਿਆਂ ਨੂੰ ਸੁਖ ਸੁਖ ਕੇ ਲਿਆ ਹੁੰਦਾ ਹੈ ਉਹਨਾਂ ਨੂੰ ਰੋਜ਼ ਬਦ-ਅਸੀਸਾਂ ਦਿਤੀਆਂ ਜਾਂਦੀਆਂ ਹਨ।

ਤੇ ਇਸ ਸਾਰੀ ਤਕਲੀਫ਼ ਦਾ ਕਾਰਨ "ਮਥੇ ਲਿਖੇ ਲੇਖ" ਖ਼ਿਆਲ ਕੀਤੇ ਜਾਂਦੇ ਹਨ, ਤੇ ਇਹ ਸਾਰੀ ਮੁਸੀਬਤ ਅਮੁੜਵੀਂ ਸਮਝੀ ਜਾਂਦੀ ਹੈ। ਇਸ ਦਾ ਕੋਈ ਸਿਆਣਾ ਇਲਾਜ ਕਰਨਾ ਕਿਸੇ ਨੂੰ ਨਹੀਂ ਸੁਝਦਾ।

ਪਰ ਉੱਨਤ ਦੇਸਾਂ ਵਿਚ ਇਸ ਵਿਸ਼ੇ ਉਤੇ ਹਰ ਵਰ੍ਹੇ ਸੈਂਕੜੇ ਕਿਤਾਬਾਂ ਛਪਦੀਆਂ ਹਨ। ਸਰਕਾਰ ਵਲੋਂ ਪੈਂਫ਼ਲਿਟ ਪ੍ਰਕਾਸ਼ਤ ਕੀਤੇ ਜਾਂਦੇ ਹਨ, ਮਾਪਿਆਂ ਲਈ ਟਰੇਨਿੰਗ ਸਕੂਲ ਖੋਹਲੇ ਜਾਂਦੇ ਹਨ। ਕੋਲੰਬੀਆ ਯੂਨੀ-ਵਰਸਟੀ ਦੇ ਅਧਿਆਪਕ ਕਾਲਜ ਨੇ ਖੋਜ ਦੇ ਤੌਰ ਉਤੇ ਮਾਪਿਆਂ ਦੀਆਂ ਔਕੜਾਂ ਸੰਬੰਧੀ ਰਾਵਾਂ ਪੁਛੀਆਂ। ੭੫੦੦੦ ਮਾਪਿਆਂ ਨੇ ਆਪਣੀ ਰਾਇ ਲਿਖ ਕੇ ਘਲੀ। ਬਹੁਤੇ ਮਾਪੇ ਆਪਣੇ ਬਚਿਆਂ ਦੀ ਸੁਸਤੀ, ਖਾਣ ਪੀਣ ਵਿਚ ਲਾ ਪਰਵਾਹੀ, ਭੈੜੇ ਸਿਨੇਮਾ ਦੇ ਅਸਰ, ਗਰਮੀਆਂ ਦੀਆਂ ਛੁਟੀਆਂ ਵਿਚ ਬਚਿਆਂ ਦਾ ਅਕੇਵਾਂ, ਲਿੰਗ ਵਿਦਿਆ ਦੀ ਥੋੜ, ਈਰਖਾ, ਝੂਠ ਬੋਲਣ ਦੀ ਸ਼ਿਕਾਇਤ ਕਰਦੇ ਹਨ।

ਇਨ੍ਹਾਂ ਮੁਸ਼ਕਲਾਂ ਨੂੰ ਧਿਆਨ ਰਖਦਿਆਂ ਹੋਇਆਂ ਯੂਨੀਵਰਸਿਟੀ ਦੇ ਬਾਲ-ਸੁਖ ਮਹਿਕਮੇ ਨੇ ਇਕ ਪੈਂਫ਼ਲਿਟਾਂ ਦਾ ਸਿਲਸਿਲਾ ਜਾਰੀ ਕੀਤਾ ਹੈ। ਇਹਨਾਂ ਪੈਂਫ਼ਲਿਟਾਂ ਨੇ ਮਾਪਿਆਂ ਨੂੰ ਸੰਤਾਨ ਦੀ ਪਰਵਰਸ਼ ਸੰਬੰਧੀ ਕਈ ਇਸ਼ਾਰੇ ਦਿਤੇ ਹਨ। ਕੁਝ ਇਕ ਇਸ਼ਾਰੇ ਹਿੰਦੁਸਤਾਨੀ ਮਾਪਿਆਂ ਲਈ ਵੀ ਲਾਭਦਾਇਕ ਹੋ ਸਕਦੇ ਹਨ :–

ਕਈ ਬਚੇ ਖਾਣ ਸਮੇਂ ਬੜਾ ਤੰਗ ਕਰਦੇ ਹਨ, ਜਿਹੜੀ ਚੀਜ਼ ਪਕੀ ਹੋਈ ਹੋਵੇ ਉਹ ਨਹੀਂ ਖਾਂਦੇ ਤੇ ਕਈ ਵਾਰੀ ਪ੍ਰਾਹੁਣਿਆਂ ਸਾਹਮਣੇ ਖਾਣੇ ਦੀ ਮੇਜ਼ ਉਤੇ ਮਾਪਿਆਂ ਨੂੰ ਸ਼ਰਮਸਾਰ ਹੋਣਾ ਪੈਂਦਾ ਹੈ। ਕਈ ਘਟ ਸਿਆਣੇ ਮਾਪੇ ਇਸ ਵੇਲੇ ਝਿੜਕ ਕੇ ਮੌਕਾ ਹੋਰ ਖ਼ਰਾਬ ਕਰ ਲੈਂਦੇ ਹਨ, ਜਾਂ ਗ਼ੈਰ

ਜ਼ਰੂਰੀ ਤਰਲੇ ਕਰਦੇ ਹਨ।

ਚਾਹੀਦਾ ਇਹ ਹੈ ਕਿ ਚੀਜ਼ਾਂ ਸੁਆਦੀ ਬਣਾ ਕੇ ਸੁਹਣੀਆਂ ਪਲੇਟਾਂ ਵਿਚ ਪ੍ਰੋਸੀਆਂ ਜਾਣ, ਤੇ ਪਰੋਸਨ ਵਿਚ ਨਵੀਨਤਾ ਲਿਆਉਣ ਦਾ ਜਤਨ ਕੀਤਾ ਜਾਵੇ। ਕਈ ਕੌਲੀਆਂ ਪਲੇਟਾਂ ਬਾਜ਼ਾਰਾਂ ਵਿਚ ਹਰ ਮਹੀਨੇ ਨਵੀਂ ਤਰ੍ਹਾਂ ਦੀਆਂ ਆਉਂਦੀਆਂ ਰਹਿੰਦੀਆਂ ਹਨ। ਬੱਚਾ ਨਵੀਨਤਾ ਮੰਗਦਾ ਹੈ ਤੇ ਖ਼ਾਸ ਕਰ ਕਮਜ਼ੋਰ ਤੇ ਪਤਲੇ ਨਕਸ਼ਾਂ ਵਾਲੇ ਬਚੇ। ਥੜ੍ਹੀ ਥੋੜ੍ਹੀ ਜਿੰਨੀ ਚੀਜ਼ ਕੌਲੀ ਜਾਂ ਪਲੇਟ ਵਿਚ ਪਾਈ ਜਾਵੇ। ਬਹੁਤੀ ਵੇਖ ਕੇ ਬਚੇ ਦਾ ਮਨ ਭਰ ਜਾਂਦਾ ਹੈ। ਖਾਣੇ ਦੀ ਮੇਜ਼ ਉਤੇ ਕਦੇ ਝਿੜਕਿਆ ਨਾ ਜਾਵੇ। ਨਾ ਨਿੰਦਿਆ ਚੁਗ਼ਲੀ ਕੀਤੀ ਜਾਵੇ। ਸਗੋਂ ਜਤਨ ਹੋਵੇ ਕਿ ਹਰ ਕੋਈ ਚੰਗੇ ਕਪੜੇ ਤੇ ਚੰਗੇ ਮੂੰਹ ਨਾਲ ਮੇਜ਼ ਉਤੇ ਆਵੇ। ਸਾਰੇ ਟਬਰ ਦਾ ਮਿਲ ਕੇ ਖਾਣਾ ਇਨ੍ਹਾਂ ਦੀਆਂ ਆਦਤਾਂ ਦੇ ਸੁਧਾਰ ਵਿਚ ਸਹਾਈ ਹੋ ਸਕਦਾ ਹੈ। ਜੇ ਫੇਰ ਵੀ ਬਚਾ ਨਾ ਖਾਵੇ ਤਾਂ ਬਿਨਾਂ ਕੁਝ ਆਖੇ ਵੇਖੇ ਦੇ ੨੦ ਮਿੰਟਾਂ ਬਾਅਦ ਉਸ ਦੇ ਸਾਹਮਣਿਓਂ ਖਾਣਾ ਹਟਾ ਲਿਆ ਜਾਵੇ। ਪਰ ਅਤਿ ਜ਼ਰੂਰੀ ਗਲ ਇਹ ਹੈ ਕਿ ਨਾ ਬਚੇ ਦੇ ਤਰਲੇ ਕੀਤੇ ਜਾਣ ਤੇ ਨਾ ਉਸ ਨੂੰ ਝਿੜਕਿਆ ਜਾਵੇ।

ਬਚਿਆਂ ਨੂੰ ਮਰਯਾਦਾ ਸਿਖਾਣ ਦੀ ਇੱਛਾ ਰਖਣ ਵਾਲੇ ਮਾਪਿਆਂ ਲਈ ਸਭ ਤੋਂ ਜ਼ਰੂਰੀ ਤੇ ਪਹਿਲਾ ਫ਼ਰਜ਼ ਇਹ ਹੈ: "ਬਚੇ ਦੇ ਸਾਹਮਣੇ ਕਿਸੇ ਇਹੋ ਜਿਹੀ ਗਲ ਦਾ ਵਿਖਾਲਾ ਨਾ ਪਾਓ ਜਿਹੜੀ ਤੁਸੀਂ ਉਸ ਵਿਚ ਵੇਖਣੀ ਨਹੀਂ ਚਾਹੁੰਦੇ।" ਗ਼ੁਸੇ ਵਾਲੀ ਮਾਂ ਦਾ ਬੱਚਾ ਗ਼ੁਸੇ ਵਾਲਾ ਹੁੰਦਾ ਹੈ। ਬਚਿਆਂ ਦੇ ਸਾਹਮਣੇ ਕਦੇ ਛਿਥੇ ਨਾ ਪਵੋ, ਕਦੇ ਬੇ ਬਸ ਹੋ ਕੇ ਨੌਕਰਾਂ ਨੂੰ ਗਾਲ੍ਹਾਂ ਨਾ ਕਢੋ, ਕਦੇ ਬਚੇ ਨੂੰ ਆਪਣੇ ਜਾਂ ਆਪਣੇ ਘਰੋਗੀ ਕੰਮ ਪਿਛੇ ਝੂਠ ਨਾ ਬੁਲਾਵੋ। ਝੂਠੀ ਮਾਂ ਦੇ ਬਚੇ ਸਚੇ ਨਹੀਂ ਹੋ ਸਕਦੇ। ਮਾਂ ਪਿਓ ਕਦੇ ਬਚਿਆਂ ਦੇ ਸਾਹਮਣੇ ਆਪਸ ਵਿਚ ਝਗੜਾ ਨਾ ਕਰਨ, ਇਕ ਦੂਜੇ ਦੇ ਬਿਪ੍ਰੀਤ ਆਗਿਆ ਨਾ ਦੇਣ। ਗਲ ਕੀ, ਕਿ ਬਚਿਆਂ ਨੂੰ ਚੰਗਾ ਬਣਾਨ ਲਈ ਆਪੀਂ ਚੰਗਾ ਬਣਾਨ ਬੜਾ ਜ਼ਰੂਰੀ ਹੈ। ਉਹ ਮਾਪੇ ਬਚਿਆਂ ਉਤੇ ਜ਼ੁਲਮ ਕਰਦੇ ਹਨ ਜਿਹੜੇ ਉਨ੍ਹਾਂ ਦੇ ਰੂਬਰੂ ਗੁਆਂਢੀਆਂ ਦੀਆਂ ਮਾੜੀਆਂ ਗਲਾਂ ਕਰਦੇ ਹਨ, ਜਾਂ ਆਪਣੇ ਦੁਸ਼ਮਣਾਂ ਦੀ ਨਿੰਦਿਆ ਕਰਦੇ ਹਨ, ਜਾਂ ਕੌੜੇ ਬਚਨ ਬੋਲਦੇ ਹਨ। ਜਿਸ ਨੂੰ ਪੱਥਰ ਤੇ ਲਕੀਰ

ਸਮਝੋ ਕਿ ਬਚੇ ਆਪਣੇ ਘਰ ਦੇ ਵਾਯੂ-ਮੰਡਲ ਨਾਲੋਂ ਚੰਗੇਰੇ ਨਹੀਂ ਪਾਲੇ ਜਾ ਸਕਦੇ। ਜਿਸ ਤਰ੍ਹਾਂ ਤਿਤਰੀਆਂ ਦਾ ਰੰਗ ਉਹੋ ਜਿਹਾ ਹੁੰਦਾ ਹੈ ਜਿਹੋ ਜਿਹੇ ਬੂਟਿਆਂ ਉਤੇ ਉਹ ਉਡਦੀਆਂ ਹਨ। ਚੰਗੇ ਬਚਿਆਂ ਦੀ ਇੱਛਾ ਰਖਣ ਵਾਲੇ ਮਾਪਿਆਂ ਨੂੰ ਚੰਗਾ ਘਰ ਬਣਾਨਾ ਪਏਗਾ – ਸਾਫ਼ ਘਰ, ਸੁਹਣਾ ਘਰ, ਅਮਨ ਤੇ ਅਖ਼ਲਾਕ ਭਰਿਆ ਘਰ।

ਦੂਜਾ ਅਸੂਲ ਇਹ ਹੈ ਕਿ ਬਚੇ ਨੂੰ ਕਦੇ ਨਾ ਕੋਸੋ, ਸਿਰਫ਼ ਉਸ ਦੇ ਅਮਲ ਨੂੰ ਨਿੰਦਨਾ ਪਵੇ, ਤਾਂ ਨਿੰਦੋ। ਬਚੇ ਕੋਲੋਂ ਦੁਆਤ ਡੁਲ੍ਹ ਜਾਂਦੀ ਹੈ, ਬੋਤਲ ਟੁਟ ਜਾਂਦੀ ਹੈ, ਸ਼ੀਸ਼ਾ ਭਜ ਜਾਂਦਾ ਹੈ। ਉਸ ਵੇਲੇ ਆਪੇ ਤੋਂ ਬਾਹਰ ਹੋ ਕੇ ਨਾ ਗਾਲ੍ਹ ਕਢੋ, ਨਾ ਮਾਰੋ, ਤੇ ਨਾ ਔਖੇ ਹੋਵੋ। ਜੋ ਹੋਣਾ ਸੀ ਸੋ ਹੋ ਗਿਆ, ਹੁਣ ਸਾਹਮਣੇ ਸਵਾਲ ਇਹ ਉਠਦਾ ਹੈ ਕਿ ਅਗੋਂ ਬਚੇ ਦੀ ਲਾਪਰਵਾਹੀ ਨਾਲ ਹੋਰ ਨੁਕਸਾਨ ਨਾ ਹੋਵੇ, ਬਿਲਕੁਲ ਮਥੇ ਵਟ ਨਾ ਪਾਓ, ਤੇ ਮੌਕੇ ਅਨੁਸਾਰ ਗ਼ਲਤੀ ਸਮਝਾ ਕੇ ਇਕ ਕੋਮਲ ਜਿਹਾ, ਸੰਖਿਪਤ ਵਖਿਆਨ ਦੇ ਦਿਓ, ਤੇ ਇਹ ਬਿਲਕੁਲ ਪਤਾ ਨਾ ਲਗਣ ਦਿਓ ਕਿ ਉਸ ਚੀਜ਼ ਦੇ ਟੁਟ ਜਾਣ ਨਾਲ ਤੁਹਾਡਾ ਅਮਨ ਖ਼ਰਾਬ ਹੋ ਗਿਆ ਹੈ। ਨੁਕਸਾਨ ਨਾਲੋਂ ਆਪਣੇ ਆਪ ਨੂੰ ਹਮੇਸ਼ਾਂ ਉਚਾ ਪ੍ਰਗਟ ਕਰੋ। ਬਚੇ ਨੂੰ ਇਹ ਯਕੀਨ ਹੋਵੇ ਕਿ ਉਸ ਦੇ ਮਾਪਿਆਂ ਨੂੰ ਚੀਜ਼ਾਂ ਦਾ ਏਡਾ ਖ਼ਿਆਲ ਨਹੀਂ ਜੇਡਾ ਬਚੇ ਦੀਆਂ ਆਦਤਾਂ ਦਾ। ਬਚੇ ਕੋਲੋਂ ਜੇ ਕੁਝ ਨੁਕਸਾਨ ਹੋ ਜਾਏ ਤਾਂ ਉਸ ਦਾ ਮਾਨ ਕਦੇ ਭੰਗ ਨਾ ਕਰੋ। ਉਸ ਨੂੰ ਉਸ ਦੇ ਮਾੜੇ ਕੰਮ ਦਾ ਵਿਸ਼ਵਾਸ ਕਰਾ ਦਿਓ, ਮਿਸਾਲਾਂ ਦਿਓ, ਸ਼ਖ਼ਸੀਅਤ ਵਲ ਇਸ਼ਾਰੇ ਕਰੋ, ਤੇ ਹਮੇਸ਼ਾਂ ਉਸ ਦੇ ਅੰਦਰਲੇ ਨੂੰ ਛੁਹਣ ਤੇ ਪ੍ਰਭਾਵਿਤ ਕਰਨ ਦਾ ਜਤਨ ਕਰੋ, ਬਚੇ ਨੂੰ ਜ਼ਲੀਲ ਕਰਨਾ ਉਸ ਦਾ ਖ਼ੂਨ ਕਰਨਾ ਹੈ। ਬਚੇ ਨੂੰ ਕਦੇ ਸ਼ਰਮਿੰਦਿਆਂ ਕਰਨ ਦਾ ਖ਼ਿਆਲ ਨਾ ਕਰੋ।

ਜੇ ਤੁਸੀਂ ਆਪਣੇ ਮੁਲਕ ਦੀ ਹਕੂਮਤ ਲਈ ਬਚਿਆਂ ਨੂੰ ਤਿਆਰ ਕਰਨਾ ਚਾਹੁੰਦੇ ਹੋ ਤਾਂ ਘਰ ਵਿਚ ਸ੍ਵੈ-ਰਾਜ ਦੀ ਸਿਖਿਆ ਦਿਓ, ਜਮਹੂਰੀ ਹਕੂਮਤਾਂ ਦੇ ਮਿਨਿਸਟਰ ਜਮਹੂਰੀ ਘਰਾਂ ਵਿਚ ਹੀ ਪੈਦਾ ਹੋ ਸਕਦੇ ਹਨ। "ਸਾਡਾ ਹੁਕਮ ਹੈ" ਦੇ ਡੰਡੇ ਹੇਠਾਂ ਪਲੇ ਹੋਏ ਬਚੇ ਕਿਸੇ ਡੈਮੋਕਰੇਸੀ ਦੇ ਮੰਤ੍ਰੀ ਨਹੀਂ ਹੋ ਸਕਦੇ। ਜਿਸ ਦੇਸ ਦੇ ਬਚੇ ਇਸ ਡੰਡੇ ਦੇ ਹੇਠਾਂ ਸਹਿਮੇ ਰਹਿਣ ਉਹ ਦੇਸ "ਸਰਬ ਲੌਕਿਕ" ਸੰਸਥਾਆਂ ਪੈਦਾ ਨਹੀਂ ਕਰ ਸਕਦਾ। ਇਸ ਤਰ੍ਹਾਂ ਪਲੇ

ਹੋਏ ਬਚੇ ਮਰਯਾਦਾ ਤੇ ਹੁਕਮ ਨੂੰ ਨਫ਼ਰਤ ਕਰਨ ਲਗ ਪੈਂਦੇ ਹਨ, ਤੇ ਕਦੇ ਸਿਆਣੀ ਪਾਰਲੀਮੈਂਟ ਨਹੀਂ ਬਣਾ ਸਕਦੇ। ਆਪਣੇ ਬਚਿਆਂ ਨੂੰ ਘਰ ਦੇ ਫ਼ੈਸਲਿਆਂ ਵਿਚ ਅਧਿਕਾਰ ਦੇਣਾ ਬੜਾ ਲਾਭਦਾਇਕ ਸਾਬਤ ਹੋਵੇਗਾ। ਘਰੋਗੀ ਕੰਮਾਂ ਦੀ ਵੰਡ, ਛੁਟੀਆਂ ਮਨਾਣ ਦੀ ਤਜਵੀਜ਼ ਬਲਕਿ ਘਰ ਦੀ ਬਜਟ (ਕੀਕਰ ਖ਼ਰਚ ਕਰਨਾ ਚਾਹੀਦਾ ਹੈ) ਵਿਚ ਰਾਏ ਲਿਆਂ ਬਚਿਆਂ ਦਾ ਸ੍ਵੈ-ਸਨਮਾਨ ਵਧਦਾ ਹੈ, ਤੇ ਉਹਨਾਂ ਵਿਚ ਜ਼ਿਮੇਂਵਾਰੀ ਦਾ ਅਹਿਸਾਸ ਪੈਦਾ ਹੁੰਦਾ ਹੈ। ਲੀਡਰ ਤੇ ਪੈਰੋਕਾਰ ਵਿਚ ਕਈ ਵਾਰੀ ਸਿਰਫ਼ ਏਨਾ ਹੀ ਫ਼ਰਕ ਹੁੰਦਾ ਹੈ ਕਿ ਇਕ ਜ਼ਿਮੇਂਵਾਰ ਹੈ, ਦੂਜਾ ਨਹੀਂ। ਭੈੜੀਆਂ ਆਦਤਾਂ ਤੋਂ ਬਚਾਣ ਦਾ ਅਕਸੀਰ ਇਲਾਜ ਇਹ ਹੈ ਕਿ ਬਚਿਆਂ ਨੂੰ ਕੋਈ ਨਾ ਕੋਈ ਜ਼ਿਮੇਂਵਾਰੀ ਦੇ ਕੇ ਉਹਨਾਂ ਦਾ ਸ੍ਵੈ-ਸਨਮਾਨ ਵਧਾਇਆ ਜਾਵੇ। ਅਣਖੀ ਬਚੇ ਘਟ ਹੀ ਭੈੜੇ ਰਸਤੇ ਜਾਂਦੇ ਹਨ। ਬਚਿਆਂ ਉਤੇ ਭਰੋਸਾ ਕਰੋ, ਉਹਨਾਂ ਨੂੰ ਛੋਟੀਆਂ ਰਕਮਾਂ ਦੀ ਸੰਭਾਲ ਦਾ ਮੌਕਾ ਦਿਓ, ਖ਼ੁਦਮੁਖ਼ਤਾਰ ਸੇਵਿੰਗ ਅਕਾਊਂਟ ਰਖਣ ਦਾ ਅਵਸਰ ਦਿਓ।

ਜੇ ਤੁਹਾਡੇ ਬਚੇ ਝੂਠ ਬੋਲਦੇ ਹਨ, ਤਾਂ ਉਸ ਦੇ ਸਿਰਫ਼ ਦੋ ਹੀ ਕਾਰਨ ਹੋ ਸਕਦੇ ਹਨ : ਇਕ ਤੁਸੀਂ ਖ਼ੁਦ ਝੂਠ ਬੋਲਦੇ ਹੋ, ਦੂਜਾ ਤੁਸੀਂ ਮਾਰਦੇ ਜਾਂ ਝਾੜਦੇ ਹੋ। ਦੂਜਿਆਂ ਦੀ ਸੁਹਬਤ ਕੋਈ ਬਹੁਤਾ ਅਸਰ ਨਹੀਂ ਪਾਂਦੀ, ਜੇ ਆਪਣੇ ਘਰ ਦਾ ਵਾਯੂ-ਮੰਡਲ ਚੰਗਾ ਹੋਵੇ।

ਜਿਸ ਬਚੇ ਨੂੰ ਮਾਰ ਪੈਂਦੀ ਹੈ ਉਹ ਕਦੇ ਸਚਾ ਨਹੀਂ ਹੋ ਸਕਦਾ। ਬਚੇ ਦਾ ਜੀਅ ਝੂਠ ਬੋਲਣ ਨੂੰ ਉਸੇ ਘੜੀ ਕਰ ਆਉਂਦਾ ਹੈ, ਜਦੋਂ ਤੁਸੀਂ ਉਸ ਨਾਲ ਬੇ-ਸਬਰੀ ਦਾ ਸਬੂਤ ਦੇਂਦੇ ਹੋ। ਬਚੇ ਦੀ ਜ਼ਮੀਰ ਤੇ ਚਾਲਚਲਣ ਅਜੇ ਪ੍ਰਖ਼ਤਾ ਨਹੀਂ ਹੋਏ ਹੁੰਦੇ। ਉਹ ਰੁਸਵਾਈ ਤੇ ਹੇਠੀ ਝਲ ਨਹੀਂ ਸਕਦਾ, ਇਸ ਲਈ ਝੂਠ ਬੋਲ ਕੇ ਸੁਰਖ਼ਰੂ ਹੋਣ ਦਾ ਜਤਨ ਕਰਦਾ ਹੈ। ਅਸੂਲਣ ਸਚ ਬੋਲਣ ਦੀ ਤਾਕਤ ਪੱਕੀ ਉਮਰ ਵਿਚ ਬੜੇ ਜਤਨਾਂ ਨਾਲ ਆ ਸਕਦੀ ਹੈ। ਬਚਿਆਂ ਕੋਲੋਂ ਸਚ ਦੀ ਉਮੈਦ ਤੁਸੀਂ ਸਿਰਫ਼ ਉਹਨਾਂ ਹਾਲਤਾਂ ਵਿਚ ਹੀ ਰਖ ਸਕਦੇ ਹੋ, ਜਿੰਨ੍ਹਾਂ ਵਿਚ ਉਸ ਨੂੰ ਝੂਠ ਬੋਲਣ ਦੀ ਲੋੜ ਨਾ ਪਵੇ। ਜੇ ਬਚਪਨ ਵਿਚ ਤੁਸੀਂ ਉਹਨਾਂ ਨੂੰ ਝੂਠ ਬੋਲਣ ਦੀ ਲੋੜ ਪੈਣ ਦਾ ਮੌਕਾ ਨਾ ਦਿਓ, ਤਾਂ ਵਡੇ ਹੋ ਕੇ ਉਹ ਸੁਭਾਵਕ ਸਚ ਬੋਲਿਆ ਕਰਨਗੇ। ਕੋਈ ਵਿਰਲਾ ਬੱਚਾ ਹਮੇਸ਼ਾਂ ਸਚ ਬੋਲਣ ਵਾਲਾ ਹੁੰਦਾ ਹੈ।

ਇਹ ਵੀ ਉਹ, ਜਿਸ ਦੀ ਪਰਵਰਸ਼ ਬੜੇ ਪਿਆਰੇ ਹਥਾਂ ਵਿਚ ਹੋਵੇ, ਤੇ ਬਚੇ ਨੂੰ ਯਕੀਨ ਹੋ ਜਾਵੇ ਕਿ ਕਿਸੇ ਗਲੇ ਵੀ ਉਸ ਨੂੰ ਝਿੜਕਿਆ ਨਹੀਂ ਜਾਵੇਗਾ । ਸਮਝਾਓ ਬੇਸ਼ਕ, ਪਰ ਵਡੇ ਤੋਂ ਵਡੇ ਕਸੂਰ ਲਈ ਵੀ ਬਚੇ ਦਾ ਨਿਰਾਦਰ ਨਾ ਕਰੋ ।

ਸਭ ਤੋਂ ਜ਼ਰੂਰੀ ਗਲ ਇਹ ਹੈ ਕਿ ਬਚਿਆਂ ਨੂੰ ਆਪਣੇ ਰੋਜ਼ਾਨਾ ਜੀਵਨ ਵਿਚ ਅਕੇਵਾਂ ਨਾ ਆਉਣ ਦਿਓ । ਸ਼ਰਾਰਤਾਂ, ਝੂਠ, ਬਦ-ਅਖ਼ਲਾਕੀਆਂ, ਇਸੇ ਅਕੇਵੇਂ ਦਾ ਨਤੀਜਾ ਹਨ । ਮੋਟੀ ਬੁਧ ਵਾਲੇ ਬਚੇ ਥੋੜਾ ਬਹੁਤ ਅਕੇਵਾਂ ਝਲ ਲੈਂਦੇ ਹਨ, ਪਰ ਤਿਖੀ ਬੁਧੀ ਵਾਲੇ ਫ਼ੌਰਨ ਬਾਗ਼ੀ ਹੋ ਜਾਂਦੇ ਹਨ। ਬਚਿਆਂ ਦੀ ਦਿਲਚਸਪੀ ਵਧਦੀ ਰਹੇ। ਖੇਡ ਸਾਥੀ, ਸਫ਼ਰ, ਗਾਣਾ, ਸਿਨੇਮਾ, ਪਰਵਾਰ ਦਾ ਸੋਸ਼ਲ ਮੇਲ ਜੋਲ, ਛੁਟੀਆਂ ਵਿਚ ਬਦਲੀ – ਇਹ ਸਭ ਜ਼ਰੂਰੀ ਗਲਾਂ ਹਨ। ਜ਼ਿੱਦੀ ਬਚੇ ਇਸ ਗਲ ਦੀ ਚੇਤਾਵਨੀ ਹਨ ਕਿ ਉਹਨਾਂ ਦਾ ਜੀਵਨ ਸੰਤੁਸ਼ਟ ਨਹੀਂ, ਉਹ ਅੱਕੇ ਹੋਏ ਹਨ।

ਆਮ ਸ਼ਿਕਾਇਤ ਹੈ ਕਿ ਬਚੇ ਆਪਣੇ ਸਕੂਲ ਦੀ ਪੜ੍ਹਾਈ ਵਲ ਧਿਆਨ ਨਹੀਂ ਦੇਂਦੇ। ਇਹ ਲਗ ਭਗ ਅਨਹੋਣੀ ਗਲ ਹੈ। ਔਸਤ ਬਚਾ ਪੜ੍ਹਾਈ ਨੂੰ ਪਿਆਰ ਕਰਦਾ ਹੈ, ਕਿਉਂਕਿ ਬਚੇ ਦੇ ਅੰਦਰ ਸਿਖਣ ਦੀ ਇਕ ਫ਼ਿਤਰਤੀ ਧੂ ਹੁੰਦੀ ਹੈ, ਜਿਹੜੀ ਇਸ ਕੋਲੋਂ ਔਖੇ ਕੰਮ ਕਰਾ ਸਕਦੀ ਹੈ। ਕਸੂਰ ਬਚੇ ਵਿਚ ਨਹੀਂ, ਕਸੂਰ ਬਚੇ ਦੀਆਂ ਕਿਤਾਬਾਂ ਤੇ ਉਸਦੇ ਉਸਤਾਦ ਵਿਚ ਹੋਵੇਗਾ।

ਬਚੇ ਦਾ ਉਸਤਾਦ ਬੜਾ ਸੁੰਦਰ ਚਿਤ, ਮਿਹਨਤੀ, ਸਬਰ ਭਰਪੂਰ, ਤੇ ਸਾਫ਼ ਬੋਲੀ ਵਾਲਾ ਹੋਣਾ ਚਾਹੀਦਾ ਹੈ । ਅਨੇਕਾਂ ਬਚਿਆਂ ਦੀ ਵਿਦਿਆ ਸਿਰਫ਼ ਉਸਤਾਦ ਦੀ ਉਪਰਾਮ ਕਰਨ ਵਾਲੀ ਇਕ ਝਾੜੀ ਨਾਲ ਹਮੇਸ਼ਾਂ ਲਈ ਖ਼ਤਮ ਹੋ ਜਾਂਦੀ ਹੈ, ਉਹ ਕਿਤਾਬ ਨੂੰ ਆਪਣਾ ਦੁਸ਼ਮਣ ਸਮਝਣ ਲਗ ਪੈਂਦਾ ਹੈ ।

ਇਸ ਤੋਂ ਛੁਟ ਕਿਤਾਬਾਂ ਵੀ ਇਹੋ ਜਿਹੀਆਂ ਔਖੀਆਂ, ਭਾਰੀਆਂ ਤੇ ਦਿਲਚਸਪੀ ਤੋਂ ਖ਼ਾਲੀ ਹੁੰਦੀਆਂ ਹਨ ਕਿ ਬਚਿਆਂ ਦੇ ਮਨਾਂ ਨੂੰ ਮਲ ਨਹੀਂ ਸਕਦੀਆਂ। ਇਹ ਅਤਿਅੰਤ ਜ਼ਰੂਰੀ ਹੈ ਕਿ ਬਚਿਆਂ ਦੀਆਂ ਕਿਤਾਬਾਂ ਕਾਮਿਲ ਵਿਦਵਾਨਾਂ ਕੋਲੋਂ ਬਣਵਾਈਆਂ ਜਾਣ ਤੇ ਸਰਕਾਰੀ ਛਾਪੇ ਖ਼ਾਨਿਆਂ

ਵਿਚ ਕਾਮਿਲ ਨਿਗਰਾਨੀ ਹੇਠ ਛਾਪੀਆਂ ਜਾਣ। ਬਚਿਆਂ ਦੀਆਂ ਕਿਤਾਬਾਂ ਦਾ ਕਾਗਜ਼ ਤੇ ਜਿਲਦ ਬੜੇ ਵਧੀਆ ਹੋਣੇ ਚਾਹੀਦੇ ਹਨ। ਸਸਤੀਆਂ ਕਿਤਾਬਾਂ ਅਸਲ ਵਿਚ ਬੜੀਆਂ ਮਹਿੰਗੀਆਂ ਪੈਂਦੀਆਂ ਹਨ। ਅਸੀਂ ਅੰਦਾਜ਼ਾ ਨਹੀਂ ਲਾ ਸਕਦੇ ਕਿ ਕਿੰਨੇ ਬਚਿਆਂ ਉਤੇ ਇਹਨਾਂ ਦਾ ਅਸਰ ਨਾ ਹੋਣ ਦੇ ਬਰਾਬਰ ਹੁੰਦਾ ਹੈ, ਬਚਿਆਂ ਦੀਆਂ ਕਿਤਾਬਾਂ ਮੁਲਕ ਦੇ ਸਿਖਰ ਸਿਆਣੇ ਵਿਦਵਾਨਾਂ ਦੀ ਮਿਹਨਤ ਦਾ ਸਿਟਾ ਹੋਣੀਆਂ ਚਾਹੀਦੀਆਂ ਹਨ।

ਬਹੁਤੇ ਬਾਪੇ ਸ਼ਿਕਾਇਤ ਕਰਦੇ ਹਨ ਕਿ ਉਹਨਾਂ ਦੇ ਬਚੇ ਆਪਣੀ ਸਰੀਰਕ ਕਿਰਿਆ ਵਲ ਧਿਆਨ ਨਹੀਂ ਦੇਂਦੇ, ਵੇਲੇ ਸਿਰ ਉਠਦੇ ਨਹੀਂ, ਕਪੜੇ ਸਾਫ਼ ਨਹੀਂ ਰਖਦੇ, ਤੇ ਉਹਨਾਂ ਨੂੰ ਤਿਆਰ ਕਰਨ ਵਿਚ ਬੜੀ ਸਿਰ ਖਪਾਈ ਕਰਨੀ ਪੈਂਦੀ ਹੈ ।

ਇਸ ਵਿਚ ਮਾਪਿਆਂ ਦਾ ਕਸੂਰ ਹੈ, ਬਚਿਆਂ ਦਾ ਬਿਲਕੁਲ ਨਹੀਂ। ਸ੍ਵੈ-ਸਹਾਇਤਾ ਘਰ ਨਿਸ਼ਾਨਾ ਹੋਣਾ ਚਾਹੀਦਾ ਹੈ। ਤਿੰਨ ਸਾਲ ਦੇ ਬਚਿਆਂ ਨੂੰ ਵੀ ਆਪਣੇ ਬਹੁਤ ਸਾਰੇ ਕੰਮ ਕਰਨ ਦੀ ਆਦਤ ਪਾਣੀ ਚਾਹੀਦੀ ਹੈ।

ਕਈਆਂ ਘਰਾਂ ਵਿਚ ਸਵੇਰੇ ਮਾਵਾਂ ਬਚਿਆਂ ਨਾਲ ਪਖ ਜਾਂਦੀਆਂ ਹਨ। ਏਧਰੋਂ ਬੂਟ ਝਾੜ ਉਠਾਂਦੀਆਂ ਹਨ, ਓਧਰੋਂ ਬਚੇ ਫੇਰ ਸੌ ਜਾਂਦੇ ਹਨ। ਸਕੂਲ ਦਾ ਵਕਤ ਹੁੰਦਾ ਜਾਂਦਾ ਹੈ, ਜੇ ਉਠਦੇ ਹਨ ਤਾਂ ਬਸਤਾ ਇਕੱਠਾ ਕਰਨਾ ਪੈਂਦਾ ਹੈ, ਕਪੜਿਆਂ ਉਤੇ ਝਗੜਾ ਸ਼ੁਰੂ ਹੋ ਜਾਂਦਾ ਹੈ। ਸ਼ੁਕਰ ਹੁੰਦਾ ਹੈ ਜਦੋਂ ਸਾਰੇ ਬਚੇ ਘਰੋਂ ਸਕੂਲ ਤੁਰ ਜਾਂਦੇ ਹਨ ।

ਇਸ ਦਾ ਇਲਾਜ ਇਹ ਨਹੀਂ ਕਿ ਪਿਓ ਕੋਲੋਂ ਆਖ ਵੇਖ ਕੇ ਝਿੜਕਾਂ ਪੁਆਈਆਂ ਜਾਣ, ਜਾਂ ਮਾਸਟਰਾਂ ਕੋਲੋਂ ਬੈਂਤ ਲੁਆਏ ਜਾਣ । ਇਸ ਦਾ ਇਲਾਜ ਸ੍ਵੈ-ਸਹਾਇਤਾ ਦਾ ਅਹਿਸਾਸ ਪੈਦਾ ਕਰਨਾ ਹੈ। ਬਿਲਕੁਲ ਫ਼ਿਕਰ ਨਾ ਕਰੋ ਕਿ ਬਚਿਆਂ ਨੂੰ ਨੁਕਸਾਨ ਪਹੁੰਚੇਗਾ ਜਾਂ ਉਹ ਸਕੂਲੋਂ ਲੇਟ ਹੋ ਜਾਣਗੇ, ਜਾਂ ਕਪੜੇ ਚੰਗੇ ਪਾ ਕੇ ਸਕੂਲ ਨਹੀਂ ਜਾਣਗੇ।

੧. ਬਚੇ ਨੂੰ ਸਮਝਾ ਦਿਓ ਕਿ ਉਹ ਆਪੇ ਹੀ ਉਠੇ, ਆਪੇ ਹੀ ਆਪਣੀ ਅਲਮਾਰੀ ਚੋਂ ਕਪੜੇ ਲੈ ਕੇ ਪਾਏ। ਬਿਨਾਂ ਤੁਹਾਡੀ ਵੇਖ ਭਾਲ ਬਸਤਾ ਇਕੱਠਾ ਕਰਕੇ ਸਕੂਲ ਜਾਏ । ਇਕ ਹਫ਼ਤਾ ਵੀ ਨਹੀਂ ਲੰਘੇਗਾ ਕਿ ਉਹ ਠੀਕ ਵੇਲੇ ਸਿਰ ਉਠੇਗਾ। ਸਕੂਲ ਦੇਰ ਨਾਲ ਜਾਂਦਿਆਂ ਉਸ ਨੂੰ ਅਜਿਹੀ ਸ਼ਰਮ ਆਵੇਗੀ ਕਿ ਦੋ ਦਿਨ ਲਗਾਤਾਰ ਦੇਰ ਨਹੀਂ ਕਰ ਸਕੇਗਾ ।

੨. ਖਾਣ ਦੇ ਵੇਲੇ ਉਹ ਬਿਨਾਂ ਸਦੇ ਮੇਜ਼ ਉਤੇ ਆਵੇ। ਤੁਸੀਂ ਠੀਕ ਵੇਲੇ ਸਿਰ ਖਾਣਾ ਸ਼ੁਰੂ ਕਰ ਦਿਓ। ਦੋ ਚਾਰ ਵਾਰੀ ਇਕਲਿਆਂ ਖਾਣਾ ਪਿਆ ਤਾਂ ਉਹ ਆਪੇ ਹੁਸ਼ਿਆਰ ਹੋ ਜਾਏਗਾ। ਇਸ ਲਈ ਜ਼ਰੂਰੀ ਹੈ ਕਿ ਸਾਰਾ ਟੱਬਰ ਇਕ ਵੇਲੇ ਇਕੱਠੀ ਰੋਟੀ ਖਾਣ ਦੀ ਮਰਯਾਦਾ ਰਖੇ ।

੩. ਘਰ ਵਿਚ ਕੋਈ ਨਾ ਕੋਈ ਉਚੇਚਾ ਕੰਮ ਉਸ ਨੂੰ ਦਿਓ -- ਕਿਸੇ ਕਮਰੇ ਦੀ ਸਫ਼ਾਈ, ਨਾਸ਼ਤੇ ਦਾ ਪ੍ਰਬੰਧ, ਸਬਜ਼ੀ ਖ਼ਰੀਦਣਾ, ਨੌਕਰਾਂ ਦੀਆਂ ਤਨਖ਼ਾਹਾਂ, ਧੋਬੀ ਦੇ ਕਪੜੇ, ਰੋਜ਼ਾਨਾ ਸੌਦਾ, ਪ੍ਰਾਹੁਣਿਆਂ ਦੇ ਸੁਆਗਤ ਸੇਵਾ ਆਦਿ ।

੪. ਸਕੂਲ ਦਾ ਕੰਮ ਜੇ ਉਹ ਨਹੀਂ ਕਰਦਾ, ਤਾਂ ਤੁਸੀਂ ਡਿਥੇ ਨਾ ਪਵੋ – ਆਪੇ ਸਕੂਲ ਉਸ ਨੂੰ ਠੀਕ ਕਰੇਗਾ। ਪੜ੍ਹਾਈ ਸੰਬੰਧੀ ਉਸ ਦੇ ਉਸਤਾਦਾਂ ਨੂੰ ਜ਼ਿਮੇਂਵਾਰ ਬਣਾਓ, ਤੇ ਚਾਲਚਲਨ ਪੁਖ਼ਤਾ ਕਰਨ ਵਿਚ ਤੁਸੀਂ ਸਹਾਇਤਾ ਕਰੋ ।

ਸ੍ਵੈ-ਸਹਾਇਤਾ ਤੋਂ ਉਤਰ ਕੇ ਰਵਾਦਾਰੀ ਦਾ ਸੁਭਾ ਪੈਦਾ ਕਰਨ ਲਈ ਆਪਣੇ ਘਰ ਵਿਚ ਯੋਗ ਵਾਯੂ-ਮੰਡਲ ਬਣਾਓ। ਕਦੇ ਕਿਸੇ ਨੌਕਰ, ਮਿਹਤਰ, ਧੋਬੀ, ਛਾਬੜੀ ਵਾਲੇ, ਗ਼ਰੀਬ ਦਰਸ਼ਕ ਨਾਲ ਗ਼ੁਸਤਾਖ਼ੀ ਦਾ ਬੋਲ ਬੋਲਣ ਨਾ ਦਿਓ ।

ਰੋਜ਼ਾਨਾ ਅਖ਼ਬਾਰ ਵਿਚੋਂ ਖ਼ਬਰਾਂ ਤੇ ਆਰਟੀਕਲ ਪੜ੍ਹ ਕੇ ਸਾਰੇ ਟੱਬਰ ਵਿਚ ਸੁਣਾਓ ਤੇ ਉਹਨਾਂ ਦੇ ਪ੍ਰਤੀਕਰਮਾਂ ਦਾ ਖ਼ਿਆਲ ਰਖੋ। ਹਰ ਕਿਸਮ ਦੀ ਬੇ-ਇਨਸਾਫ਼ੀ ਤੇ ਜਬਰ ਸੰਬੰਧੀ ਉਹਨਾਂ ਵਿਚ ਰੋਸ ਦਾ ਜਜ਼ਬਾ ਪੈਦਾ ਕਰੋ । ਗੱਡੀ ਵਿਚ ਚੜ੍ਹੋ, ਜੇ ਭੀੜ ਹੋਵੇ ਤਾਂ ਵੇਖੋ, ਤੁਹਾਡੇ ਬਚੇ ਕੀ ਕਰਦੇ ਹਨ ।

ਆਪਣੇ ਘਰ ਵਿਚ ਕਦੇ ਕਿਸੇ ਨੂੰ ਕਿਸੇ ਉਤੇ ਹਸਣ ਦੀ ਇਜਾਜ਼ਤ ਨਾ ਦਿਓ, ਤੇ ਜੇ ਕਿਸੇ ਮੈਂਬਰ ਦੀ ਰਾਏ ਅਨੋਖੀ ਹੋਵੇ, ਬਹੁਤਿਆਂ ਨਾਲੋਂ ਵਖਰੀ ਹੋਵੇ, ਉਸ ਨੂੰ ਠਿੱਠ ਕਰਨਾ ਸਾਰੇ ਘਰ ਦੇ ਖ਼ੂਨ ਵਿਚ ਜ਼ਹਿਰ ਮਿਲਾਣਾ ਹੈ। ਇਸ ਦਾ ਦੂਹਰਾ ਨੁਕਸਾਨ ਹੁੰਦਾ ਹੈ। ਇਕ ਤੇ ਉਹ ਮੈਂਬਰ ਦਿਨੋਂ ਦਿਨ ਨਿਰਾਸ, ਕੌੜਾ ਤੇ ਵਖਰਾ ਹੁੰਦਾ ਜਾਂਦਾ ਹੈ । ਦੂਜੇ ਬਾਕੀ ਦੇ ਮੈਂਬਰਾਂ ਵਿਚ ਇਕ ਸੂਖਮ ਜਿਹੀ ਕਠੋਰਤਾ ਪੈਦਾ ਹੁੰਦੀ ਜਾਂਦੀ ਹੈ । ਇਹ ਦੋਵੇਂ ਨੁਕਸਾਨ ਟੱਬਰ ਦੀ ਸਮੁਚੀ ਤਾਕਤ ਨੂੰ ਘਟਾਂਦੇ

ਹਨ ।

ਟੱਬਰ ਦਾ ਸੁਨਹਿਰੀ ਅਸੂਲ ਹਮਦਰਦੀ ਹੋਣੀ ਚਾਹੀਦੀ ਹੈ । ਜਿਸ ਟੱਬਰ ਵਿਚ ਮਾਪੇ ਬਚਿਆਂ ਦੇ ਜਜ਼ਬਿਆਂ ਦਾ, ਬਚੇ ਮਾਪਿਆਂ ਦੇ ਜਜ਼ਬਿਆਂ ਦਾ, ਨੌਕਰ ਮਾਲਕਾਂ ਦੇ ਜਜ਼ਬਿਆਂ ਦਾ ਤੇ ਮਾਲਕ ਨੌਕਰਾਂ ਦਿਆਂ ਜਜ਼ਬਿਆਂ ਦਾ, ਆਦਰ ਕਰਦੇ ਹਨ, ਉਹ ਟੱਬਰ ਬੜਾ ਅਮਨ ਭਰਪੂਰ ਤੇ ਤਾਕਤਵਰ ਹੋਵੇਗਾ ।

# ਸ੍ਰੀਰਕ ਬਲ

ਸਾਡੀ ਵਰਤਮਾਨ ਤਾਲੀਮ ਸ੍ਰੀਰਕ ਬਲ ਉਤੇ ਜ਼ੋਰ ਨਹੀਂ ਦੇਂਦੀ। ਪਿਛਲੇ ਸੌ ਸਾਲਾਂ ਤੋਂ ਸਕੂਲ ਕਾਲਜ ਜਾਰੀ ਹਨ, ਹਜ਼ਾਰਾਂ ਲਖਾਂ ਵਿਦਿ-ਆਰਥੀਆਂ ਨੇ ਥੋੜੀ ਜਾਂ ਬਹੁਤੀ ਤਾਲੀਮ ਹਾਸਲ ਕੀਤੀ ਤੇ ਡਿਗਰੀਆਂ ਲਈਆਂ ਹਨ, ਉਸਤਾਦ, ਪ੍ਰੋਫ਼ੈਸਰ, ਅਹੁਦੇਦਾਰ, ਕਲਰਕ, ਹੈਡ ਕਲਰਕ ਬਣੇ ਹਨ, ਤੇ ਅਨੇਕਾਂ ਬੇਕਾਰ ਵੀ ਰਹੇ, ਜਿਨ੍ਹਾਂ ਨੂੰ ਨੌਕਰੀ ਕੋਈ ਮਿਲ ਨਹੀਂ ਸਕੀ, ਤੇ ਕੰਮ ਕਰਨ ਦੀ ਜਾਂ ਉਹਨਾਂ ਦੇ ਸ੍ਰੀਰ ਵਿਚ ਤਾਕਤ ਨਹੀਂ ਸੀ, ਜਾਂ ਉਹ ਕੰਮ ਕਰਨ ਨੂੰ ਪੜ੍ਹੇ ਹੋਏ ਆਦਮੀ ਦੀ ਸ਼ਾਨ ਨਾਲੋਂ ਨੀਵਾਂ ਸਮਝਦੇ ਸਨ।

ਪਰ ਇਹਨਾਂ ਪੜ੍ਹਿਆਂ ਲਿਖਿਆਂ ਚੋਂ ਬਹੁਤਿਆਂ ਨੂੰ ਗਹੁ ਨਾਲ ਵੇਖੀਏ ਤਾਂ ਅਹੁਦੇਦਾਰੀ ਦੀ ਸ਼ਾਨ-ਸ਼ੌਕਤ ਦੇ ਬਾਵਜੂਦ ਇਹ ਦੁਨੀਆਂ ਦੀ ਬੜੀ ਤਰਸ ਯੋਗ ਝਾਤੀ ਦਿਸਦੇ ਹਨ। ਇਹਨਾਂ ਦੇ ਮੂੰਹਾਂ ਉਤੇ ਕੁਦਰਤੀ ਰੌਣਕ ਨਹੀਂ, ਇਹਨਾਂ ਦੇ ਜਿਸਮ ਜਿਥੋਂ ਮੋਟੇ ਚਾਹੀਦੇ ਹਨ, ਓਥੋਂ ਪਤਲੇ ਤੇ ਜਿਥੋਂ ਪਤਲੇ ਚਾਹੀਦੇ ਹਨ, ਓਥੋਂ ਮੋਟੇ ਹੋ ਗਏ ਹਨ। ਇਹ ਪੜ੍ਹ ਸਕਦੇ ਹਨ, ਲਿਖ ਸਕਦੇ ਹਨ, ਕਚਹਿਰੀ ਕਰ ਸਕਦੇ ਹਨ, ਕਚਹਿਰੀਆਂ ਵਿਚ

ਵਕਾਲਤ ਕਰ ਸਕਦੇ ਹਨ ਪਰ ਜੇ ਕਦੇ ਕਖ ਭੰਨ ਕੇ ਦੂਹਰਾ ਕਰਨ ਦੀ ਲੋੜ ਪੈ ਜਾਏ, ਤਾਂ ਇਹਨਾਂ ਨੂੰ ਜਾਚ ਨਹੀਂ ਆਉਂਦੀ ਹੁੰਦੀ, ਤੇ ਇਹ ਕਿਸੇ ਦੂਜੇ ਨੂੰ ਵਾਜ ਮਾਰਦੇ ਹਨ । ਕਦੇ ਕਦੇ ਜ਼ਿੰਦਗੀ ਵਿਚ ਇਹੋ ਜਿਹੇ ਦਿਨ ਵੀ ਆ ਜਾਂਦੇ ਹਨ, ਜਦੋਂ ਨਾ ਹਿੰਦਸਿਆਂ ਦਾ ਲੇਖਾ, ਨਾ ਕਚ-ਹਿਰੀਆਂ ਦੇ ਫ਼ੈਸਲੇ, ਨਾ ਵਕੀਲਾਂ ਦੀ ਵਕਾਲਤ ਕਿਸੇ ਕੰਮ ਆ ਸਕਦੇ ਹਨ : ਭਾਜੜਾਂ ਪੈਂਦੀਆਂ ਹਨ, ਹਫ਼ਤਿਆਂ ਬਧੀ ਤੁਰਨਾ ਤੇ ਰੁਲਣਾ ਪੈਂਦਾ ਹੈ, ਹੜ੍ਹ ਆਉਂਦੇ ਹਨ, ਭੁਚਾਲ ਆਉਂਦੇ ਹਨ, ਦੁਸ਼ਮਣ ਦੇ ਲਸ਼ਕਰ ਚੜ੍ਹੀ ਆਉਂਦੇ ਹਨ । ਓਦੋਂ ਇਹਨਾਂ ਨਿਰੇ ਪੜ੍ਹੇ ਲਿਖਿਆਂ ਦੇ ਮੂੰਹ ਭਾਵੀ ਬੇ-ਵਸੀ ਦੀ ਤਸਵੀਰ ਹੁੰਦੇ ਹਨ । ਇਹਨਾਂ ਦੇ ਪੈਰੀਂ ਛਾਲੇ ਪੈ ਜਾਂਦੇ, ਲਤਾਂ ਦੁਖਦੀਆਂ ਹਨ, ਭਾਰ ਇਹ ਨਹੀਂ ਚੁਕ ਸਕਦੇ, ਲਕੜ ਇਹ ਨਹੀਂ ਪਾੜ ਸਕਦੇ, ਅਗ ਬਾਲਣਾ ਇਹਨਾਂ ਨੂੰ ਨਹੀਂ ਆਉਂਦੀ, ਹਨੇਰੀ ਰਾਤ ਵਿਚ ਕਿਤੇ ਸੁਨੇਹਾ ਇਹ ਨਹੀਂ ਪੁਚਾ ਸਕਦੇ, ਭੁੰਜੇ ਸੁਤਿਆਂ ਇਹਨਾਂ ਦੀਆਂ ਹਡੀਆਂ ਹੰਡ ਜਾਂਦੀਆਂ ਹਨ, ਮੀਂਹ ਹਨੇਰੀ ਦਾ ਔਖ ਸੌਖ ਇਹ ਨਹੀਂ ਝਲ ਸਕਦੇ, ਧੁਪ ਇਹਨਾਂ ਨੂੰ ਸਤਾਂਦੀ ਹੈ, ਪਾਲਾ ਇਹਨਾਂ ਦੇ ਢੰਦੋੜਿਕੇ ਵਜਾਂਦਾ ਹੈ ।

ਲਿਖਾਈ ਪੜ੍ਹਾਈ ਵਿਚ ਠੀਕ ਬੜਾ ਕੁਝ ਹੈ, ਬੜੀਆਂ ਸੰਭਾਵਨਾਵਾਂ ਹਨ, ਬੜੇ ਉਚੇ ਸੁਆਦ ਵੀ ਹੈਨ, ਪਰ ਇਹ ਸਭ ਸ੍ਰੀਰਕ ਬਲ ਦੀ ਬੁਨਿਆਦ ਉਤੇ ਹੀ ਖੜੇ ਸਕਦੇ ਹਨ । ਜੇ ਸ੍ਰੀਰਕ ਬਲ ਘਟ ਹੈ, ਤਾਂ ਬਹੁਤੀ ਪੜ੍ਹਾਈ ਲਿਖਾਈ ਉਸ ਸ਼ੀਸ਼-ਮਹਿਲ ਵਾਂਗ ਹੈ, ਜਿਦ੍ਹੀ ਪਹਿਲੀ ਛਤ ਕੱਚੀਆਂ ਇਟਾਂ ਦੀ ਬਣੀ ਹੋਈ ਤੇ ਉਪਰਲੀਆਂ ਛੱਤਾਂ ਉਤੇ ਬੜੀ ਮੀਨਾ ਕਾਰੀ ਕੀਤੀ ਜਾ ਰਹੀ ਤੇ ਹਰ ਚੀਜ਼ ਪੱਕੀ ਬਣਾਈ ਜਾ ਰਹੀ ਹੈ । ਕੁਝ ਸਮਾਂ ਕੱਚੀਆਂ ਕੰਧਾਂ ਉਪਰਲੀਆਂ ਪੱਕੀਆਂ ਦਾ ਭਾਰ ਝਲਦੀਆਂ ਰਹਿੰਦੀਆਂ ਹਨ, ਪਰ ਬਾਅਦ ਵਿਚ ਕਦੇ ਕਿਤੇ ਤੇ ਕਦੇ ਕਿਤੇ ਤ੍ਰੇੜਾਂ ਪੈਣ ਲਗ ਪੈਂਦੀਆਂ ਹਨ, ਤੇ ਓੜਕ ਇਕ ਦਿਨ ਕੱਚੀਆਂ ਕੰਧਾਂ ਦੇ ਪੈਰ ਉਖੜ ਜਾਂਦੇ ਤੇ ਸ਼ੀਸ਼-ਮਹਿਲ ਭੁੰਜੇ ਆ ਪੈਂਦਾ ਹੈ । ਕਿੰਨੇ ਬੜੇ ਹੋਣਹਾਰ ਵਿਦਿਵਾਨ ਜਵਾਨੀ ਮੁਕਦਿਆਂ ਦੀ ਦੁਨੀਆਂ ਛਡ ਜਾਂਦੇ ਹਨ, ਕਿੰਨੇ ਸਾਰੇ ਬੁਢਾਪਾ ਮੰਜੀ ਉਤੇ ਗੁਜ਼ਾਰਦੇ ਹਨ ਤੇ ਕਿੰਨੇ ਹਨ ਜਿਹੜੇ ਅਧ-ਜਿਉਂਦੇ ਥੋੜ੍ਹਾ ਬਹੁਤ ਕੰਮ ਕਰਦੇ ਰਹਿੰਦੇ ਹਨ – ਪਰ ਜੋ ਖਾਣਾ ਚਾਹੁੰਦੇ ਹਨ,

ਉਹ ਖਾ ਨਹੀਂ ਸਕਦੇ, ਜਿਦ੍ਹਾ ਪਿਆਰ ਮੰਗਦੇ ਹਨ, ਉਹਨੂੰ ਜਿਤ ਨਹੀਂ ਸਕਦੇ, ਜੋ ਚਿਤਾਰਦੇ ਹਨ, ਉਹਦੇ ਤਕ ਪਹੁੰਚ ਨਹੀਂ ਸਕਦੇ ।

ਸ਼ਰੀਰਕ ਬਲ ਜ਼ਿੰਦਗੀ ਦੀਆਂ ਖ਼ੁਸ਼ੀਆਂ ਦੀ ਬੁਨਿਆਦ ਹੈ। ਖਾਣ, ਪਹਿਨਣ, ਵੇਖਣ, ਮਾਨਣ, ਤੇ ਕੰਮ ਆਉਣ ਦੇ ਸਾਰੇ ਸੁਆਦ ਏਸ ਬੁਨਿਆਦ ਉਤੇ ਉਸਰੀ ਇਮਾਰਤ ਦੇ ਵਖੋ ਵਖ ਸਜੇ ਕਮਰੇ ਹਨ । ਜਿਸ ਸ਼ਰੀਰ ਵਿਚ ਬਲ ਹੈ, ਉਹਦਾ ਬੁਢਾਪਾ ਜਵਾਨੀ ਨਾਲੋਂ ਘਟ ਸੁਆਦਾਂ ਭਰਿਆ ਨਹੀਂ ਹੋਵੇਗਾ। ਬੁਢਾਪੇ ਦੇ ਪੱਕੇ ਸੁਆਦ ਤੇ ਇਹਦਾ ਅਮਨ-ਭਰਿਆ ਚਿਹਰਾ ਕਈ ਵਾਰੀ ਮਸਤਾਨੀ ਜਵਾਨੀ ਦੇ ਮੁਕਾਬਲੇ ਵਿਚ ਜਿਤ ਜਾਂਦਾ ਹੈ।

ਜਦੋਂ ਤੋਂ ਕੁੜੀਆਂ ਦੀ ਪੜ੍ਹਾਈ ਦਾ ਰਵਾਜ ਸ਼ੁਰੂ ਹੋਇਆ ਹੈ, ਕਪੜੇ ਪਹਿਨਣ, ਕੇਸ ਸ਼ਿੰਗਾਰਨ ਤੇ ਮੂੰਹ ਬਣਾ ਸਵਾਰ ਕੇ ਰਖਣ ਵਿਚ ਤਾਂ ਵਾਧਾ ਜ਼ਰੂਰ ਹੋਇਆ ਹੈ, ਪਰ ਸ਼ਹਿਰਾਂ ਵਿਚੋਂ ਉਹ ਨਰੋਇਆ ਤਾਰੇ ਲਿਸ਼ਕਾਂਦਾ ਹੁਸਨ ਅਲੋਪ ਹੋ ਗਿਆ ਹੈ, ਜਿਹੜਾ ਪਿੰਡਾਂ ਵਿਚ ਰਾਂਝਿਆਂ ਦੀਆਂ ਮੁਰਲੀਆਂ ਛੇੜਦਾ ਹੁੰਦਾ ਸੀ। ਸ਼ਹਿਰਾਂ ਦੇ ਬਜ਼ਾਰਾਂ, ਬਾਗ਼ਾਂ ਜਾਂ ਕਾਲਜਾਂ ਦੇ ਹਾਤਿਆਂ ਵਿਚ ਫਬਦੇ ਕਪੜੇ ਪਾਈ ਫਿਰਦੀਆਂ ਪਲਿਤਣਾਂ ਪਿੰਡਾਂ ਦੀਆਂ ਲਹੂ-ਰਤੀਆਂ ਕੁੜੀਆਂ ਦੇ ਸਾਹਮਣੇ ਚਾਨਣੀ ਰਾਤ ਦੇ ਤਾਰਿਆਂ ਵਾਂਗ ਮਧਮ ਦਿਸਦੀਆਂ ਹਨ। ਪਿੰਡ ਦੀਆਂ ਕੁੜੀਆਂ ਦੇ ਪੈਰੀਂ ਸੁਹਣੀਆਂ ਗੁਰਗਾਬੀਆਂ ਨਹੀਂ, ਪਰ ਜਦੋਂ ਉਹ ਨੰਗੀਂ ਪੈਰੀਂ ਘੇਰਾ ਵਲ ਕੇ ਗਿੱਧਾ ਪਾਂਦੀਆਂ ਹਨ, ਵਿਗਸੀ ਭੋਂ ਦੀ ਹਿਕ ਧੜਕਣ ਲਗ ਪੈਂਦੀ ਹੈ। ਸ਼ਰੀਰਕ ਬਲ ਵਿਚ ਇਕ ਜਾਦੂ ਹੈ, ਮਿਕਨਾਤੀਸੀ ਤਾਕਤ ਹੈ। ਸ਼ਰੀਰਕ ਬਲ ਉਹਨਾਂ ਸਾਰੀਆਂ ਮੁਸ਼ਕਲਾਂ ਨੂੰ ਸੁਖਾਲੀ ਤਰ੍ਹਾਂ ਸਹਾਰ ਸਕਦਾ ਹੈ ਜਿਹੜੀਆਂ ਉਮਰ-ਮਾਰਗ ਦੇ ਚਪੇ ਚਪੇ ਉਤੇ ਖਿਲਰੀਆਂ ਰਹਿੰਦੀਆਂ ਹਨ। ਇਹਨਾਂ ਨੂੰ ਟੱਪਣ ਜਾਂ ਇਹਨਾਂ ਨੂੰ ਚੁਕ ਕੇ ਇਕ ਪਾਸੇ ਕਰਨ ਲਈ ਅਕਲ ਦੇ ਨਾਲ ਬਹੁਤਾ ਸ਼ਰੀਰਕ ਬਲ ਚਾਹੀਦਾ ਹੈ। ਬਲ ਤੇ ਅਕਲ ਨਾਲ ਇਹਨਾਂ ਮੁਸ਼ਕਲਾਂ ਉਤੇ ਫ਼ਤਿਹ ਪਾਂਦੇ ਜਾਣਾ ਹੀ ਚਾਲਚਲਣ ਤੇ ਸ਼ਰੀਰ ਦੀ ਖ਼ੂਬਸੂਰਤੀ ਪੈਦਾ ਕਰਦਾ ਹੈ, ਜਿਹੜੀ ਖ਼ੂਬਸੂਰਤੀ ਦੁਨੀਆਂ ਦਾ ਸਭ ਤੋਂ ਵਡਾ ਕਰਿਸ਼ਮਾ ਹੈ।

ਇਹ ਬਲ ਪੈਦਾ ਕਰਨ ਲਈ ਪਹਿਲੀ ਜ਼ਰੂਰੀ ਗਲ ਇਹ ਹੈ ਕਿ ਇਹਦੇ ਬਾਰੇ ਸਾਰੇ ਭਰਮ ਦਿਲੋਂ ਦੂਰ ਕੀਤੇ ਜਾਣ। ਤੰਦਰੁਸਤ ਤੇ ਬਲਵਾਨ

ਹੋਣਾ ਬਰੀਕ ਬੁਧ ਹੋਣ ਨਾਲੋਂ ਵਧੇਰੇ ਖ਼ੁਸ਼ੀ ਦੇ ਸਕਦਾ ਹੈ। ਜਿਹੜੇ ਲੋਕ ਇਹ ਨਹੀਂ ਮੰਨਦੇ, ਉਹ ਖੇਡਣੋਂ, ਵਰਜ਼ਿਸ਼ ਕਰਨੋਂ ਤੇ ਸ਼ੌਕ ਨਾਲ ਖਾਣੋਂ ਸ਼ਰਮਾਂਦੇ ਹਨ। ਪਰ ਉਹ ਗ਼ਲਤੀ ਤੇ ਹਨ – ਕਮਜ਼ੋਰ ਤੇ ਬੀਮਾਰ ਰਹਿਣਾ ਜਿੰਨੀਆਂ ਸ਼ਰਮਾਂ ਦਾ ਕਾਰਨ ਹੁੰਦਾ ਹੈ, ਓਨਾ ਹੋਰ ਕੁਝ ਘਟ ਹੀ ਹੁੰਦਾ ਹੈ। ਕਮਜ਼ੋਰ ਮੁੰਡਿਆਂ ਨੂੰ ਸਾਥੀ ਠਿਠ ਕਰਦੇ ਹਨ, ਖੇਡਾਂ ਵਿਚ ਸ਼ਾਮਲ ਨਹੀਂ ਕਰਦੇ, ਉਹ ਪਿਆਰ ਨੂੰ ਤਰਸਦੇ ਰਹਿੰਦੇ ਹਨ, ਉਹ ਕਿਸੇ ਦੀਆਂ ਅੱਖਾਂ ਦੀ ਮੰਗ ਨਹੀਂ ਬਣ ਸਕਦੇ – ਤੇ ਉਹਨਾਂ ਵਿਚ ਘਟੀਆਪਨ ਦਾ ਅਹਿਸਾਸ ਬਚਪਨ ਵਿਚ ਪੈਦਾ ਹੋ ਜਾਂਦਾ ਹੈ, ਜਿਹੜਾ ਅਗਲੀ ਉਮਰ ਵਿਚ ਉਹਨਾਂ ਨੂੰ ਮਰਦਾਨਗੀ ਦਾ ਹੁਲਾਰਾ ਨਹੀਂ ਲੈਣ ਦੇਂਦਾ।

ਬਲ ਕੰਮਾਂ ਵਿਚੋਂ ਪੈਦਾ ਹੁੰਦਾ ਹੈ, ਏਸ ਲਈ ਕੰਮ ਕਰਨ ਦੀ ਆਦਤ ਬਚਪਨ ਵਿਚ ਹੀ ਪਾਈ ਜਾਏ। ਘਰ ਦੇ ਕੰਮਾਂ ਵਿਚੋਂ ਸੁਆਦ ਲਭਾ ਜਾ ਸਕਦਾ ਹੈ, ਘਰ ਦੇ ਕੰਮਾਂ ਲਈ ਫੇਰਾ ਤੋਰਾ, ਪਾਣੀ ਭਰਨਾ, ਰੋਟੀ ਪਕਾਣਾ, ਦੁਧ ਰਿੜਕਣਾ, ਬਾਲਣ ਪਾੜਨਾ, ਭਾਰ ਚੁਕਣਾ, ਮੰਜੇ ਬਿਸਤ੍ਰੇ ਕਰਨੇ, ਇਹ ਸਾਰੇ ਕੰਮ ਬਚਿਆਂ ਦੀ ਚੰਗੇ ਇਸਤ੍ਰੀ ਮਰਦ ਬਣਨ ਲਈ ਸ਼ਗਿਰਦੀ ਹੈ।

ਬਲ ਵਧਾਣ ਲਈ ਖੇਡਾਂ ਬੜੇ ਕੰਮ ਆਉਂਦੀਆਂ ਹਨ। ਸਾਥੀਆਂ ਨਾਲ ਨਿਭਾ ਕਰਨ ਦੀ ਵਡ-ਮੁਲੀ ਜਾਚ ਖੇਡਾਂ ਰਾਹੀਂ ਬਚਪਨ ਵਿਚ ਹੀ ਆਉਣੀ ਸ਼ੁਰੂ ਹੋ ਜਾਂਦੀ ਹੈ। ਖੇਡਾਂ ਨੂੰ ਪੜ੍ਹਾਈ ਨਾਲੋਂ ਬਹੁਤ ਘਟੀਆ ਸਮਝਣ ਦੀ ਗ਼ਲਤੀ ਕੀਤੀ ਜਾਂਦੀ ਹੈ। ਮਾਪੇ ਖੇਡਾਂ ਤੋਂ ਬਚਿਆਂ ਨੂੰ ਵਰਜਦੇ ਰਹਿੰਦੇ ਹਨ। ਉਹਨਾਂ ਦੇ ਖ਼ਿਆਲ ਵਿਚ ਖੇਡਾਂ ਸਿਰਫ਼ ਦਿਲ ਪਰਚਾਵੇ ਲਈ ਹੁੰਦੀਆਂ ਹਨ, ਏਸ ਲਈ ਜਿਹੜਾ ਸਮਾਂ ਇਹਨਾਂ ਵਿਚ ਲਗਦਾ ਹੈ, ਉਹਨੂੰ ਉਹ ਜ਼ਾਇਆ ਖ਼ਿਆਲ ਕਰਦੇ ਹਨ। ਪਰ ਅਸਲ ਵਿਚ ਖੇਡਾਂ ਪੜ੍ਹਾਈ ਦਾ ਇਮਤਿਹਾਨ ਹੁੰਦੀਆਂ ਹਨ। ਜਿਹੜਾ ਬਚਾ ਖੇਡਣ ਵਿਚ ਦਿਨੋਂ ਦਿਨ ਚੰਗਾ ਨਹੀਂ ਹੁੰਦਾ ਜਾਂਦਾ, ਉਹਦੀ ਪੜ੍ਹਾਈ ਲੇਖੇ ਨਹੀਂ ਲਗ ਰਹੀ, ਜੀਕਰ ਉਹਦੀ ਖ਼ੁਰਾਕ ਜਿਹੜਾ ਖਾ ਕੇ ਦਿਨੋਂ ਦਿਨ ਤਕੜਾ ਨਹੀਂ ਹੁੰਦਾ ਜਾਂਦਾ। ਪੜ੍ਹਾਈ ਓਸੇ ਬਚੇ ਦੀ ਲੇਖੇ ਲਗ ਰਹੀ ਹੈ, ਜਿਹੜਾ ਪਹਿਲੀਆਂ ਵਾਂਗ ਹਾਰ ਕੇ ਰੋਣ ਨਹੀਂ ਲਗ ਪੈਂਦਾ, ਜਿਸ ਨੂੰ ਰਲ ਕੇ ਖੇਡਣ ਦੀ ਜਾਚ ਆਉਂਦੀ ਜਾ ਰਹੀ ਹੈ, ਜਿਹੜਾ ਆਪਣੀ ਖੇਡ ਨਾਲੋਂ ਆਪਣੀ ਟੀਮ ਦੀ

ਖੇਡ ਦਾ ਵਧੇਰੇ ਫ਼ਖ਼ਰ ਕਰਦਾ ਹੈ, ਜਿਹੜਾ ਮੁਖਾਲਿਫ਼ ਟੀਮ ਨੂੰ ਮਖ਼ੌਲ ਕਰਨ ਦੀ ਥਾਂ, ਉਹਦਾ ਆਦਰ ਕਰਦਾ ਹੈ, ਉਹਦੀ ਖ਼ਾਤਰ ਕਰਦਾ, ਜਿਤਣ ਸਮੇਂ ਵਧਾਈ ਦੇਂਦਾ, ਤੇ ਹਾਰਨ ਸਮੇਂ ਦਿਲਜੋਈ ਕਰਦਾ ਹੈ।

ਇਕ ਵਾਰੀ ਲਾਹੌਰ ਸ਼ਹਿਰ ਵਿਚ ਅੰਮ੍ਰਿਤਸਰ ਦੇ ਖ਼ਾਲਸਾ ਕਾਲਜ ਤੇ ਲਾਹੌਰ ਦੇ ਗੌਰਮੈਂਟ ਕਾਲਜ ਦੀਆਂ ਹਾਕੀ ਟੀਮਾਂ ਦਾ ਮੈਚ ਮੈਂ ਵੇਖਿਆ, ਵੇਖ ਕੇ ਦਿਲ ਖ਼ਰਾਬ ਹੋਇਆ। ਟੀਮਾ ਦੇ ਹਮੈਤੀ ਇਕ ਦੂਜੇ ਨੂੰ ਗਾਲ੍ਹਾਂ ਕਢਦੇ, ਲਭੂ ਲਭੂ ਕਰਦੇ ਤੇ ਸ਼ੋਰ ਪਾ ਪਾ ਘਬਰਾਂਦੇ ਸਨ। ਇਹਨਾਂ ਵਿਚੋਂ ਕਈਆਂ ਨੂੰ ਪੜ੍ਹਾਈ ਵਿਚ ਚੰਗੇ ਨੰਬਰਾਂ ਦਾ ਮਾਣ ਵੀ ਹੋਵੇਗਾ, ਪਰ ਚਾਲਚਲਣ ਦੀ ਪ੍ਰੀਖਿਆ ਵਿਚ ਇਹ ਸਾਰੇ ਬੁਰੀ ਤਰ੍ਹਾਂ ਫ਼ੇਲ੍ਹ ਹੋ ਗਏ। ਇਹ ਕੁੜੀਆਂ ਦਾ ਵੀ ਲਿਹਾਜ਼ ਨਹੀਂ ਸਨ ਕਰਦੇ, ਮੁਖ਼ਾਲਿਫ਼ ਪਾਸੇ ਦੀਆਂ ਕੁੜੀਆਂ ਨੂੰ ਠਿੱਠ ਕਰਦੇ ਸਨ।

ਖੇਡਾਂ ਆਪਣੇ ਆਪ ਵਿਚ ਜ਼ਿੰਦਗੀ ਦੀ ਇਕ ਯੂਨੀਵਰਸਿਟੀ ਹਨ। ਜਿਹੜਾ ਚੰਗਾ ਖਿਲਾੜੀ ਨਹੀਂ ਉਹ ਅਨਪੜ੍ਹਾਂ ਨਾਲੋਂ ਕਿਸੇ ਤਰ੍ਹਾਂ ਵੀ ਚੰਗਾ ਨਹੀਂ। ਚੰਗਾ ਖਿਲਾੜੀ ਉਹ ਹੁੰਦਾ ਹੈ, ਜਿਹੜਾ ਇਕ ਤਾਂ ਖੇਡ ਚੰਗੀ ਖੇਡ ਸਕੇ, ਦੂਜੇ ਮੁਖ਼ਾਲਿਫ਼ ਨਾਲ ਇਨਸਾਫ਼ ਤੇ ਉਹਦਾ ਆਦਰ ਕਰ ਸਕੇ।

ਜਦੋਂ ਬਚਿਆਂ ਦੀਆਂ ਰੀਝਾਂ ਸ੍ਰੀਰਕ ਬੱਲ ਬਾਰੇ ਸਾਫ਼ ਹੋ ਜਾਣਗੀਆਂ, ਓਦੋਂ ਉਹ ਕਲਰਕੀ, ਤਸੀਲਦਾਰੀ, ਕਮਿਸ਼ਨਰੀ ਨਾਲੋਂ ਵੀ ਇਹੋ ਜਿਹੇ ਕੰਮ ਨੂੰ ਚੰਗਾ ਗਿਣਨਗੇ, ਜਿਹੜਾ ਬਾਹਾਂ ਹਥਾਂ ਨੂੰ ਮਜ਼ਬੂਤ ਕਰਦਾ ਤੇ ਖ਼ੁਦਮੁਖ਼ਤਾਰੀ ਦਾ ਅਹਿਸਾਸ ਵਧਾਂਦਾ ਹੈ। ਜ਼ਿੰਦਗੀ ਦੇ ਅਸਲੀ ਉਸਰਈਏ ਸਿਵਿਲ ਸਰਵਿਸ ਦੇ ਅਹੁਦੇਦਾਰ ਨਹੀਂ ਹੁੰਦੇ – ਸਗੋਂ ਲੁਹਾਰ, ਤਰਖਾਣ, ਕਿਸਾਨ, ਮਸ਼ੀਨਮੈਨ, ਐਂਜੀਨੀਅਰ ਤੇ ਹਥਾਂ ਨਾਲ ਦੌਲਤ ਪੈਦਾ ਕਰਨ ਵਾਲੇ ਕਾਮੇ ਹੁੰਦੇ ਹਨ। ਜੋ ਕੁਝ ਦੁਨੀਆਂ ਵਿਚ ਦਿਸ ਰਿਹਾ ਹੈ, ਇਹਨਾਂ ਉਹਨਾਂ ਉਸਰਈਆਂ ਦੀ ਕਿਰਤ ਹੈ – ਜਜਾਂ, ਵਕੀਲਾਂ, ਹਾਕਮਾਂ, ਮਿਨਿਸਟਰਾਂ, ਪੁਲਸੀਆਂ ਦੀ ਕਿਰਤ ਨਹੀਂ। ਇਹ ਸਾਰੇ, ਭਾਵੇਂ ਇਹਨਾਂ ਦੀਆਂ ਕਿੰਨੀਆਂ ਤਨਖ਼ਾਹਾਂ ਹੋਣ, ਕਾਮਿਆਂ ਦੇ ਕਮੀਨ ਹਨ। ਇਹ ਬਹੁਤੇ ਨਹੀਂ ਹੋ ਸਕਦੇ, ਲਖਾਂ ਕਾਮਿਆਂ ਪਿਛੇ ਮਸਾਂ ਇਕ ਅਧ ਇਹੋ ਜਿਹਾ ਹੋ ਸਕਦਾ ਹੈ। ਜਿਨ੍ਹਾਂ ਵਿਚ ਮਰਦਾਨਗੀ ਦਾ ਜੋਸ਼ ਠਾਠਾਂ ਮਾਰਦਾ ਹੁੰਦਾ ਹੈ ਉਹ ਉਸਰਈਏ ਬਣਨਾ ਤਾਂਘਦੇ ਹਨ। ਜ਼ਿੰਦਗੀ ਦੀਆਂ ਲਾਸਾਨੀ ਖ਼ੁਸ਼ੀਆਂ

ਸਿਰਫ਼ ਬਲਵਾਨ ਹੁਨਰਮੰਦ ਤੇ ਰਸਿਕ ਖਿਲਾੜੀ ਦਾ ਹੀ ਹਿੱਸਾ ਹਨ। ਤੇ ਜਦੋਂ ਇਹੋ ਜਿਹੇ ਖ਼ੁਸ਼ਹਾਲ ਇਸਤ੍ਰੀ ਜਾਂ ਮਰਦ ਵਿਚ ਕਿਤਾਬਾਂ ਦਾ ਇਸ਼ਕ ਜਾਗ ਪੈਂਦਾ ਹੈ, ਓਦੋਂ ਧਰਤੀ ਉਤੇ ਕੋਈ ਨਵਾਂ ਤਾਰਾ ਚਮਕ ਪਿਆ ਜਾਪਦਾ ਹੈ।

ਬਲ ਪੈਦਾ ਕਰੋ, ਹਰ ਤਰ੍ਹਾਂ ਦਾ ਬਲ – ਆਪਣੇ ਲਈ, ਆਪਣੀ ਜੀਵਨ-ਜਾਚ ਲਈ, ਆਪਣੇ ਦੇਸ਼ ਲਈ, ਆਪਣੀ ਦੁਨੀਆਂ ਲਈ।

# ਮਾਪੇ, ਸੰਤਾਨ ਤੇ ਵਿਆਹ

ਯੁਗ ਬਦਲੀ ਸਮੇਂ ਮਾਲਕ ਮਜ਼ਦੂਰ, ਜਗੀਰਦਾਰ ਮੁਜ਼ਾਰੇ, ਪਤੀ ਪਤਨੀ, ਮਾਪੇ ਸੰਤਾਨ ਸਭ ਰਿਸ਼ਤਿਆਂ ਵਿਚ ਅਵੱਸ਼ ਫ਼ਰਕ ਪੈ ਜਾਂਦਾ ਹੈ, ਤੇ ਇਸ ਫ਼ਰਕ ਨੂੰ ਨਾ ਸਮਝਣ ਦਾ ਨਤੀਜਾ ਹੜਤਾਲਾਂ, ਬਗ਼ਾਵਤਾਂ, ਤਲਾਕ, ਕਤਲ ਤੇ ਖ਼ੁਦਕਸ਼ੀਆਂ ਹੁੰਦਾ ਹੈ।

ਇਹਨਾਂ ਸਭ ਰਿਸ਼ਤਿਆਂ ਵਿਚੋਂ ਅਟੁਟ ਰਿਸ਼ਤਾ ਮਾਪਿਆਂ ਤੇ ਸੰਤਾਨ ਦਾ ਹੈ। ਇਸ ਰਿਸ਼ਤੇ ਸੰਬੰਧੀ ਮਾਪਿਆਂ ਤੇ ਸੰਤਾਨ ਦੀ ਵਧੀ ਜਾਣਕਾਰੀ ਜ਼ਿੰਦਗੀ ਵਿਚ ਸਫ਼ਲਤਾ ਵਧਾ ਸਕਦੀ ਹੈ। ਇਸ ਵੇਲੇ ਬਹੁਤੇ ਮਾਪੇ ਉਦਾਸ ਹਨ ਕਿ ਉਹਨਾਂ ਦੀ ਸੰਤਾਨ ਵਿਚ ਆਗਿਆਕਾਰੀ ਦਾ ਅਹਿਸਾਸ ਘਟ, ਤੇ ਸ੍ਵੈ-ਮਾਨ ਦਾ ਅਹਿਸਾਸ ਵਧ ਰਿਹਾ ਹੈ। ਸਭ ਤੋਂ ਬਹੁਤਾ ਫ਼ਰਕ ਵਿਆਹ ਸੰਬੰਧੀ ਪੈ ਗਿਆ ਹੈ। ਅਗੇ ਕੀ ਧੀਆਂ ਕੀ ਪੁਤਰ, ਜਿਥੇ ਮਾਪੇ ਚਾਹੁੰਦੇ ਸਨ, ਓਥੇ ਹੀ ਵਿਆਹ ਕਰ ਲੈਂਦੇ ਸਨ; ਪਰ ਅਜ ਕਈ ਮਾਪੇ ਸੰਤਾਨ ਦੇ ਮੂੰਹ ਲਗਣੋਂ ਰਹਿ ਗਏ ਹਨ ਕਿਉਂਕਿ ਗ਼ੈਰ-ਬਰਾਦਰੀ, ਗ਼ੈਰ-ਮਜ਼੍ਹਬ, ਗ਼ੈਰ-ਕੌਮ, ਜਿਥੇ ਦਿਲ ਆਇਆ ਧੀਆਂ ਪੁਤਰਾਂ ਨੇ ਵਿਆਹ ਕਰਾ ਲਿਆ ਹੈ। ਨਰਮ ਮਾਪੇ ਨਿਢਾਲ ਹੋਏ ਬੈਠੇ ਹਨ,

ਜ਼ਿੰਦਗੀ ਨਾਲ ਸਭ ਤੋਂ ਵਡੀ ਉਹਨਾਂ ਦੀ ਸਾਂਝ ਟੁਟ ਗਈ ਹੈ। ਸਖ਼ਤ ਮਾਪਿਆਂ ਦੀ ਸੰਤਾਨ ਆਏ ਦਿਨ ਖ਼ੁਦਕਸ਼ੀ ਜਾਂ ਘਰੋਂ ਨਿਕਲ ਜਾਣ ਦਾ ਸਲ ਲਾਂਦੀ ਰਹਿੰਦੀ ਹੈ।

ਮਾਪੇ ਦੁਖੀ ਹਨ, ਸੰਤਾਨ ਦੁਖੀ ਹੈ। ਜਜ਼ਬਾਤੀ ਮੁਸ਼ਕਲ ਦੇ ਛੁਟ ਆਰਥਕ ਮੁਸ਼ਕਲ ਵੀ ਕੋਈ ਘਟ ਨਹੀਂ। ਵਿਆਹ ਦੇ ਰਸਮੀ ਖ਼ਰਚਾਂ ਨੇ ਕਈਆਂ ਨੂੰ ਚਿੰਤਾ-ਚਿਖਾ ਉਤੇ ਚਾੜ੍ਹ ਰਖਿਆ ਹੈ। ਕਈ ਵਿਖਾਲਾ-ਪਸੰਦ ਮਾਪੇ ਵਿਆਹਾਂ ਉਤੇ ਕਿੰਨਾ ਹੀ ਫ਼ਜ਼ੂਲ ਖ਼ਰਚ ਕਰ ਕੇ ਦੂਜਿਆਂ ਲਈ ਚਿੰਤਾਵਾਂ-ਭਰੀ ਮਿਸਾਲ ਪੈਦਾ ਕਰ ਰਹੇ ਹਨ।

ਸਭ ਤੋਂ ਪਹਿਲਾਂ ਮਾਪਿਆਂ ਦੇ ਵਿਚਾਰ ਗੋਚਰੀ ਇਹ ਅਸਲੀਅਤ ਧਰਨਾ ਚਾਹੁੰਦਾ ਹਾਂ ਕਿ ਅਜ ਦਾ ਜ਼ਮਾਨਾ ਉਹਨਾਂ ਦੇ ਜ਼ਮਾਨੇ ਨਾਲੋਂ ਬੜਾ ਮੁਸ਼ਕਲ ਤੇ ਬੜਾ ਵਖਰਾ ਹੈ। ਅਜ ਦੇ ਨੌਜਵਾਨ ਦੀ ਜ਼ਿੰਦਗੀ ਵਿਚ ਉਕਸਾਹਟ ਦੇ ਪੈਰ-ਥਿੜਕਾਵੇਂ ਵਸੀਲੇ ਅਣਗਿਣਤ ਹਨ। ਸਿਨੇਮਾ, ਮੋਟਰ, ਰੇਡੀਓ, ਰਸਾਲੇ, ਹੋਟਲ, ਸਫ਼ਰ — ਕਦਮ ਕਦਮ ਉਤੇ ਨੌਜਵਾਨਾਂ ਦੇ ਚਾਲ-ਚਲਨ ਨੂੰ ਵੰਗਾਰਦੇ ਹਨ। ਕਾਲਜਾਂ, ਦਫ਼ਤਰਾਂ, ਦੁਕਾਨਾਂ, ਬਸਾਂ, ਰੇਲਾਂ ਵਿਚ ਇਸਤ੍ਰੀਆਂ ਮਰਦਾਂ ਦੇ ਮੋਢੇ ਇਕ ਦੂਜੇ ਨਾਲ ਖਹਿੰਦੇ ਵਡੇਰੇ ਜ਼ਬਤ ਦੀ ਮੰਗ ਕਰਦੇ ਹਨ।

ਜਿੰਨੇ ਦਬਾਓ ਹੇਠਾਂ ਅਜ ਦੇ ਨੌਜਵਾਨ ਦਾ ਚਾਲਚਲਣ ਹੈ, ਇਹਦਾ ਦਸਵਾਂ ਹਿੱਸਾ ਦਬਾਓ ਵੀ ਸਾਡੇ ਵੇਲੇ ਨਹੀਂ ਸੀ। ਇਹ ਠੀਕ ਹੈ ਕਿ ਕਈ ਉਦਾਸ ਕਰਨ ਵਾਲੀਆਂ ਹਰਕਤਾਂ ਨੌਜਵਾਨਾਂ ਵਲੋਂ ਅਸੀਂ ਪੜ੍ਹਦੇ ਸੁਣਦੇ ਹਾਂ, ਪਰ ਜੇ ਆਪਣੇ ਸਮੇਂ ਦੇ ਸਾਧਾਰਨ ਨੌਜਵਾਨ ਨੂੰ ਅਜ ਦੇ ਜ਼ਮਾਨੇ ਵਿਚ ਅਚਣਚੇਤ ਖੜਾ ਕਰ ਦੇਣਾ ਫ਼ਰਜ਼ ਕਰ ਲਈਏ, ਤਾਂ ਉਹਦਾ ਰਵੱਈਆ ਉਹਨਾਂ ਹਿੰਦੁਸਤਾਨੀ ਨੌਜਵਾਨਾਂ ਵਰਗਾ ਹੋਵੇਗਾ, ਜਿਹੜੇ ਤੀਹ ਚਾਲੀ ਵਰ੍ਹੇ ਪਹਿਲਾਂ ਵਿਲਾਇਤ ਜਾਂਦੇ ਸਨ। ਘਰ ਉਹਨਾਂ ਕਪੜਿਆਂ ਵਿਚ ਕੱਜੀ ਵਲ੍ਹੇਟੀ ਕੁੜੀ ਦੀ ਨੇੜਤਾ ਵੀ ਕਦੇ ਮਹਿਸੂਸ ਨਹੀਂ ਸੀ ਕੀਤੀ ਹੁੰਦੀ, ਓਥੇ ਅਧ-ਨੰਗੀਆਂ ਲੱਤਾਂ ਬਾਹਾਂ ਥਾਂ ਥਾਂ ਉਹਨਾਂ ਨਾਲ ਘਸਰਦੀਆਂ ਰਹਿੰਦੀਆਂ ਸਨ। ਕਿੰਨੇ ਕੀਮਤੀ ਨੌਜਵਾਨ ਵਿਲਾਇਤ ਜਾ ਕੇ ਗੁਆਚ ਗਏ।

ਜਿਹੋ ਜਿਹੇ ਉਕਸਾਹਟਾਂ ਭਰੇ ਸਮੇਂ ਵਿਚੋਂ ਅਜ ਦਾ ਨੌਜਵਾਨ ਲੰਘ

ਰਿਹਾ ਹੈ, ਉਹਦੇ ਚਾਲਚਲਣ ਨੂੰ ਨਿੰਦਨ ਦੀ ਥਾਂ ਮੈਂ ਬਹੁਤੀ ਵਾਰੀ ਉਹਨੂੰ ਸ਼ਾਬਾਸ਼ ਦੇਣ ਲਈ ਤਿਆਰ ਹੋ ਜਾਂਦਾ ਹਾਂ। ਮੈਂ ਸੰਤੁਸ਼ਟ ਹਾਂ ਕਿ ਕੋਝੇ ਹਾਲਾਤ ਉਹਨੂੰ ਆਪਣੇ ਜੇਡਾ ਕੋਝਾ ਨਹੀਂ ਬਣਾ ਸਕੇ; ਸਗੋਂ ਅਨੇਕਾਂ ਸ਼ਾਨਦਾਰ ਸ਼ਖ਼ਸੀਅਤਾਂ ਵੀ ਵੇਖਣ ਵਿਚ ਆ ਰਹੀਆਂ ਹਨ। ਜਵਾਨ ਲੜਕੇ ਲੜਕੀਆਂ ੨੫-੩੦ ਵਰ੍ਹੇ ਦੀ ਉਮਰ ਤਕ ਕੁਆਰੇ ਨੌਕਰੀਆਂ ਕਰਨ ਲਈ ਮਜਬੂਰ ਹਨ, ਤਾਂ ਵੀ ਬਹੁਤਿਆਂ ਦਾ ਠਰ੍ਹੰਮਾ ਪ੍ਰਸੰਸਾ-ਯੋਗ ਹੈ। ਸਾਡੇ ਵੇਲੇ ਏਨੀ ਉਮਰ ਕੁਆਰੇ ਰਹਿਣ ਜਾਂ ਨੌਕਰੀ ਕਰਨ ਦੀ ਮਜਬੂਰੀ ਕੁੜੀਆਂ ਨੂੰ ਨਹੀਂ ਸੀ।

ਏਸ ਅਮੋੜ ਅਸਲੀਅਤ ਦਾ ਗਿਆਨ ਕਿ ਸਾਡੇ ਵੇਂਹਦਿਆਂ ਵੇਂਹਦਿਆਂ ਯੁਗ ਪਲਟ ਗਿਆ ਹੈ, ਇਹਦੀਆਂ ਕੀਮਤਾਂ ਬਦਲ ਗਈਆਂ ਹਨ, ਮਾਪਿਆਂ ਨੂੰ ਕਈ ਬੇਲੋੜੀਆਂ ਉਦਾਸੀਆਂ ਤੋਂ ਬਚਾ ਸਕਦਾ ਹੈ। ਅਗੇ ਸੋਲਾਂ ਸਤਾਰਾਂ ਵਰ੍ਹੇ ਦੀ ਉਮਰ ਹੁੰਦਿਆਂ ਮਾਪੇ ਧੀਆਂ ਨੂੰ ਵਿਆਹ ਦੇਂਦੇ ਸਨ। ਹੁਣ ਏਸ ਉਮਰੇ ਉਹਨਾਂ ਨੂੰ ਅਸੀਂ ਬੋਰਡਿੰਗਾਂ, ਕਾਲਜਾਂ ਵਿਚ ਭੇਜ ਦੇਂਦੇ ਹਾਂ। ਸਾਡੇ ਮਾਪੇ ਪੂਰਨ ਭਗਤ ਦਾ ਕਿੱਸਾ ਧੀਆਂ ਨੂੰ ਪੜ੍ਹਨ ਨਹੀਂ ਸਨ ਦੇਂਦੇ, ਅਜ ਦੁਨੀਆਂ ਸਾਰੀ ਦੀਆਂ ਪਿਆਰ-ਕਹਾਣੀਆਂ, ਹੀਰ-ਰਾਂਝਾ ਸੱਸੀ ਪੁੰਨੂੰ, ਉਹਨਾਂ ਦੀ ਪੜ੍ਹਾਈ ਦੇ ਕੋਰਸ ਹੁੰਦੇ ਹਨ। ਸਾਡੇ ਵੇਲੇ ਮਾਂ ਭੈਣ ਦੇ ਛੁਟ ਕਿਸੇ ਹੋਰ ਇਸਤ੍ਰੀ ਨਾਲ ਕੋਈ ਡੂੰਘੀ ਗਲ ਕਰਨ ਦਾ ਕਿਸੇ ਵਿਰਲੇ ਨੌਜਵਾਨ ਨੂੰ ਮੌਕਾ ਮਿਲਦਾ ਸੀ, ਅਜ ਦਫ਼ਤ੍ਰਾਂ ਵਿਚ ਸਟੈਨੋ, ਬਸਾਂ ਵਿਚ ਕੰਡਕਟਰ, ਹਸਪਤਾਲਾਂ ਵਿਚ ਨਰਸਾਂ, ਡਾਕਟਰ, ਦੁਕਾਨਾਂ ਉਤੇ ਸੁਆਗਤ ਕਰਨ ਵਾਲੀਆਂ ਕੁੜੀਆਂ ਨਾਲ ਵਾਹ ਪੈਂਦਾ ਹੈ। ਇਹ ਵਾਹ ਬਹੁਤ ਵਡਾ ਚਾਲਚਲਣ ਮੰਗਦਾ ਹੈ, ਤੇ ਕੁਝ ਇਕ ਕੋਝੇ ਹਾਦਸਿਆਂ ਨੂੰ ਛਡ ਕੇ ਬੜਾ ਚੰਗਾ ਭੁਗਤਾਨ ਹੋ ਰਿਹਾ ਹੈ।

ਇਹ ਗਲ ਸਾਨੂੰ ਭੁਲਣੀ ਨਹੀਂ ਚਾਹੀਦੀ ਕਿ ਅਸਾਧਾਰਨ ਨੌਜਵਾਨ ਸਾਡੇ ਵੇਲੇ ਵੀ ਹਰ ਸ਼ਹਿਰ, ਹਰ ਪਿੰਡ ਵਿਚ ਕਈ ਖੁਨਾਮੀਆਂ ਸਹੇੜ ਲੈਂਦੇ ਸਨ। ਤੇ ਦੂਜੀ ਗਲ ਸਾਨੂੰ ਇਹ ਚੇਤੇ ਰਖਣੀ ਚਾਹੀਦੀ ਹੈ ਕਿ ਜਿਹੜੇ ਜਵਾਨ ਹੁੰਦੇ ਜਜ਼ਬਿਆਂ ਦਾ ਅਸਾਂ ਬਾਰਾਂ ਚੌਦਾਂ ਵਰ੍ਹੇ ਕੁੜੀਆਂ ਮੁੰਡਿਆਂ ਨੂੰ ਇਕੱਠਿਆਂ ਖਿਡਾ ਪੜ੍ਹਾ ਕੇ ਵਿਕਾਸ ਕਰਾਇਆ ਹੈ, ਉਹ ਜੋਬਨ ਵਿਚ ਆਏ ਕਿਸ ਤਰ੍ਹਾਂ ਘੁਟ ਨਪ ਕੇ ਰਖੇ ਜਾ ਸਕਦੇ ਹਨ? ਨਾਲੇ

ਉਹਨਾਂ ਜਜ਼ਬਿਆਂ ਨੂੰ ਬੇ-ਅਮਲ ਰਖਣਾ ਬੱਚਿਆਂ ਉਤੇ ਕੀਤੀ ਆਪਣੀ ਸਾਰੀ ਮਿਹਨਤ ਨੂੰ ਨਿਸਫ਼ਲ ਰਖਣਾ ਹੋਵੇਗਾ।

ਤੀਜੀ ਇਕ ਹੋਰ ਗਲ ਡੂੰਘਾ ਗਹੁ ਮੰਗਦੀ ਹੈ ਕਿ ਜਿਥੇ ਅਜ ਦੇ ਨੌਜਵਾਨਾਂ ਦੀਆਂ ਜ਼ਿਮੇਂਵਾਰੀਆਂ ਵਿਚ ਬੜਾ ਵਾਧਾ ਹੋਇਆ ਹੈ, ਓਥੇ ਓਨਾ ਹੀ ਵਾਧਾ ਮਾਪਿਆਂ ਦੇ ਸੰਤਾਨ ਨਾਲ ਫ਼ਰਜ਼ਾਂ ਵਿਚ ਵੀ ਹੋਇਆ ਹੈ। ਮਨੁਖੀ ਜ਼ਿੰਦਗੀ ਦੇ ਦੋ ਮੁਖ ਕਰਤੱਵ ਇਹ ਹਨ : ਪਹਿਲਾ ਆਪਣੀ ਅਕਲ ਤੇ ਆਪਣੇ ਤਜਰਬੇ ਨਾਲ ਜ਼ਿੰਦਗੀ ਦੇ ਅਕਲ-ਭੰਡਾਰ ਵਿਚ ਵਾਧਾ ਕਰਨਾ। ਦੂਜਾ ਆਪਣੀ ਥਾਂ ਸੁਚੱਜੀ ਸੰਤਾਨ ਛਡ ਕੇ ਜਾਣਾ ਜਿਹੜੀ ਮਨੁਖੀ ਜ਼ਿੰਦਗੀ ਦਾ ਪੱਧਰ ਉਤਾਂਹ ਉਤਾਂਹ ਲਿਜਾਂਦੀ ਰਹੇ।

ਸਾਡੇ ਮਾਪਿਆਂ ਦੇ ਸਾਹਮਣੇ ਅਜ ਵਰਗੇ ਐਟਮ ਤੇ ਹਾਈਡਰੋਜਨ ਬੰਬਾਂ ਜੇਡੇ ਸਵਾਲ ਨਹੀਂ ਸਨ। ਇਕ ਹੁੰਦੀ ਜਾਂਦੀ ਮਨੁਖਤਾ ਦੀ ਲੜੀ ਵਿਚ ਸ਼ਖ਼ਸੀਅਤਾਂ ਤੇ ਕੌਮੀਅਤਾਂ ਦੀਆਂ ਵਿਰਾਈਆਂ ਨੂੰ ਸਾਂਭ ਕੇ ਰਖਦਿਆਂ ਹੋਇਆਂ ਸੁਖਾਵੀਂ ਤਰ੍ਹਾਂ ਪ੍ਰੋ ਰਖਣ ਦਾ ਮਹਾਨ ਸਵਾਲ ਨਹੀਂ ਸੀ। ਇਸਤ੍ਰੀ ਮਰਦ ਦੀ ਸਾਂਝੀ ਦੁਨੀਆਂ ਵਿਚ ਸਾਂਵੀਂ ਜੀਵਨ-ਜਾਚ ਪੈਦਾ ਕਰਨ ਦਾ ਸਵਾਲ ਨਹੀਂ ਸੀ।

ਇਹਨਾਂ ਨਵੇਂ ਤੇ ਮਹਾਨ ਸਵਾਲਾਂ ਦੇ ਹਲ ਕਰਨ ਲਈ ਮਹਾਨ ਹੀ ਹੁੰਦੇ ਜਾਂਦੇ ਚਰਿਤ੍ਰ ਦੀ ਲੋੜ ਹੈ। ਮਹਾਨ ਚਰਿਤ੍ਰ ਦੀ ਕਾਰਜ-ਸ਼ਾਲਾ ਘਰ ਹੈ। ਆਪਣੇ ਘਰ ਨੂੰ ਮਹਾਨ ਬਣਾਨ ਦਾ ਫ਼ਰਜ਼ ਮਾਪਿਆਂ ਦਾ ਹੈ। ਮਹਾਨ ਘਰ ਉਹ ਹੈ, ਜਿਥੇ ਥੱਕੀ ਰੂਹ ਨੂੰ ਤਾਜ਼ਗੀ, ਪਿਆਰ ਤੇ ਹਮਦਰਦੀ ਮਿਲ ਸਕਣ; ਉੱਨਤੀ ਲੋਚਦੀ ਰੂਹ ਨੂੰ ਪ੍ਰੇਰਨਾ ਮਿਲ ਸਕੇ, ਆਦਰਸ਼ ਮਿਲ ਸਕਣ, ਚੰਗੀਆਂ ਮਿਸਾਲਾਂ ਮਿਲ ਸਕਣ। ਮਹਾਨ ਘਰ ਉਹ ਹੈ, ਜਿਊ ਵਿਚ ਹਰ ਕਿਸੇ ਨੂੰ ਪਨਾਹ ਹੈ, ਹਰ ਕਿਸੇ ਦੀ ਥਾਂ ਹੈ, ਹਰ ਕਿਸੇ ਦਾ ਆਦਰ ਹੈ, ਹਰ ਕਿਸੇ ਦੀ ਲੋੜ ਹੈ। ਮਹਾਨ ਘਰ ਉਹ ਹੈ, ਜਿਥੇ ਜ਼ੋਰ ਨਹੀਂ, ਜਬਰ ਨਹੀਂ, ਡਰ ਨਹੀਂ, ਸਹਿਮ ਨਹੀਂ। ਮਹਾਨ ਘਰ ਉਹ ਹੈ ਜਿਦ੍ਹੀ ਆਮਦਨ ਵਿਚ ਕੋਈ ਫ਼ਰੇਬ ਨਹੀਂ, ਕੋਈ ਧੋਖਾ ਨਹੀਂ, ਕੋਈ ਚੋਰੀ ਨਹੀਂ, ਇਹੋ ਜਿਹੇ ਘਰ ਬਿਨਾਂ ਅਜ ਦਾ ਨੌਜਵਾਨ ਜ਼ਮਾਨੇ ਦੀ ਵੰਗਾਰ ਨਾਲ ਸਾਂਵਾਂ ਨਹੀਂ ਹੋ ਸਕਦਾ। ਇਸ ਲਈ ਉਹੀ ਮਾਪੇ ਸੰਤਾਨ ਕੋਲੋਂ ਉਚੀਆਂ ਆਸਾਂ ਰਖ ਸਕਦੇ ਹਨ ਜਿਹੜੇ ਸੰਤਾਨ ਨੂੰ ਇਹੋ ਜਿਹਾ ਘਰ

ਰੋ ਸਕਦੇ ਹਨ । ਜਿਨ੍ਹਾਂ ਮਾਪਿਆਂ ਦਾ ਘਰ ਅਜੇ ਵੀ ਰਾਲੀ ਵਰ੍ਹੇ ਪੁਰਾਣਾ ਹੈ, ਜਿਥੇ ਇਕੋ ਆਦਮੀ ਦਾ ਰਾਜ ਹੈ, ਇਕੋ ਦੀ ਇੱਛਾ ਹੀ ਘਰ ਦੀ ਮਰਯਾਦਾ ਹੈ, ਜਿਥੇ ਸੰਤਾਨ ਦੇ ਰੂਬਰੂ ਉਹਨਾਂ ਦੀ ਮਾਤਾ ਨੂੰ ਨਚੀਜ਼ ਦਰਸਾਇਆ ਜਾਂਦਾ ਹੈ, ਜਿਥੇ ਆਦਮੀ ਫਿੱਕੇ ਬੋਲ ਬੋਲਣੇ ਤੇ ਇਸਤ੍ਰੀਆਂ ਬਚਿਆਂ ਦੇ ਜਜ਼ਬਿਆਂ ਦਾ ਆਦਰ ਨਹੀਂ ਕਰਦੇ, ਓਥੇ ਵਡਾ ਚਰਿਤ੍ਰ ਪੈਦਾ ਹੋਣਾ ਮੁਸ਼ਕਲ ਹੈ ।

ਜਿਹੜੇ ਮਾਪੇ ਆਪਣੇ ਏਸ ਫ਼ਰਜ਼ ਨੂੰ ਸਮਝ ਲੈਂਦੇ ਹਨ, ਉਹ ਇਹ ਵੀ ਜਾਣ ਲੈਂਦੇ ਹਨ ਕਿ ਵਡੇ ਚਰਿਤ੍ਰ ਲਈ ਸਿਆਣੇ ਖ਼ੁਦਮੁਖ਼ਤਾਰ ਅਮਲਾਂ ਦਾ ਦਰਜਾ ਪਹਿਲਾ ਹੈ। ਏਸ ਲਈ ਉਹ ਸ਼ੁਰੂ ਉਮਰ ਤੋਂ ਹੀ ਬਚਿਆਂ ਨੂੰ ਆਪਣੇ ਲਈ ਆਪ ਫ਼ੈਸਲੇ ਕਰਨ ਦਾ ਅਭਿਆਸ ਕਰਾਂਦੇ ਹਨ। ਵਿਆਹ ਦਾ ਫ਼ੈਸਲਾ ਬੜਾ ਵਡਾ ਫ਼ੈਸਲਾ ਹੈ। ਏਸ ਫ਼ੈਸਲੇ ਉਤੇ ਪਹੁੰਚਣ ਲਈ ਮਾਪੇ ਆਪਣੀ ਸੰਤਾਨ ਨੂੰ ਸੁਝਾਓ ਤਾਂ ਬੇਸ਼ਕ ਦੇਣ, ਆਪਣੇ ਅਸਰ ਹੇਠਾਂ ਉਹਨਾਂ ਦੀਆਂ ਰੁਚੀਆਂ ਨੂੰ ਸੋਧਣ, ਪਰ ਇਹ ਫ਼ੈਸਲਾ ਸੰਤਾਨ ਦਾ ਆਪਣਾ ਹੋਣਾ ਬੜਾ ਜ਼ਰੂਰੀ ਹੈ ।

ਮਾਪੇ ਇਹ ਚਿੰਤਾ ਕਰਨੀ ਹੀ ਛਡ ਦੇਣ ਕਿ ਬਚਿਆਂ ਦਾ ਵਿਆਹ ਕਿਥੇ ਹੋਵੇਗਾ । ਉਹ ਏਨਾ ਕਰਨ ਕਿ ਤਰਬੀਅਤ ਤੇ ਸਿਖਿਆ ਦੇਣ ਦੇ ਨਾਲ ਉਹਨਾਂ ਨੂੰ ਜ਼ਿੰਦਗੀ ਦੇ ਅਖਾੜੇ ਵਿਚ ਆਪਣੀ ਨਿਗਰਾਨੀ ਹੇਠਾਂ ਦਾਅ ਪੇਚ ਕਰਾ ਲਿਆ ਕਰਨ । ਜਵਾਨ ਹੁੰਦੇ ਬਚਿਆਂ ਨੂੰ ਮੇਲ ਮੁਲਾਕਾਤਾਂ ਦੇ ਮੌਕੇ ਕਾਫ਼ੀ ਮਿਲਣੇ ਚਾਹੀਦੇ ਹਨ। ਕਈ ਮਾਪੇ ਬਚਿਆਂ ਦੀ ਪੜ੍ਹਾਈ ਉਤੇ ਤਾਂ ਬੜੀ ਕੁਰਬਾਨੀ ਕਰਕੇ ਵੀ ਖ਼ਰਚ ਕਰ ਲੈਂਦੇ ਹਨ, ਪਰ ਜ਼ਿੰਦਗੀ ਦਾ ਕੋਈ ਤਜਰਬਾ ਸੰਤਾਨ ਨੂੰ ਦੇਣਾ ਉਹ ਆਪਣੇ ਫ਼ਰਜ਼ ਵਿਚ ਸ਼ਾਮਲ ਨਹੀਂ ਸਮਝਦੇ । ਇਹ ਓਸੇ ਤਰ੍ਹਾਂ ਹੈ ਜਿਸ ਤਰ੍ਹਾਂ ਕੋਈ ਪਹਿਲਵਾਨ ਆਪਣੇ ਸ਼ਾਗਿਰਦ ਨੂੰ ਰੋਜ਼ਾਨਾ ਡੰਡ ਬੈਠਕਾਂ ਕਢਾ ਛਡੇ, ਦਾਅ ਪੇਚ ਵੀ ਸਮਝਾ ਛਡੇ, ਪਰ ਕਿਸੇ ਹੋਰ ਨਾਲ ਆਪਣੀ ਸਿਖਿਆ ਦਾ ਅਭਿਆਸ ਕਰਨ ਦਾ ਮੌਕਾ ਕਦੇ ਨਾ ਦੇਵੇ।

ਜੇ ਤੁਸੀਂ ਘਰ ਚੰਗਾ ਬਣਾ ਲਿਆ ਹੈ, ਸਿਖਿਆ ਚੰਗੀ ਦੇ ਲਈ ਹੈ, ਤੇ ਮੇਲ ਜੋਲ ਦੇ ਮੌਕੇ ਵੀ ਦਿਤੇ ਹਨ, ਤਾਂ ਨਿਸਚਿੰਤ ਰਹੋ, ਤੁਹਾਡੇ ਬਚੇ ਗ਼ਲਤ ਫ਼ੈਸਲਾ ਨਹੀਂ ਕਰਨਗੇ। ਪਰ ਜੇ ਉਹਨਾਂ ਦੀ ਚੋਣ ਤੁਹਾਡੇ

ਮਜ਼੍ਹਬ, ਕੌਮ, ਬਰਾਦਰੀ ਸੰਬੰਧੀ ਬਣੇ ਖ਼ਿਆਲਾਂ ਨਾਲ ਟਕਰਾਂਦੀ ਵੀ ਹੋਵੇ ਤਾਂ ਵੀ ਉਹਨਾਂ ਦਾ ਫ਼ੈਸਲਾ ਪਰਵਾਨ ਕਰੋ। ਇਹ ਉਹਨਾਂ ਦਾ ਆਪਣਾ ਕੰਮ ਹੈ, ਤੇ ਇਹਦੇ ਸੰਬੰਧੀ ਫ਼ੈਸਲੇ, ਗ਼ਲਤ ਜਾਂ ਸਹੀ, ਦਾ ਹਕ ਵੀ ਉਹਨਾਂ ਨੂੰ ਹਾਸਲ ਹੈ।

ਵਿਆਹ ਦੇ ਖ਼ਰਚ ਤੁਹਾਡੀ ਚਿੰਤਾ ਬਿਲਕੁਲ ਨਾ ਹੋਣ। ਹੁਣ ਕਾਨੂੰਨ ਮੁਤਾਬਕ ਧੀਆਂ ਦੇ ਹਕ ਪੁਤ੍ਰਾਂ ਨਾਲ ਬਰਾਬਰ ਹੋ ਗਏ ਹਨ। ਦਹੇਜ਼ ਹੁਣ ਬੇਲੋੜੀ ਰਸਮ ਹੋ ਗਈ ਹੈ। ਸਿਰਫ਼ ਮਹਿਮਾਨਾਂ ਨੂੰ ਆਪਣੇ ਘਰ ਬੁਲਾ ਕੇ ਜਾਣ ਪਛਾਣ ਕਰਾ ਲੈਣੀ ਤੇ ਨਿਘੀ ਖ਼ਾਤਰ ਨਾਲ ਸ਼ੁਭ-ਇਛਾਵਾਂ ਦਾ ਸੁਹਜ ਭਰਿਆ ਵਟਾਂਦਰਾ ਕਰ ਲੈਣਾ ਚਾਹੀਦਾ ਹੈ। ਨਾਂ-ਰੌਸ਼ਨੀ ਉਤੇ ਸੈਂਕੜੇ ਖ਼ਰਚਨ ਦੀ ਕੋਈ ਲੋੜ ਹੈ, ਤੇ ਨਾ ਕੋਈ ਹੋਰ ਵਿਖਾਲਾ ਚਾਹੀਦਾ ਹੈ। ਬੜੇ ਥੋੜ੍ਹੇ ਸਮੇਂ ਵਿਚ ਬੜੀ ਸੁਹਣੀ ਰਸਮ ਅਦਾ ਕੀਤੀ ਜਾ ਸਕਦੀ ਹੈ। ਵਿਆਹ-ਵਿਖਾਲਿਆਂ ਉਤੇ ਖ਼ਰਚ ਜ਼ਮਾਨੇ ਦੀ ਚਾਲ ਤੋਂ ਪਛੜੇ ਰਹਿ ਜਾਣ ਦੀ ਸੂਚਨਾ ਹੈ। ਇਹਦੇ ਵਿਚ ਹੁਣ ਕੋਈ ਵਡਿਆਈ ਨਹੀਂ ਰਹੀ, ਛੋਟੇ ਚਰਿਤ੍ਰ ਨੂੰ ਲਿਸ਼ਕਾ ਪੁਸ਼ਕਾ ਕੇ ਵਡਿਆਂ ਦਸਣ ਦੀ ਕੋਸ਼ਸ਼ ਦਿਸਦੀ ਹੈ।

ਸਭ ਡਰ ਭਰਮ ਆਪਣੇ ਮਨ ਦੇ ਹੀ ਹੁੰਦੇ ਹਨ। ਜੋ ਤੁਹਾਨੂੰ ਸਹੀ ਜਾਪਦਾ ਹੈ, ਉਹ ਕਰਨ ਦੀ ਦਲੇਰੀ ਕਰੋ ਸਹੀ, ਦੁਨੀਆਂ ਤੁਹਾਡੀ ਕੀਮਤ ਓਨੀ ਹੀ ਮੰਨਣ ਨੂੰ ਤਿਆਰ ਹੋ ਜਾਂਦੀ ਹੈ, ਜਿੰਨੀ ਤੁਸੀਂ ਆਪ ਆਪਣੀ ਪਾਂਦੇ ਹੋ। ਹਰ ਕੋਈ ਆਪਣੀ ਸ਼ਖ਼ਸੀਅਤ ਦੇ ਅਨੁਸਾਰ ਨਵੀਂ ਤੇ ਸਾਦਾ ਰਸਮ ਕਰੇ। ਜਿਹੜਾ ਵਿਆਹ ਵੇਖੀਏ, ਉਹ ਸਾਨੂੰ ਕੋਈ ਨਵੀਂ ਗਲ ਦਸ ਸਕੇ। ਲਕੀਰ ਦੇ ਫ਼ਕੀਰ ਹੋਣ ਦਾ ਸਮਾਂ ਲੰਘ ਗਿਆ ਹੈ।

ਇਹ ਗ਼ਲਤੀ ਕਈ ਮਾਪੇ ਸੰਤਾਨ ਦੀ ਤਾਲੀਮ ਬਾਰੇ ਵੀ ਕਰ ਰਹੇ ਹਨ। ਉਹ ਚਾਹੁੰਦੇ ਹਨ ਕਿ ਉਹਨਾਂ ਦਾ ਬੱਚਾ ਉੱਚੀ ਵਿਦਿਆ ਹਾਸਲ ਕਰੇ। ਪਰ ਉਹ ਬਚੇ ਦੀਆਂ ਰੁਚੀਆਂ ਤੇ ਉਹਦੀ ਯੋਗਤਾ ਜਾਣੇ ਬਿਨਾਂ ਹੀ ਆਪਣੀ ਇਛਾ ਮੁਤਾਬਕ ਉਹਨੂੰ ਕਾਲਜ ਵਿਚ ਪੜ੍ਹਾਈ ਜਾਂਦੇ ਹਨ। ਉਹ ਫ਼ੇਹਲ ਹੋ ਜਾਂਦਾ ਹੈ, ਜਾਂ ਬੜਾ ਕਮਜ਼ੋਰ ਪਾਸ ਹੁੰਦਾ ਹੈ, ਉਹਨੂੰ ਬੜਾ ਦੁਖ ਹੁੰਦਾ ਹੈ; ਤੇ ਮਾਪਿਆਂ ਦੀ ਨਿਰਾਸਤਾ ਕਈ ਹੋਣਹਾਰ ਬਚਿਆਂ ਦੀ ਮੌਤ ਬਣ ਜਾਂਦੀ ਹੈ। ਕਿਸੇ ਬਚੇ ਨੂੰ ਉਹਦੀ ਮਰਜ਼ੀ ਤੇ

ਯੋਗਤਾ ਦੇ ਵਿਰੁਧ ਉੱਚੀ ਤਾਲੀਮ ਦੀ ਪਹਾੜੀ ਉਤੇ ਧਕ ਧਕ ਕੇ ਨਹੀਂ ਚਾੜ੍ਹਨਾ ਚਾਹੀਦਾ। ਉਹ ਕਿੰਨੇ ਹੀ ਹੋਰ ਕੰਮਾਂ ਵਿਚ ਸਫ਼ਲ ਤਰ੍ਹਾਂ ਆਪਾ ਪ੍ਰਗਟਾ ਸਕੇਗਾ।

ਮੈਂ ਜਾਣਦਾ ਹਾਂ ਕਿ ਇਹ ਲੇਖ ਸਾਰੇ ਮਾਪਿਆਂ ਦੀਆਂ ਮੁਸ਼ਕਲਾਂ ਲਈ ਹਲ ਪੇਸ਼ ਨਹੀਂ ਕਰਦਾ। ਅਨੇਕਾਂ ਮਾਪਿਆਂ ਦੀਆਂ ਧੀਆਂ ਜਵਾਨ ਹੋ ਗਈਆਂ ਹਨ, ਕਾਲਜ ਦੀ ਵਿਦਿਆ ਵੀ ਉਹਨਾਂ ਲੈ ਲਈ ਹੈ, ਪਰ ਚੰਗੇ ਸੰਜੋਗ ਕੋਈ ਸੁਝਦੇ ਨਹੀਂ, ਤੇ ਉਹ ਬੜੇ ਚਿੰਤਾਤਰ ਹਨ। ਏਸ ਚਿੰਤਾ ਦਾ ਹਲ ਤਾਂ ਸਮਾਜ ਵਿਚੋਂ ਹੀ ਲਭ ਸਕਦਾ ਹੈ। ਮੈਂ ਸਿਰਫ਼ ਏਸ ਮੁਸ਼ਕਲ ਦੇ ਮੂਲ ਕਾਰਨ ਵਲ ਉਂਗਲ ਕਰ ਸਕਦਾ ਹਾਂ। ਅਸਾਂ ਕਦਮ ਪੁਟ ਕੇ ਇਕ ਲੱਤ ਨਵੇਂ ਯੁਗ ਵਿਚ ਧਰ ਲਈ ਹੈ, ਪਰ ਦੂਜੀ ਲਤ ਅਸੀਂ ਪੁਰਾਣੇ ਯੁਗ ਵਿਚੋਂ ਪੁਟ ਕੇ ਨਵੇਂ ਵਿਚ ਆਉਣ ਦੀ ਦਲੇਰੀ ਨਹੀਂ ਕਰ ਸਕੇ।

ਜੇ ਬਚਿਆਂ ਨੂੰ ਪੜ੍ਹਾਣਾ ਹੈ, ਤਾਂ ਉਹਨਾਂ ਨੂੰ ਆਜ਼ਾਦ ਫ਼ੈਸਲਿਆਂ ਦੀ ਯੋਗਤਾ ਵੀ ਦੇਣੀ ਹੋਵੇਗੀ। ਮਾਪਿਆਂ ਦਾ ਕਰਤੱਵ ਸੰਤਾਨ ਨੂੰ ਆਪਣੇ ਸੱਚੇ ਵਿਚ ਢਾਲਣਾ ਨਹੀਂ, ਨਵੇਂ ਸੱਚੇ ਬਣਾਨ ਦੀ ਲਿਆਕਤ ਉਹਨਾਂ ਵਿਚ ਪੈਦਾ ਕਰਨਾ ਹੈ। ਕਾਮਯਾਬ ਮਾਤਾ ਪਿਤਾ ਉਹ ਹਨ, ਜਿਹੜੇ ਬਚਿਆਂ ਨੂੰ ਇਹ ਯਕੀਨ ਕਰਾ ਸਕਦੇ ਹਨ ਕਿ ਉਹਨਾਂ ਤੋਂ ਵਡਾ ਨਾ ਸਨੇਹੀ ਉਹਨਾਂ ਦਾ ਕੋਈ ਹੋਰ ਹੈ, ਤੇ ਨਾ ਉਹਨਾਂ ਦੀ ਖ਼ੁਦਮੁਖ਼ਤਾਰੀ ਦਾ ਕੋਈ ਉਹਨਾਂ ਤੋਂ ਵਡਾ ਇੱਛਕ ਹੈ। ਮਜ਼ਬੂਤ ਇਰਾਦੇ ਵਾਲੇ, ਜ਼ਿੰਦਗੀ ਵਿਚੋਂ ਨਵੇਂ ਰਾਹ ਢੂੰਡਣ ਵਾਲੇ, ਹਰ ਗ਼ਲਤੀ ਤੋਂ ਸਿਖਿਆ ਲੈਣ ਵਾਲੇ, ਹਰ ਹੋਣੀ ਨੂੰ ਦਲੇਰ ਹੋ ਕੇ ਮਿਲਣ ਵਾਲੇ ਖ਼ੁਦਮੁਖ਼ਤਾਰ ਬਚੇ ਤਾਂ ਹੀ ਪੈਦਾ ਹੋ ਸਕਦੇ ਹਨ, ਜੇ ਬਚਿਆਂ ਉਤੇ ਭਰੋਸਾ ਕੀਤਾ ਜਾਵੇ, ਉਹਨਾਂ ਦੀ ਅਕਲ ਦਾ ਆਦਰ ਕੀਤਾ ਜਾਵੇ, ਤੇ ਆਗਿਆਕਾਰੀ ਦੀ ਥਾਂ ਸਹੀ ਫ਼ੈਸਲੇ ਕਰਨ ਦੀ ਯੋਗਤਾ ਉਹਨਾਂ ਦਾ ਆਦਰਸ਼ ਬਣਾਇਆ ਜਾਵੇ।

ਮਨੁਖੀ ਰੂਹ ਆਪਣੇ ਘਰ ਦੇ ਸੱਚੇ ਵਿਚ ਢਲਦੀ ਜਾਣ ਦੀਆਂ ਪਰਬਲ ਰੁਚੀਆਂ ਰਖਦੀ ਹੈ, ਆਪਣੇ ਘਰ ਨੂੰ ਚੰਗੇ ਨੇਮਾਂ, ਚੰਗੀਆਂ ਰੀਝਾਂ, ਚੰਗੀ ਮਰਯਾਦਾ ਨਾਲ ਮਜ਼ਬੂਤ ਤੇ ਸੁਚੱਜਾ ਬਣਾਂਦੇ ਜਾਓ, ਤੁਹਾਡੇ ਬਚੇ ਆਪਣੇ ਆਪ ਠੀਕ ਲੀਹਾਂ ਢੂੰਡ ਲੈਣਗੇ।

੧

# ਕੁਝ ਨੇਪਰੇ ਚਾੜ੍ਹਨ ਦਾ ਸੰਕਲਪ

ਮੈਨੂੰ ਇਸ ਗਲ ਦਾ ਅਹਿਸਾਸ ਕੋਈ ਘਟ ਨਹੀਂ ਕਿ ਸਾਰਿਆਂ ਲਈ ਰੁਜ਼ਗਾਰ ਦੇ ਵਸੀਲੇ ਇਸ ਵੇਲੇ ਸਾਡੇ ਮੁਲਕ ਵਿਚ ਹੈ ਨਹੀਂ, ਕਈਆਂ ਨੂੰ ਕਿੰਨਾ ਕਿੰਨਾ ਚਿਰ ਬੇ-ਰੁਜ਼ਗਾਰੀ ਦੀ ਜਿਲ੍ਹਣ ਵਿਚੋਂ ਲੰਘਣਾ ਪਏਗਾ। ਪਰ ਇਹ ਖ਼ੁਦ-ਕਸ਼ੀ ਲਈ ਕੋਈ ਦਲੀਲ ਨਹੀਂ ।

ਬਹੁਤਿਆਂ ਲਈ ਜ਼ਿੰਦਗੀ ਇਕ ਬੜਾ ਮੁਸ਼ਕਲ ਤਜਰਬਾ ਹੈ, ਪਰ ਇਹ ਮੇਰਾ ਵਿਸ਼ਵਾਸ ਹੈ, ਮੇਰਾ ਤਜਰਬਾ ਹੈ ਕਿ ਕੁਝ ਨੇਪਰੇ ਚਾੜ੍ਹਨ ਦਾ ਸੰਕਲਪ ਮੁਸ਼ਕਲ ਤੋਂ ਮੁਸ਼ਕਲ ਜ਼ਿੰਦਗੀ ਵਿਚ ਪੈਰ ਅੜਾਣ ਜੋਗੀ ਥਾਂ ਲਭ ਲੈਂਦਾ ਹੈ। ਐਨੀ ਥਾਂ ਮਿਲਣ ਦੇ ਬਾਅਦ ਕੋਈ ਮਜ਼ਬੂਤ-ਦਿਲ ਮਨੁਖ ਜ਼ਿੰਦਗੀ ਦੇ ਅਖਾੜੇ ਚੋਂ ਬਾਹਰ ਨਹੀਂ ਧਕਿਆ ਜਾ ਸਕਦਾ, ਤੇ ਅੜ ਖੜੋਤਿਆਂ ਲਈ ਹੋਣੀ ਨਵੀਆਂ ਪੈਰ-ਅੜੌਣੀਆਂ ਪੈਦਾ ਕਰਦੀ ਰਹਿੰਦੀ ਹੈ।

ਤੁਸੀਂ ਨੌਜਵਾਨ ਹੋ। ਕੋਈ ਤੁਹਾਡਾ ਸਿਫ਼ਾਰਸ਼ੀ ਨਹੀਂ, ਕੋਈ ਭਵਿਖ ਤੁਹਾਡੇ ਸਾਹਮਣੇ ਸਾਫ਼ ਨਹੀਂ, ਰੋਜ਼ਾਨਾ ਲੋੜਾਂ ਪੂਰੀਆਂ ਕਰਨ ਦੀ ਚਿੰਤਾ ਚਿਖਾ ਵਾਂਗ ਧੁਖਦੀ ਰਹਿੰਦੀ ਹੈ। ਸਭ ਤੋਂ ਪਹਿਲਾਂ ਤੁਸੀਂ ਇਹ ਕਰੋ ਕਿ ਆਪਣਾ ਅੱਗਾ ਪਿੱਛਾ ਸਭ ਵਿਚਾਰ ਕੇ ਆਪਣੇ ਜੀਵਨ ਦੀ ਕੋਈ

ਤਜਵੀਜ਼ ਬਣਾਓ, ਤੁਸੀਂ ਵਿਆਹ ਦੀ ਜ਼ਿਮੇਂਵਾਰੀ ਕਦਾਚਿਤ ਨਾ ਸਹੇੜੋ। ਮਾਪੇ ਜਿੰਨਾ ਜ਼ੋਰ ਪਏ ਲਾਣ, ਤੁਸੀਂ ਜਿਹੜੀ ਜ਼ਿਮੇਂਵਾਰੀ ਨਿਭਾ ਨਹੀਂ ਸਕਦੇ, ਉਹਦੀ ਫਾਹੀ ਵਿਚ ਨਾ ਫਸੋ।

ਫੇਰ ਤੁਸੀਂ ਕੰਮ ਦੇ ਖ਼ਿਲਾਫ਼ ਜਿਹੜਾ ਕੋਈ ਤਅੱਸਬ ਆਪਣੇ ਅਦਰ ਸਾਂਭੀ ਫਿਰਦੇ ਹੋ, ਪੁਟ ਕੇ ਬਾਹਰ ਮਾਰੋ। ਜੋ ਵੀ ਕੰਮ ਕੋਈ ਕਰ ਰਿਹਾ ਹੈ, ਉਹਦੇ ਕਰਨ ਵਿਚ ਕੋਈ ਹੱਤਕ ਨਹੀਂ। ਜਿਹੜਾ ਵੀ ਕੰਮ ਤੁਹਾਨੂੰ ਮਿਲ ਸਕਦਾ ਹੈ, ਜੇ ਉਹ ਦਿਆਨਤਦਾਰ ਕੰਮ ਹੈ, ਤਾਂ ਉਹਦੇ ਵਿਚ ਕੁਦ ਪਵੋ। ਕੁਲੀ-ਗਿਰੀ ਸਹੀ, ਮਜ਼ਦੂਰੀ ਸਹੀ, ਕੋਈ ਹੋਰ ਮੁਸ਼ੱਕਤ ਦਾ ਕੰਮ ਹੀ ਸਹੀ, ਇਹ ਬਿਲਕੁਲ ਨਾ ਸਮਝੋ ਕਿ ਕੰਮਾਂ ਦਾ ਹਮੇਸ਼ਾਂ ਕਾਲ ਪਿਆ ਰਹਿੰਦਾ ਹੈ। ਬਿਲਕੁਲ ਨਹੀਂ। ਕੰਮ ਹਮੇਸ਼ਾਂ ਅਣਕੀਤੇ ਪਏ ਰਹਿੰਦੇ ਹਨ। ਗਲ ਸਿਰਫ਼ ਏਨੀ ਹੈ ਕਿ ਹਰ ਕਿਸੇ ਲਈ ਮਰਜ਼ੀ ਦੇ ਕੰਮ ਥੋੜੇ ਹੁੰਦੇ ਹਨ। ਉਹ ਦਿਨ ਆਉਣ ਵਾਲਾ ਹੈ, ਜਦੋਂ ਹਰ ਕਿਸੇ ਨੂੰ ਉਹਦੀ ਮਰਜ਼ੀ ਦਾ ਕੰਮ ਮਿਲ ਸਕੇਗਾ; ਪਰ ਓਨਾ ਚਿਰ ਇਹ ਤੌਖਲਾ ਮਨੋਂ ਕਢ ਦਿਓ ਕਿ ਜਿਥੇ ਬੇ-ਰੁਜ਼ਗਾਰੀ ਦੀ ਏਨੀ ਚਰਚਾ ਹੈ, ਓਥੇ ਸਚੀ ਮੁਚੀਂ ਕੰਮ ਨਹੀਂ ਹੀ ਹੋਣੇ।

ਜੇ ਤੁਸੀਂ ਹਰ ਤਰ੍ਹਾਂ ਦਾ ਕੰਮ ਕਰਨ ਨੂੰ ਤਿਆਰ ਹੋ, ਤਾਂ ਕੰਮਾਂ ਦੀ ਕੋਈ ਘਾਟ ਨਹੀਂ। ਪਹਿਲਾਂ ਮਰਜ਼ੀ ਦਾ ਕੰਮ ਤਲਾਸ਼ ਕਰੋ। ਸਭ ਨੁਕਰਾਂ ਫੋਲ ਮਾਰੋ। ਏਸ ਤਲਾਸ਼ ਵਿਚ ਵੀ ਬੜਾ ਕੁਝ ਲਭੇਗਾ, ਬੜਾ ਤਜਰਬਾ ਹਾਸਲ ਹੋਵੇਗਾ, ਕਈ ਬੰਦਿਆਂ ਦੀ ਜਾਣ ਪਛਾਣ ਹੋਵੇਗੀ, ਜਿਹੜੇ ਅਜ ਤਾਂ ਤੁਹਾਡੇ ਕੰਮ ਨਹੀਂ ਆਏ, ਪਰ ਕਿਸੇ ਦਿਨ ਉਹਨਾਂ ਵਿਚੋਂ ਕਿਸੇ ਇਕ ਨੇ ਤੁਹਾਡੀ ਫਸੀ ਕਿਸ਼ਤੀ ਕੰਢੇ ਲਾ ਦੇਣੀ ਹੈ।

ਮਰਜ਼ੀ ਦਾ ਕੰਮ ਤੁਹਾਨੂੰ ਨਹੀਂ ਮਿਲਿਆ, ਤੁਸੀਂ ਆਪਣੇ ਵਸੀਲਿਆਂ ਦੀ ਹੱਦ ਛੁਹ ਲਈ ਹੈ। ਕਲ ਦੇ ਡੰਗ ਦੀ ਰੋਟੀ ਤੁਹਾਡੀ ਚਿੰਤਾ ਹੈ। ਏਸ ਹਾਲਤ ਵਿਚ ਦੂਜੀ ਵਾਰੀ ਭੁਖ ਲਗਣ ਤੋਂ ਪਹਿਲਾਂ ਕਿਸੇ ਕੰਮ ਉਤੇ ਅੜ ਜਾਓ। ਟੋਕਰੀ ਢੋਣ, ਰੇੜ੍ਹੀ ਖਿੱਚਣ, ਕਿਸੇ ਉਸਾਰੀ ਉਤੇ ਮਜੂਰੀ ਕਰਨ, ਕਿਸੇ ਦਾ ਅਸਬਾਬ ਚੁਕਣ – ਕਿਸੇ ਤਰ੍ਹਾਂ ਦਾ ਕੰਮ ਵੀ ਮਿਲੇ, ਬਾਹਾਂ ਟੁੰਗ ਕੇ ਦੁਆਲੇ ਹੋ ਜਾਓ।

ਕੰਮ ਵਿਚ ਬੜਾ ਜਾਦੂ ਹੈ। ਨਿੱਕਾ ਜਿਹਾ ਟਿਮਟਿਮਾਂਦਾ ਦੀਵਾ ਵੀ

ਦੋ ਕਦਮ ਹੋਰ ਅਗਲੇ ਰੌਸ਼ਨ ਕਰ ਦੇਂਦਾ ਹੈ । ਤੁਹਾਨੂੰ ਆਪਣੀ ਯੋਗਤਾ ਅਜ਼ਮਾਣ ਦੇ ਮੌਕੇ ਬੜੀ ਛੇਤੀ ਮਿਲ ਜਾਣਗੇ। ਬਰਨਾਰਡ ਸ਼ਾਅ ਦੇ ਕਹਿਣੇ ਅਨੁਸਾਰ "ਵੇਖੋ ਚੜ੍ਹਦੇ ਸੂਰਜ ਵਲ, ਡੁਬਦੇ ਸੂਰਜ ਵਲ ਤਕਦੇ ਨਾ ਰਹੋ।"

ਛੇਆਂ ਹਫ਼ਤਿਆਂ ਦੇ ਅੰਦਰ ਅੰਦਰ ਜ਼ਿੰਦਗੀ ਏਡੀ ਦਿਲਚਸਪ ਲਗਣ ਲਗ ਪਏਗੀ ਕਿ ਤੁਸੀਂ ਇਹਨੂੰ ਹਥੋਂ ਸੁਟਣਾ ਨਹੀਂ ਚਾਹੋਗੇ, ਅਖ਼ੀਰਲੇ ਸਾਹ ਨਾਲ ਜ਼ਿੰਦਗੀ ਦੀ ਤੰਦ ਨੂੰ ਨੱਪੀ ਰਖੋਗੇ।

ਖ਼ੁਦਕਸ਼ੀ, ਆਹ, ! ਤੁਸੀਂ ਆਈ ਮੌਤ ਉਤੇ ਵੀ ਮਰਨਾ ਨਹੀਂ ਚਾਹੋਗੇ। ਤੁਹਾਡਾ ਫੌਲਾਦੀ ਇਰਾਦਾ ਆਪਣੇ ਹਥਲੇ ਵਸੀਲਿਆਂ ਨੂੰ ਪੂਰੀ ਸਮਰਥਾ ਨਾਲ ਵਰਤ ਰਿਹਾ ਹੈ। ਤੁਹਾਨੂੰ ਪੂਰੀ ਮਿਹਨਤ ਨਾਲ ਹਥਲੇ ਕੰਮ ਉਤੇ ਜਾਣ ਲੜਾਣ ਦੀ ਆਦਤ ਪੈ ਜਾਂਦੀ ਹੈ, ਤੇ ਤੁਹਾਡੇ ਪੈਰ ਹਰ ਰੋਜ਼ ਪਕੇਰੇ ਹੁੰਦੇ ਜਾਂਦੇ ਹਨ। ਹਰ ਮਨੁਖ ਆਪਣੇ ਮਨ ਦੀ ਹੀ ਰੋਜ਼ਾਨਾ ਕਿਰਤ ਹੁੰਦਾ ਹੈ ।

ਇਹ ਗਲ ਦਿਲੋਂ ਕਢ ਦਿਓ ਕਿ ਜ਼ਿੰਦਗੀ ਸਿਫ਼ਾਰਸ਼ਾਂ ਉਤੇ ਨਿਰਭਰ ਹੈ, ਜਾਂ ਬੇ-ਵਸੀਲਾ ਲੋਕਾਂ ਦੀ ਇਹਦੇ ਵਿਚ ਕੋਈ ਥਾਂ ਨਹੀਂ। ਸਗੋਂ ਇਹਦੇ ਉਲਟ ਜ਼ਿੰਦਗੀ ਦਾ ਬਹੁਤਾ ਇਤਿਹਾਸ ਬੇ-ਵਸੀਲਾ ਲੋਕਾਂ ਨੇ ਹੀ ਬਣਾਇਆ ਹੈ। ਜ਼ਿੰਦਗੀ ਵਿਚ ਵਡੀਆਂ ਬਾਜ਼ੀਆਂ ਵੀ ਉਹਨਾਂ ਨੇ ਹੀ ਜਿਤੀਆਂ ਹਨ, ਜਿਨ੍ਹਾਂ ਜ਼ਿੰਦਗੀ ਹੇਠਲੇ ਡੰਡੇ ਤੋਂ ਸ਼ੁਰੂ ਕੀਤੀ ਸੀ।

ਸਭ ਤੋਂ ਵਡੀ ਸਿਫ਼ਾਰਸ਼ ਤੁਹਾਡਾ ਆਪਣਾ ਸੁਭਾ ਹੈ। ਇਹ ਸੁਭਾ ਰੋਜ਼ਾਨਾ ਸਾਡੇ ਰਵੱਈਏ ਤੋਂ ਬਣਦਾ ਹੈ। ਰੋਜ਼ਾਨਾ ਆਪਣੀ ਕਿਸੇ ਆਦਤ ਵਲੋਂ ਅਣਗਹਿਲੀ ਨਾ ਕਰੋ। ਜੋ ਤੁਸੀਂ ਅਜ ਕਰਦੇ ਹੋ, ਇਹ ਤੁਹਾਡੇ ਸੁਭਾ ਦੀ ਲੀਹ ਬਣ ਜਾਣ ਦੀ ਰੁਚੀ ਰਖਦਾ ਹੈ। ਜੇ ਇਹ ਲੀਹ ਤੁਹਾਨੂੰ ਪਸੰਦ ਨਹੀਂ, ਤਾਂ ਅਜੇ ਸੰਕੋਚ ਕਰੋ । ਤੁਹਾਡਾ ਸੁਭਾ ਕੁਦਰਤੀ ਦਾਤ ਨਹੀਂ, ਨਾ ਮਾਪਿਆਂ ਵਲੋਂ ਮਿਲਿਆ ਵਿਰਸਾ ਹੈ। ਤੁਸੀਂ ਏਸ ਵੇਲੇ ਚੇਤੰਨ ਹੋਕੇ ਇਕ ਮਨ-ਪਸੰਦ ਸੁਭਾ ਦਾ ਖ਼ਾਕਾ ਆਪਣੇ ਮਨ ਵਿਚ ਖਿਚ ਲਵੋ, ਤੇ ਹਰ ਕਦਮ ਏਸ ਖ਼ਾਕੇ ਦੀ ਪੂਰਤੀ ਵਲ ਚੁਕਣ ਦਾ ਸੰਕਲਪ ਕਰ ਲਵੋ । ਕਈ ਕਦਮਾਂ ਉਤੇ ਦਿਕਤ ਆਵੇਗੀ, ਪਰ ਓੜਕ ਜਿਤ ਤੁਹਾਡੀ ਹੀ ਹੋਵੇਗੀ ।

ਜ਼ਿੰਦਗੀ ਅਤਿਅੰਤ ਦਿਲਚਸਪ ਘਟਨਾ ਹੈ। ਇਹਦੀਆਂ ਸੰਭਾਵਨਾਵਾਂ

ਦਾ ਕੋਈ ਪਾਰਾਵਾਰ ਨਹੀਂ। ਕਿਸੇ ਉਮਰ ਵਿਚ ਵੀ ਤੁਸੀਂ ਕੁਝ ਨੇਪਰੇ ਚਾੜ੍ਹਣ ਦਾ ਸੰਕਲਪ ਕਰ ਲਵੋ, ਉਹਨੂੰ ਪੂਰਿਆਂ ਕਰਨ ਦੀ ਸਮਰਥਾ ਤੁਸੀਂ ਜਾਣ ਨਹੀਂ ਸਕੋਗੇ, ਕਿਧਰੋਂ ਆ ਗਈ ਹੈ।

ਸਿਹਤ ਠੀਕ ਕੀਤੀ ਜਾ ਸਕਦੀ ਹੈ, ਧਨ ਕਮਾਇਆ ਜਾ ਸਕਦਾ ਹੈ, ਸੁਤੰਤਰਤਾ ਜਿੱਤੀ ਜਾ ਸਕਦੀ ਹੈ, ਦਿਲ ਅਪਨਾਏ ਜਾ ਸਕਦੇ ਹਨ।

ਤੁਹਾਡੇ ਚੋਂ ਕਈਆਂ ਨੂੰ ਯਕੀਨ ਨਹੀਂ ਆਉਣਾ। ਉਹ ਕਹਿੰਦੇ ਹਨ ਕਿ ਉਹਨਾਂ ਦੀ ਹਰ ਕੋਸ਼ਸ਼ ਨਾਕਾਮਯਾਬ ਰਹੀ ਹੈ। ਪਰ ਤਜਰਬਾ ਕਹਿੰਦਾਂ ਹੈ, ਇਤਿਹਾਸ ਗਵਾਹੀ ਦੇਂਦਾ ਹੈ ਕਿ ਦਿਲ ਕੋਈ ਛਡੋ ਨਾ, ਕਈ ਵਾਰੀ ਅਖ਼ੀਰਲਾ ਹੰਭਲਾ ਸਾਨੂੰ ਨਿਸ਼ਾਨੇ ਉਤੇ ਪੁਚਾ ਦੇਂਦਾ ਹੈ।

ਇਕ ਵਿਸ਼ਵਾਸ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ। ਜੇ ਤੁਸੀਂ ਇਹਨੂੰ ਅਪਨਾ ਸਕੋ ਤਾਂ ਤੁਹਾਡੀ ਦੁਨੀਆਂ ਦੀ ਕਾਇਆਂ ਪਲਟ ਜਾਏਗੀ। ਏਸ ਵਿਸ਼ਵਾਸ ਨੇ ਮੈਨੂੰ ਬੜੀ ਤਾਕਤ ਦਿਤੀ ਹੈ, ਮੇਰੀਆਂ ਚਿੰਤਾਵਾਂ ਘਟਾਈਆਂ ਹਨ, ਮੇਰੀ ਖ਼ੁਸ਼ੀ ਵਧਾਈ ਹੈ।

ਉਹ ਵਿਸ਼ਵਾਸ ਇਹ ਹੈ ਕਿ ਜੋ ਕੁਝ ਅਸੀਂ ਵੇਖਦੇ ਹਾਂ, ਇਹ ਸਿਰਜਨਹਾਰ ਖ਼ੁਦ ਹੈ। ਨਿਕੇ ਕਿਣਕੇ ਤੋਂ ਲੈ ਕੇ ਵਡਾ ਪਰਬਤ, ਇਕ ਕਤਰੇ ਪਾਣੀ ਤੋਂ ਲੈ ਕੇ ਭਰਪੂਰ ਸਾਗਰ ਤਕ, ਇਕੋ "ਉਹੀ" "ਉਹੀ" ਹੈ। ਉਹਦੇ ਛੁਟ ਨਾ ਕੁਝ ਹੈ ਤੇ ਨਾ ਕਿਆਸ ਕੀਤਾ ਜਾ ਸਕਦਾ ਹੈ। ਤੁਸੀਂ ਤੇ ਮੈਂ, ਖ਼ੁਦ-ਕਸ਼ੀ ਦੀ ਇੱਛਾ ਕਦੇ ਕਦੇ ਕਰ ਲੈਣ ਵਾਲੇ, ਸਭ ਸੁਹਣੇ ਤੇ ਸਭ ਕੋਝੇ, ਓਸੇ ਸਰਬ-ਵਿਆਪਕ ਏਕਾਈ ਦੇ ਛੁਟ ਹੋਰ ਕੁਝ ਵੀ ਨਹੀਂ, ਤੁਸੀਂ ਤੇ ਮੈਂ ਤੇ ਹਰ ਕੋਈ ਸ੍ਰਿਸ਼ਟੀ ਜਾਂ ਸਿਰਜਨਹਾਰ ਦਾ ਹਰ ਭਾਗ, ਵਿਕਾਸ ਦੀ ਧੁਨ ਵਿਚ ਖਿਲਰ ਰਿਹਾ ਹੈ। (ਸ੍ਰਿਸ਼ਟੀ ਤੇ ਸਿਰਜਨਹਾਰ ਇਕੋ ਹਨ) ਜਿਹੜਾ ਭਾਗ ਵਿਕਾਸ ਨੂੰ ਅਗਾਂਹ ਲਿਜਾਣੋਂ ਅਸਮਰਥ ਹੋ ਜਾਂਦਾ ਹੈ, ਉਹ ਹੋਰ ਰੂਪ ਧਾਰਨ ਲਈ ਏਸ ਰੂਪੋਂ ਮੁਕ ਜਾਂਦਾ ਹੈ। ਜਿੰਨਾ ਚਿਰ ਕਿਸੇ ਦੀ ਰਾਹੀਂ ਵਿਕਾਸ ਵਿਚ ਵਾਧਾ ਹੋ ਸਕਦਾ ਹੈ, ਓਨਾ ਚਿਰ ਓਹਦੀ ਹਸਤੀ ਕਾਇਮ ਰਹੇਗੀ, ਉਹਨੂੰ ਕੋਈ ਖ਼ਤਰਾ ਨਹੀਂ, ਇਹੀ ਕਾਰਨ ਹੈ ਕਿ ਸੁਚੱਜੇ ਮਨੁਖਾਂ, ਉਸਾਰੂ ਵਿਦਵਾਨਾਂ ਤੇ ਵਿਚਾਰਵਾਨਾਂ ਦੀਆਂ ਉਮਰਾਂ ਵਡੀਆਂ ਹੁੰਦੀਆਂ ਹਨ। ਇਹ ਠੀਕ ਹੈ, ਬਾਈਰਨ, ਸ਼ੈਲੇ, ਕੀਟ ਵਰਗੇ ਕਈ ਛੋਟੀ ਉਮਰੇ ਵੀ ਮਰ ਜਾਂਦੇ

ਹਨ। ਉਹਨਾਂ ਦਾ ਇਤਿਹਾਸ ਜੇ ਤੁਸੀਂ ਪੜ੍ਹੋ, ਤਾਂ ਪਰਬਤ ਜੇਡੀ ਬੁਧੀ ਦੇ ਬਾਵਜੂਦ ਉਹਨਾਂ ਆਪਣੇ ਰਾਹ ਵਿਚ ਪਰਬਤ ਜੇਡੀਆਂ ਗੁੰਝਲਾਂ ਵੀ ਪਾ ਲਈਆਂ ਸਨ। ਉਹ ਹੋਰ ਅਗਾਂਹ ਤੁਰ ਨਹੀਂ ਸਨ ਸਕਦੇ, ਕਿ ਸਿਪਾਹੀਆਂ ਦੀ ਸਫ਼ ਵਿਚੋਂ ਉਹਨਾਂ ਦਾ ਨਿਖੜਨਾ ਜ਼ਰੂਰੀ ਹੋ ਗਿਆ।

ਖ਼ੁਦ-ਕਸ਼ੀ ਦੇ ਇਰਾਦੇ ਵਿਕਾਸ ਦੇ ਰੁਕੇ ਰਾਹ ਦੀ ਸੂਚਨਾ ਹਨ। ਇਹਨਾਂ ਇਰਾਦਿਆਂ ਤੋਂ ਖ਼ਲਾਸੀ ਮਿਲ ਸਕਦੀ ਹੈ, ਜੇ ਤੁਸੀਂ ਗਿਲੇ, ਸ਼ਿਕਾਇਤਾਂ ਛਡ ਕੇ ਕਾਮਿਆਂ ਦੀ ਸਫ਼ ਵਿਚ ਜੁਟ ਜਾਓ। ਜਿਹੜੇ ਲੋਕ ਜ਼ਿੰਦਗੀ ਨੂੰ ਨਿੱਜੀ ਖ਼ੁਸ਼ੀਆ ਮਾਣਨ ਦਾ ਅਵਸਰ ਸਮਝ ਲੈਂਦੇ ਹਨ, ਉਹਨਾਂ ਨੂੰ ਕਦਮ ਕਦਮ ਉਤੇ ਮਾਯੂਸੀ ਹੁੰਦੀ ਹੈ। ਜ਼ਿੰਦਗੀ ਨਿੱਜੀ ਮਲਕੀਅਤ ਬਿਲਕੁਲ ਨਹੀਂ, ਹਰ ਸ਼ਖ਼ਸ ਦੀ ਜ਼ਿੰਦਗੀ ਸਮੁਚੀ ਜ਼ਿੰਦਗੀ ਦੇ ਅਧੀਨ ਹੈ। ਜੇ ਸਾਡੀਆਂ ਨਿੱਜੀ ਰੀਝਾਂ ਸਮੁਚੀ ਜ਼ਿੰਦਗੀ ਦੇ ਅਨਕੂਲ ਨਹੀਂ ਤਾਂ ਅਸੀਂ ਕਦੇ ਸੰਤੁਸ਼ਟ ਨਹੀਂ ਰਹਿ ਸਕਦੇ।

ਹਰ ਕਾਮਯਾਬ ਮਨੁਖ ਵਿਕਾਸ ਵਿਚ ਹਿੱਸਾ ਪਾਂਦਾ ਹੈ। ਜਿਦ੍ਹਾ ਕੋਈ ਹਿੱਸਾ ਨਹੀਂ, ਉਹ ਜਾਂ ਮਰ ਜਾਂਦਾ ਜਾਂ ਆਪਣੇ ਆਪ ਨੂੰ ਮਾਰ ਲੈਂਦਾ ਹੈ। ਕਸੂਰ ਕਿਸੇ ਦਾ ਕੋਈ ਨਹੀਂ। ਸਭ ਸਿਰਜਨਹਾਰ ਦੇ ਹਥੀਂ ਕਢੇ ਜਾਂਦੇ ਸਵਾਲ ਹਨ। ਜਿਸ ਸਵਾਲ ਦੇ ਹਲ ਵਿਚ ਬਹੁਤਾ ਚੀਂਦੜ ਮੀਂਦੜ ਹੋ ਜਾਂਦਾ ਹੈ, ਉਹ ਹਲ ਸਾਫ਼ ਕਰਕੇ ਉਹਦੀ ਥਾਂ ਨਵਾਂ ਹਲ ਛੁਹਿਆ ਜਾਂਦਾ ਹੈ।

ਪੂਰਨ ਆਨੰਦ ਤੇ ਸਦੀਵੀ ਸੰਤੁਸ਼ਟਤਾ ਨਿੱਜੀ ਖ਼ੁਸ਼ੀਆਂ ਨੂੰ ਜਫੇ ਮਾਰਨ ਵਿਚ ਨਹੀਂ, ਕੁਝ ਨੇਪਰੇ ਚਾੜ੍ਹੀ ਜਾਣ ਵਿਚ ਹੈ। ਜ਼ਿੰਦਗੀ ਬੜੀ ਖ਼ੂਬਸੂਰਤ ਹੈ। ਭਾਵੇਂ ਸਾਡੇ ਸ਼ਹਿਰ ਖ਼ੂਬਸੂਰਤ ਨਹੀਂ, ਘਰ ਖ਼ੂਬਸੂਰਤ ਨਹੀਂ, ਸਾਡੀ ਰਹਿਣੀ ਖ਼ੂਬਸੂਰਤ ਨਹੀਂ, ਪਰ ਜ਼ਿੰਦਗੀ ਸਚੀਂ ਬੜੀ ਖ਼ੂਬਸੂਰਤ ਹੈ। ਇਹਦੇ ਪਹਾੜ, ਇਹਦੇ ਦਰਿਆ, ਇਹਦੀਆਂ ਵਾਦੀਆਂ, ਇਹਦੇ ਸਾਗਰ, ਇਹਦੇ ਸੂਰਜ, ਇਹਦੇ ਤਾਰੇ, ਇਹਦੇ ਪੰਛੀ, ਇਹਦੇ ਪੰਛੀਆਂ ਦੇ ਗੀਤ, ਉਹਨਾਂ ਦੇ ਖੰਭ, ਇਹਦੇ ਆਕਾਸ਼ ਦੇ ਰੰਗ, ਇਹਦੀਆਂ ਪੀਂਘਾਂ, ਅੰਤਾਂ ਦਾ ਹੁਸਨ ਹੈ।

ਹਰ ਮਨੁਖ ਇਸ ਬੇਅੰਤ ਹੁਸਨ ਵਿਚੋਂ ਕਿਣਕੇ ਚੁਣ ਚੁਣ ਕੇ ਆਪਣੇ ਨਕਸ਼ ਹੁਸੀਨ ਬਣਾ ਸਕਦਾ ਹੈ, ਆਪਣਾ ਆਲਾ ਦੁਆਲਾ

ਲਿਸ਼ਕਾ ਸਕਦਾ ਹੈ, ਆਪਣੇ ਬੋਲਾਂ ਵਿਚ ਸੰਗੀਤ ਪਾ ਸਕਦਾ ਹੈ ।

ਮੇਰੇ ਪਿਆਰੇ ਨੌਜਵਾਨੋਂ, ਤੁਸੀਂ ਸ੍ਰਿਸ਼ਟੀ ਦੀ ਬੇ-ਅੰਤਤਾ ਦੇ ਅੰਗ ਹੋ, ਜੀਕਰ ਕਿਸੇ ਸ਼ਾਨਦਾਰ ਬੋੜ੍ਹ ਦਾ ਕੋਈ ਪੱਤਾ, ਕੋਈ ਗੋਹਲ, ਕੋਈ ਟਾਹਣ, ਕੋਈ ਟਾਹਣੀ, ਕੋਈ ਜੜ੍ਹ, ਕੋਈ ਛਿਲਕਾ, ਕੋਈ ਦਾੜ੍ਹੀ, ਕੋਈ ਬੀਜ, ਕੋਈ ਕੁਝ ਤੇ ਕੋਈ ਕੁਝ । ਤੁਸੀਂ ਨਿੱਜੀ ਖ਼ੁਸ਼ੀਆਂ ਦਾ ਕਿਆਸ ਛਡ ਦਿਓ । ਬੇਕਿਨਾਰ ਜ਼ਿੰਦਗੀ ਦੇ ਪਾਣੀਆਂ ਉਤੇ ਤਰਨ ਲਈ ਕੁਦ ਪਵੋ । ਇਹ ਪਾਣੀ ਤੁਹਾਨੂੰ ਕਦੇ ਡੁਬਣ ਨਹੀਂ ਦੇਣਗੇ । ਖ਼ਾਤਰ ਜਮ੍ਹਾਂ ਰਖੋ । ਗੋਤਿਆਂ ਦੀ ਚਿੰਤਾ ਨਾ ਕਰੋ । ਤੁਹਾਡਾ ਹਿੰਦੁਸਤਾਨ ਹੁਣ ਸੁਤੰਤਰ ਹੋਇਆ ਹੈ । ਗ਼ੁਲਾਮੀ ਦੇ ਜਾਲੇ ਇਹਦੇ ਘਰ ਦੀਆਂ ਕੰਧਾਂ ਛਤਾਂ ਤੋਂ ਝਾੜਣ ਵਾਲੇ ਹਨ । ਇਹਦੇ ਵਿਹੜੇ ਚੋਂ ਸਦੀਆਂ ਦਾ ਕੂੜਾ ਹੂੰਝਣ ਵਾਲਾ ਹੈ । ਇਹਦੇ ਸੁਕੇ ਚਮਨ ਵਿਚ ਫੁਲ ਬੀਜਣ ਵਾਲੇ ਹਨ, ਬਿਛ ਲਾਣ ਵਾਲੇ ਹਨ । ਕਮਰ ਕੱਸੇ ਕਰ ਲਵੋ । ਖਾਣ, ਪਹਿਣਨ, ਤੇ ਭੋਗ ਵਿਲਾਸ ਵਿਚ ਕੋਈ ਚੈਨ ਨਹੀਂ, ਕੋਈ ਠਰ੍ਹੰਮਾ ਨਹੀਂ, ਕੋਈ ਸਦੀਵੀ ਆਨੰਦ ਨਹੀਂ । ਸ੍ਰਿਸ਼ਟੀ ਦੇ ਵਿਕਾਸ ਦਾ ਨਿੱਕਾ ਜਿਹਾ ਪੁਰਜਾ ਵੀ ਸੰਤੁਸ਼ਟ ਹੈ, ਉਹਨੂੰ ਖਾਣਾ ਵੀ ਮਿਲਦਾ ਹੈ, ਪਹਿਨਣਾ ਵੀ, ਭੋਗ ਵੀ ਉਹਦੀ ਕੁਦਰਤ ਹੈ, ਵਿਲਾਸ ਉਹਦਾ ਸੁਭਾ ਹੈ – ਇਹਨਾਂ ਸਭਨਾਂ ਦਾ ਸਿੱਟਾ ਪੂਰਨ ਪਰਮ ਆਨੰਦ ਹੈ । ਇਹ ਸਭ ਨੂੰ ਮਿਲ ਸਕਦਾ ਹੈ, ਕਦੇ ਸਭ ਨੂੰ ਮਿਲੇਗਾ । ਤੁਸੀਂ ਬੜੇ ਦਿਲਚਸਪ ਯੁਗ ਵਿਚੋਂ ਲੰਘ ਰਹੇ ਹੋ । ਨਿੱਕੀਆਂ ਗਿਣਤੀਆਂ ਨਾਲ ਆਪਣੀ ਹਾਰ ਜਿਤ ਨਾ ਨਾਪੋ ।

ਤੁਸੀਂ ਮਹਾਨ ਜਿੱਤ ਦੇ ਅਜਿਤ ਸਿਪਾਹੀ ਹੋ, ਤੁਸੀਂ ਸ੍ਰਿਸ਼ਟੀ, ਤੁਸੀਂ ਸਿਰਜਨਹਾਰ ਹੋ, ਤੁਸੀਂ ਜ਼ਿੰਦਗੀ ਦੀ ਏਕਾਈ ਦੇ ਬੜੇ ਲੋੜੀਂਦੇ ਅੰਗ ਹੋ ।

# ਕੁਝ ਨੇਪਰੇ ਚਾੜ੍ਹਨ ਦੀ ਤਸੱਲੀ

ਮਨੁਖੀ ਮਨ ਦੀ ਬੇ-ਅੰਤ ਹੋਣਹਾਰੀ, ਧਰਤੀ ਦੀ ਅਮੁਕ ਭਰਪੂਰਤਾ ਜਾਂ ਜ਼ਿੰਦਗੀ ਦੀਆਂ ਬੇਸ਼ੁਮਾਰ ਸੰਭਾਵਨਾਵਾਂ ਉਤੇ ਮੇਰੇ ਲੇਖਾਂ ਦਾ ਇਹ ਅਰਥ ਕਢਣਾ ਗ਼ਲਤ ਹੋਵੇਗਾ ਕਿ ਇਹਨਾਂ ਵਿਚ ਨਿਰੋਲ ਵਿਸ਼ਵਾਸ ਰਖਿਆਂ ਖ਼ੁਸ਼ੀ ਤੇ ਕਾਮਯਾਬੀ ਪ੍ਰਾਪਤ ਹੋ ਸਕਦੀਆਂ ਹਨ।

ਇਹਦੇ ਬਿਲਕੁਲ ਉਲਟ ਮੈਂ ਇਹ ਆਖਿਆ, ਤੇ ਆਪਣੀ ਜੀਵਨੀ ਨਾਲ ਪਰਤਾਇਆ ਦਸਿਆ ਹੈ ਕਿ ਖ਼ੁਸ਼ੀ ਤੇ ਕਾਮਯਾਬੀ ਉਹ ਦੋ ਜਿਨਸਾਂ ਹਨ, ਜਿਹੜੀਆਂ ਹੁਦਾਰ, ਮੰਗਿਆਂ, ਮੁਲ ਜਾਂ ਵਰ ਦੀ ਸ਼ਕਲ ਵਿਚ ਕਿਸੇ ਨੂੰ ਨਹੀਂ ਮਿਲ ਸਕਦੀਆਂ – ਇਹ ਹਰ ਕਿਸੇ ਨੂੰ ਜਿੰਨੀਆਂ ਲੋੜੀਂਦੀਆਂ ਹੋਣ ਆਪ ਉਗਾਣੀਆਂ, ਵਢਣੀਆਂ, ਤੇ ਗਾਹਣੀਆਂ ਪੈਂਦੀਆਂ ਹਨ।

ਜਿਥੇ ਮੈਂ ਇਹ ਆਖਿਆ ਹੈ ਕਿ ਖ਼ੁਸ਼ੀ ਨਾ ਤਕਦੀਰ ਤੇ ਨਾ ਵਿਰਾਸਤ ਹੈ, ਸਗੋਂ ਉਹ ਖੇਤੀ ਹੈ, ਜਿਹੜੀ ਹਰ ਕੋਈ, ਛੋਟਾ, ਵਡਾ, ਅਮੀਰ, ਗ਼ਰੀਬ, ਬਣਾਈ ਸਵਾਰੀ ਜ਼ਮੀਨ ਵਿਚ ਬੀਜ ਕੇ, ਸਿੰਝ ਕੇ, ਪਕੇ ਸਿਟੇ ਸਾਂਭ ਕੇ ਦਾਣਿਆਂ ਦੇ ਢੇਰ ਲਾ ਸਕਦਾ ਹੈ; ਓਥੇ ਮੈਂ ਇਹ ਵੀ ਆਖਿਆ ਹੈ ਕਿ ਹਰ ਕਿਸੇ ਇਹਨਾਂ ਸੁਨਹਿਰੀ ਦਾਣਿਆਂ ਲਈ ਤੜਪ

ਪੈਦਾ ਕਰਨੀ, ਉਹਨਾਂ ਲਈ ਦਿਨੇ ਮਿਟੀ ਨਾਲ ਮਿਟੀ ਹੋਣਾ, ਰਾਤੀਂ ਜਾਗਣਾ, ਤੇ ਫ਼ਸਲ ਪੱਕਣ ਤਕ ਏਸੇ ਦੇ ਆਹਰ ਵਿਚ ਲਗੇ ਰਹਿਣਾ ਹੋਵੇਗਾ।

ਇਹਨੂੰ ਅਸਲੀਅਤ ਨਾਲੋਂ ਓਪਰੀ ਨਿਰੋਲ ਖ਼ੁਸ਼-ਰਹਿਣੀ ਸਮਝਣਾ ਬਿਲਕੁਲ ਗ਼ਲਤ ਹੋਵੇਗਾ; ਖ਼ੁਸ਼-ਰਹਿਣੀ ਨਹੀਂ, ਉਮਰਾਂ ਦੇ ਪਸੀਨੇ ਨਾਲ ਚੋਂਦੀ ਇਹ ਹਕੀਕਤ ਹੈ।

ਕੁਝ ਇਕ ਪਾਠਕ ਲਿਖਦੇ ਹਨ ਕਿ ਮੇਰੇ ਲੇਖ ਪੜ੍ਹ ਕੇ ਉਹਨਾਂ ਦੇ ਮਨ ਵਿਚ ਹੌਂਸਲੇ ਦੀ ਲਹਿਰ ਉਠਦੀ ਹੈ, ਉਹ ਸਾਵਧਾਨ ਹੋ ਕੇ ਕੁਝ ਸਮਾਂ ਕਾਰ ਵਿਹਾਰ ਢੂੰਡਦੇ ਜਾਂ ਹਥਲਾ ਕੰਮ ਸ਼ੌਕ ਨਾਲ ਕਰਦੇ ਹਨ, ਪਰ ਆਲਾ ਦੁਆਲਾ ਤੇ ਨੌਕਰੀ ਤੇ ਤਰੱਕੀ ਦੇ ਮੌਕਿਆਂ ਦੀ ਘਾਟ ਉਹਨਾਂ ਵਿਚ ਫੇਰ ਹਾਰ ਦਾ ਅਹਿਸਾਸ ਮੋੜ ਲਿਆਉਂਦੀ ਤੇ ਉਹਨਾਂ ਨੂੰ ਖ਼ੁਦ-ਕਸ਼ੀ ਦੇ ਸਿਵਾ ਹੋਰ ਕੁਝ ਸਾਹਮਣੇ ਨਹੀਂ ਦਿਸਦਾ, ਤੇ ਉਹ ਮੈਨੂੰ ਨਿਰਾਸ਼ ਹੋ ਕੇ ਪੁਛਦੇ ਹਨ :

"ਚੁਤਰਫ਼ੀ ਹਾਰ ਤੇ ਨਿਸਫ਼ਲਤਾ ਦੇ ਵਾਯੂ-ਮੰਡਲ ਵਿਚ ਹਰ ਨਵੀਂ ਪ੍ਰੇਰਨਾ ਹੰਭ ਕੇ ਮੁਕ ਜਾਂਦੀ ਹੈ – ਏਸ ਨਿਸਫ਼ਲਤਾ ਦੇ ਮੰਡਲ ਨੂੰ ਦੂਰ ਕਰਨ ਲਈ, ਦੱਸੋ, ਤੁਸੀਂ ਕੀ ਕਰ ਰਹੇ ਹੋ ?"

ਮੈਨੂੰ ਉਹਨਾਂ ਨਾਲ ਪੂਰੀ ਹਮਦਰਦੀ ਹੈ – ਜ਼ਿੰਦਗੀ ਨੂੰ ਲੇਖੇ ਲਾ ਸਕਣ ਦੇ ਮੌਕੇ ਸਾਡੇ ਮੁਲਕ ਦੇ ਨਜ਼ਾਮ ਵਿਚ ਏਸ ਵੇਲੇ ਬੜੇ ਘਟ ਹਨ, ਜਿਸ ਕਰ ਕੇ ਅੱਧਿਓਂ ਬਹੁਤੇ ਨੌਜਵਾਨ ਨਿਰਾਸ਼ ਤੇ ਉਪਰਾਮ ਹਨ। ਪਰ ਇਕ ਲੇਖਕ ਜ਼ਿੰਦਗੀ ਦੀਆਂ ਸਹੀ ਕੀਮਤਾਂ ਵਲ ਧਿਆਨ ਦੁਆਣ ਤੇ ਗ਼ਲਤ ਕੀਮਤਾਂ ਬਾਰੇ ਤਾੜਨਾ ਕਰਨ ਦੇ ਛੁਟ ਸਿਰਫ਼ ਇਕੋ ਗਲ ਹੋਰ ਕਰ ਸਕਦਾ ਹੈ :– ਕਿ ਉਹ ਆਪਣੇ ਨੌਜਵਾਨਾਂ ਦੇ ਹੌਂਸਲੇ ਨਾ ਟੁਟਣ ਦੇਵੇ। ਜਵਾਨਾਂ ਦੇ ਹੌਂਸਲੇ ਜਗਾਈ ਰਖਣ ਲਈ, ਉਹਨਾਂ ਦੀ ਜੀਵਨ-ਜੋਤ ਹਿੱਸਣ ਨਾ ਦੇਣ ਲਈ, ਮੈਂ ਸਾਇੰਸ, ਸਮਾਜ, ਸਿਆਸਤ, ਕੁਦਰਤ, ਜਿਸ ਕਾਸੇ ਦਾ ਵੀ ਮੁਤਾਲਿਆ ਆਪਣੀ ਥੋੜੀ ਜਿੰਨੀ ਅਕਲ ਨਾਲ ਕਰ ਸਕਦਾ ਹਾਂ, ਕਰ ਕੇ ਆਪਣੀ ਢੂੰਡ ਦੇ ਕੰਮ ਆ ਸਕਣ ਵਾਲੇ ਸਿੱਟੇ ਉਹਨਾਂ ਦੀ ਹੋਣੀ ਵਿਚ ਪੂਰਾ ਯਕੀਨ ਰਖਦਿਆਂ ਹੋਇਆਂ ਭੇਟ ਕਰਦਾ ਹਾਂ।

ਸਮਾਜ ਤੇ ਨਜ਼ਾਮ ਘੁਮਿਆਰ ਦੇ ਚੱਕ ਵਰਗੇ ਸਾਧਨ ਹਨ, ਜਿਨ੍ਹਾਂ

ਉਤੇ ਮਨੁਖੀ ਤਕਦੀਰ ਜਿਹੋ ਜਿਹੀ ਚਾਹੋ ਢਲੀ ਢੋਲੀ ਜਾ ਸਕਦੀ ਹੈ।

ਪਰ ਜਿੰਨਾ ਚਿਰ ਇਹ ਕਰਾਮਾਤੀ ਚੱਕਰ, ਸਮਾਜ ਤੇ ਨਜ਼ਾਮ, ਅਸੀਂ ਮੁਕੰਮਲ ਕਰ ਕੇ ਆਪਣੇ ਅਧਿਕਾਰ ਹੇਠਾਂ ਨਹੀਂ ਲੈ ਆਉਂਦੇ, ਓਨਾ ਚਿਰ ਸਾਨੂੰ ਲੋੜੀਂਦੇ ਕੁੱਜੇ ਕੁੱਲਰ ਬਣਾਨੋਂ ਉੱਕਾ ਹਟ ਨਹੀਂ ਜਾਣਾ ਚਾਹੀਦਾ। ਸੁਹਣੇ ਤੇ ਸਾਂਵੇਂ ਨਾ ਸਹੀ, ਵਰਤਣ-ਯੋਗ ਕੁੱਜੇ ਠੂਠੀਆਂ ਤਾਂ ਅਸੀਂ ਬਿਨਾਂ ਚੱਕਰ ਵੀ ਹਥਾਂ ਨਾਲ ਘੜ ਠਪ ਸਕਦੇ ਹਾਂ। ਜ਼ਿੰਦਗੀ ਦੇ ਵਾਯੂ-ਮੰਡਲ ਵਿਚੋਂ ਹਾਰ ਤੇ ਨਿਕੰਮਤਾ ਦਾ ਗਲ ਘੋਟੂ ਅਹਿਸਾਸ ਤਾਂ ਸਮਾਜ ਤੇ ਨਜ਼ਾਮ ਦੀ ਸੁਚੱਜਤਾ ਨਾਲ ਹੀ ਨਿਕਲ ਸਕਦਾ ਹੈ, ਪਰ ਮਨੁਖੀ ਮਨ ਦੀਆ [illegible]ਕਤਾਂ ਕੁਦਰਤ ਦੀ ਅਮੀਰੀ ਤੇ ਕੁਦਰਤ ਦੇ ਕਾਨੂੰਨਾਂ ਦੀ ਅਟੱਲਤਾ ਦਾ [illegible] ਮਨੁਖ ਨੂੰ ਜਿਉਂਦਿਆਂ ਰਖਦਾ ਤੇ ਰੁਕਾਵਟਾਂ ਨਾਲ ਜੱਦੋਜਹਿਦ ਕਰ ਕੇ ਅੰ[illegible] ਮਨੁਖ ਦੀ ਫ਼ਤਿਹ ਦਾ ਭਰੋਸਾ ਕਾਇਮ ਰਖਦਾ ਹੈ – ਤੇ ਭਰੋਸਾ ਮਨੁਖੀ ਜ਼ਿ[illegible] ਵਿਚ ਪ੍ਰਾਣਾਂ ਨਾਲੋਂ ਵੀ ਵਡੇਰੀ ਅਵਸਥਾ ਹੈ। ਭਰੋਸੇ ਬਿਨਾਂ ਪ੍ਰਾਣ ਭਾਰੂ ਹੋ ਜਾਂਦ[illegible]।

ਇਕ ਵਾਰੀ ਫੇਰ, ਕਿਸੇ ਗ਼ਲਤ-ਫ਼ਹਿਮੀ ਤੋਂ ਬਚ[illegible] ਖ਼ਾਤਰ ਮੈਂ ਇਹ ਸਿਫ਼ਾਰਸ਼ ਦੁਹਰਾ ਦੇਣ ਦੀ ਆਗਿਆ ਲੈਂਦਾ ਹਾਂ ਕਿ ਕੋਈ [illegible] ਸੁਚੇਤ ਸ਼ਖ਼ਸ ਆਪਣੇ ਆਪ ਨੂੰ ਸਮਾਜ ਤੇ ਨਜ਼ਾਮ ਨਾਲੋਂ ਬੇ-ਵਾਸਤਾ ਰਖ ਸਕਣ ਦੀ ਆਸ ਨਾ ਕਰੇ – ਸਗੋਂ ਸਮਾਜ ਤੇ ਨਜ਼ਾਮ ਨੂੰ ਆਪਣੀ ਤੇ ਆਪਣੇ ਸਾਥੀਆਂ ਦੀ ਤਕਦੀਰ ਦੇ ਘਾੜੇ ਮੰਨ ਕੇ ਇਹਨਾਂ ਨੂੰ ਸਯੋਗ ਬਣਾਨਾ ਆਪਣੇ ਮੁਖ-ਕੰਮਾਂ ਵਿਚ ਸ਼ਾਮਲ ਕਰੇ।

ਸਮਾਜ ਤੇ ਨਜ਼ਾਮ ਉਤੇ ਲਾਭਦਾਇਕ ਅਸਰ ਪਾਣ ਦੀ ਯੋਗਤਾ ਦਾ ਮੌਕਾ ਹਥੋਂ ਨਾ ਗੁਆਏ। ਇਹ ਯੋਗਤਾ ਵਧਾਣ ਲਈ ਸਾਥੀ ਆਪਣੇ ਤਜਰਬੇ ਸਾਂਝੇ ਕਰ ਕੇ ਇਕ ਦੂਜੇ ਨੂੰ ਸਹਾਇਤਾ ਦੇ ਸਕਦੇ ਹਨ।

ਤੁਸੀਂ ਕਹਿੰਦੇ ਹੋ, ਤੁਹਾਨੂੰ ਅਚਾਨਕ ਉਦਾਸੀ ਦਾ ਰੌਂ ਆ ਜਾਂਦਾ ਹੈ – ਹਫ਼ਤਾ ਹਫ਼ਤਾ ਚਾਲੂ ਰਹਿੰਦਾ ਹੈ; ਨਿਸਫ਼ਲ ਜਿਹੇ ਜਾਪਣ ਲਗ ਪੈਂਦੇ ਹੋ, ਖ਼ੁਸ਼ੀ ਘਟ ਜਾਂਦੀ, ਹੱਸਣ ਉਤੇ ਜੀ ਨਹੀਂ ਕਰਦਾ।

ਇਹ ਸਿਰਫ਼ ਇਕੋ ਘਾਟ ਦੇ ਅਹਿਸਾਸ ਦੀਆਂ ਵਖਰੀਆਂ ਵਖਰੀਆਂ ਸ਼ਕਲਾਂ ਹਨ। ਤੁਸੀਂ ਕਹਿੰਦੇ ਹੋ ਪਿਆਰ ਕਰਨ ਲਈ ਤਾਂਘ ਉਠਦੀ ਹੈ, ਤੇ ਵਿਆਕੁਲ ਕਰ ਦੇਂਦੀ ਹੈ। ਇਹ ਵੀ ਓਸੇ ਘਾਟ ਦਾ ਤੌਖਲਾ ਹੈ,

'ਕੁਝ ਨੇਪਰੇ ਚਾੜ੍ਹ ਸਕਣ' ਦੇ ਅਹਿਸਾਸ ਦੀ ਘਾਟ ਹੈ। ਪਸ਼ੂ ਪੰਛੀਆਂ ਦੀ ਜ਼ਿੰਦਗੀ ਦੀ ਖ਼ੁਸ਼ੀ ਦੀ ਹਦ ਬੁਨਿਆਦੀ ਲੋੜਾਂ ਦੀ ਪੂਰਤੀ ਹੈ: ਆਧਾਰ ਪੂਰਾ ਹੋਵੇ, ਰਹਿਣ ਵਾਲੀ ਥਾਂ ਚੰਗੀ ਹੋਵੇ, ਖ਼ਤਰੇ ਦਾ ਅਹਿਸਾਸ ਨਾ ਹੋਵੇ – ਪਸ਼ੂ ਪੰਛੀ ਦਾ ਇਹ ਸਵਰਗ ਹੈ। ਪਰ ਮਨੁਖ ਨੂੰ ਜਦੋਂ ਇਹ ਸਾਰੀਆਂ ਗਲਾਂ ਪ੍ਰਾਪਤ ਹੋ ਜਾਣ ਤਾਂ ਉਹਦੇ ਵਿਚ ਨਵੇਂ ਨਵੇਰੇ ਸਵਰਗਾਂ ਲਈ ਬੇਚੈਨੀ ਪੈਦਾ ਹੁੰਦੀ ਹੈ। ਮਨੁਖੀ ਮਨ ਦੀ ਏਸ ਬੇਚੈਨੀ ਦੇ ਮੁਤਾਲਿਆ ਤੋਂ ਵਿਚਾਰਵਾਨ ਏਸ ਸਿਟੇ ਉਤੇ ਪਹੁੰਚੇ ਹਨ ਕਿ ਮਨੁਖੀ ਮਨ ਸਿਰਫ਼ 'ਕੁਝ ਨੇਪਰੇ ਚਾੜ੍ਹ ਸਕਣ' ਦੇ ਅਹਿਸਾਸ ਵਿਚੋਂ ਹੀ ਚੈਨ ਲਭ ਸਕਦਾ ਹੈ [illegible] ਇਹਦੇ ਸਿਵਾ ਇਹਨੂੰ ਨਾ ਕੋਈ ਅਵਸਥਾ, ਨਾ ਕੋਈ ਪ੍ਰਾਪਤੀ [illegible]ਤਾ ਦੇ ਸਕਦੀ ਹੈ। ਕੋਈ ਵੀ ਦੌਲਤ ਏਨੀ ਵਡੀ ਨਹੀਂ [illegible] ਖੁਹਦੀ ਪ੍ਰਾਪਤੀ ਮਨੁਖ ਨੂੰ ਸਦੀਵੀ ਸੰਤੁਸ਼ਟਤਾ ਦੇ ਸਕੇ। [illegible]ਤਾ ਅਰੋਗ ਮਨੁਖੀ ਮਨ ਦੀ ਸਦੀਵੀ ਹਾਲਤ ਨਹੀਂ ਹੋ ਸਕ[illegible]. ਖ਼ੁਸ਼ੀ ਇਹਦੀ ਤਾਂਘ ਹੈ, ਪਰ ਖ਼ੁਰਾਕ ਵਾਂਗ ਖ਼ੁਸ਼ੀ ਵੀ ਇਕੋ [illegible] ਇਕੱਠੀ ਇਹਦੇ ਕਿਸੇ ਕੰਮ ਨਹੀਂ — ਖ਼ੁਸ਼ੀ ਇਹਦੀ ਰੋ[illegible]ੜ ਹੈ ਤੇ ਖ਼ੁਰਾਕ ਵਾਂਗ ਰੋਜ਼ਾਨਾ ਹੀ ਇਕ ਹੱਦ ਤਕ ਇਹ [illegible]ਨੂੰ ਲਾਭ ਸਹਿਤ ਵਰਤ ਸਕਦਾ ਹੈ। ਖ਼ੁਸ਼ੀ ਬਿਨਾਂ ਇਹਦੀ ਜ਼ਿੰਦਗੀ ਸਾਂਵੀਂ ਨਹੀਂ ਰਹਿ ਸਕਦੀ।

ਤੇ ਖ਼ੁਸ਼ੀ ਹੋਰ ਕੁਝ ਵੀ ਨਹੀਂ – ਕੋਈ ਵਰ ਨਹੀਂ, ਕੋਈ ਪ੍ਰਾਪਤੀ ਨਹੀਂ, ਕੋਈ ਕਬਜ਼ਾ ਨਹੀਂ, ਕੋਈ ਲਿਆਕਤ ਨਹੀਂ – ਸਿਰਫ਼ ਨਿਤ ਕੁਝ ਨੇਪਰੇ ਚਾੜ੍ਹਦੇ ਰਹਿਣ ਦੀ ਤਸੱਲੀ ਹੈ। ਕਈ ਗ਼ਰੀਬਾਂ ਕੋਲ ਇਹ ਤਸੱਲੀ ਹੁੰਦੀ ਹੈ, ਕਈ ਮਾੜੀ ਸਿਹਤ ਵਾਲਿਆਂ ਨੇ ਵੀ ਇਹ ਤਸੱਲੀ ਪੈਦਾ ਕਰ ਲਈ ਹੈ, ਉਹ ਖ਼ੁਸ਼ ਜਾਪਦੇ ਹਨ। ਕਈ ਅਮੀਰ ਆਦਮੀਆਂ ਕੋਲ ਸਭ ਕੁਝ ਹੈ, ਪਰ ਇਹ ਤਸੱਲੀ ਨਹੀਂ, ਉਹਨਾਂ ਵਿਚੋਂ ਕਈ ਪਾਗ਼ਲ ਹੋਏ ਦਿਸਦੇ ਨੇ, ਕਈ ਤਰ੍ਹਾਂ ਤਰ੍ਹਾਂ ਦੇ ਜੁਰਮ ਕਰਨ ਲਈ ਮਜਬੂਰ ਹੋ ਜਾਂਦੇ ਹਨ – ਪ੍ਰਾਨਾਂ ਨਾਲੋਂ ਵੀ ਵਧੇਰੇ ਲੋੜੀਂਦੀ ਇਹ ਤਸੱਲੀ ਹੁੰਦੀ ਹੈ, ਤੇ ਇਹਦੀ ਘਾਟ ਦੀ ਖੋਹ ਮਨੁਖ ਨੂੰ ਖ਼ੁਦਕਸ਼ੀ ਦੇ ਜੁਰਮਾਂ ਵਲ ਧੱਕ ਕੇ ਲੈ ਜਾਂਦੀ ਹੈ।

ਖ਼ੁਸ਼ੀ ਦੇ ਢੂੰਡਕ ਕੁਝ ਨੇਪਰੇ ਚਾੜ੍ਹਣ ਦਾ ਪ੍ਰੋਗਰਾਮ ਬਣਾ ਲੈਣ। ਰੋਜ਼ਾਨਾ ਨੇਪਰੇ ਚੜ੍ਹਦਾ ਕੁਝ ਮਹਿਸੂਸ ਹੁੰਦਾ ਰਹੇ। ਭਾਵੇਂ ਤੁਹਾਡੀ ਉਮਰ

ਵਡੀ ਹੈ ਤੇ ਭਾਵੇਂ ਛੋਟੀ – ਭਾਵੇਂ ਤੁਸਾਂ ਕੰਮ ਹੁਣੇ ਸ਼ੁਰੂ ਕੀਤਾ ਹੈ, ਤੇ ਭਾਵੇਂ ਤੁਸੀਂ ਉਮਰ ਭਰ ਦਾ ਕੰਮ ਮੁਕਾ ਕੇ ਪੈਨਸ਼ਨ ਲੈ ਚੁਕੇ ਹੋ; ਭਾਵੇਂ ਤੁਸੀਂ ਵਿਦਿਆਰਥੀ ਹੋ ਤੇ ਭਾਵੇਂ ਪ੍ਰੋਫ਼ੈਸਰ, ਭਾਵੇਂ ਤੁਸੀਂ ਨੌਕਰੀ ਦੇਣ ਵਾਲੇ ਹੋ ਤੇ ਭਾਵੇਂ ਨੌਕਰੀ ਢੂੰਡਣ ਵਾਲੇ, ਭਾਵੇਂ ਤੁਸੀਂ ਬੀਮਾਰ ਹੋ ਤੇ ਭਾਵੇਂ ਪੂਰੀ ਸਿਹਤ ਵਿਚ । ਰੋਜ਼ਾਨਾ ਆਪਣਾ ਕੋਈ ਦਾਈਆ ਬਣਾਓ, ਰੋਗ ਹੈ ਤਾਂ ਥੋੜ੍ਹਾ ਜਿੰਨਾ ਘਟੇ; ਸਿਹਤ ਹੈ, ਤਾਂ ਤਾਕਤ ਕੁਝ ਵਧੇ। ਖ਼ੁਸ਼ੀ ਆਪਣਾ ਨੀਯਤ ਕੀਤਾ ਕੰਮ ਮੁਕਾ ਲੈਣ ਵਿਚ ਹੈ।

ਜਦੋਂ ਤੁਸੀਂ ਨੇਪਰੇ ਚਾੜ੍ਹਣ ਦੇ ਅਹਿਸਾਸ ਤੋਂ ਐਡੇ ਖ਼ਾਲੀ ਨਹੀਂ ਹੋਵੋਗੇ, ਓਦੋਂ ਤੁਹਾਨੂੰ ਪਿਆਰ ਕਰਨ ਲਈ ਥੋਹ ਵੀ ਨਹੀਂ ਪਏਗੀ। ਇਹ [illegible] ਵੀ ਨੇਪਰੇ ਚਾੜ੍ਹਣ ਦੀ ਸਿਕ ਹੀ ਹੁੰਦੀ ਹੈ :– ਕੋਈ ਸਾਨੂੰ ਮਨਜ਼ੂਰ ਕਰਕੇ [illegible] ਆਪਣੇ ਵਿਚ ਭਰੋਸਾ ਵਧਾ ਦੇਵੇ। ਏਸ ਅਹਿਸਾਸ ਦੀ ਤਸੱਲੀ ਪ੍ਰਾਪਤ ਕਰ ਲੈਣ ਬਾਅਦ ਜਿਹੜੀ ਪਿਆਰ-ਤ੍ਰੰਗ ਤੁਹਾਡੇ ਅੰਦਰ ਉਠੇਗੀ, ਉਹ ਥੋਹ ਨਹੀਂ, [illegible] ਏਕਤਾ ਵਿਚ ਰਚਦੇ ਜਾਣ ਦਾ ਸਵਰਗੀ ਅਮਲ ਹੋਵੇਗਾ।

ਅਜ ਰਾਤ ਆਪਣੇ ਮਨ ਦਾ ਮੁਤਾਲਿਆ ਕਰੋ; ਆਪਣੀਆਂ ਰੀਝਾਂ ਨੂੰ ਛਾਣ ਪੁਣ ਕੇ ਇਕ ਮਨੋਰਥ ਸਾਹਮਣੇ ਲਿਆਓ। ਸੌਣ ਲੱਗਿਆਂ ਆਪਣੇ ਮਨ ਨੂੰ ਚੰਗੀ ਤਰ੍ਹਾਂ ਪ੍ਰੇਰੋ, ਤੇ ਓਹਦੇ ਕੋਲੋਂ ਆਸ ਰਖੋ ਕਿ ਉਹ ਆਪਣੇ ਵਿਚੋਂ ਕੋਈ ਅਕਲ ਨਚੋੜ ਕੇ ਕਢੇ ਤੇ ਤੁਹਾਨੂੰ ਤੁਹਾਡੇ ਮਨੋਰਥ ਵਿਚ ਸਹਾਇਤਾ ਦੇਵੇ – ਨਿਸਚਿੰਤ ਹੋ ਕੇ ਸੌਂ ਜਾਓ, ਨਿਸਚਿੰਤ ਏਸ ਖ਼ਿਆਲ ਦੀ ਮਦਦ ਨਾਲ ਕਿ ਕੋਈ ਆਖ਼ਰ ਨਹੀਂ ਆ ਸਕਦੀ – ਮੈਂ ਆਪਣਾ ਸਾਰਾ ਜ਼ੋਰ ਲਾ ਦਿਆਂਗਾ। ਜੋ ਕਰਨਾ ਚਾਹੀਦਾ ਸੀ, ਮੈਂ ਕੀਤਾ ਨਹੀਂ, ਇਹ ਪਛਤਾਵਾ ਹੀ ਦੁਖ ਬਣ ਜਾਂਦਾ ਹੈ।

ਇਕ ਪ੍ਰਣ-ਪੁਸਤਕ ਬਣਾਓ, ਕਾਗ਼ਜ਼ ਚੰਗਾ ਹੋਵੇ, ਬਣਤ੍ਰ ਸੁਹਣੀ ਹੋਵੇ – ਚਿਤ ਕਰੇ ਉਹਦੇ ਵਿਚ ਕੁਝ ਲਿਖਣ ਨੂੰ। ਜੋ ਰੋਂ ਆਵੇ, ਜੋ ਉਦਾਸੀ ਆਵੇ, ਜੋ ਧੜਕਣ ਉਠੇ, ਜੋ ਤਜਵੀਜ਼ ਸੁਝੇ, ਉਹਦੇ ਵਿਚ ਬਿਨਾਂ ਬਨਾਵਟ ਲਿਖੋ, ਜੋ ਪ੍ਰਣ ਕਰਦੇ ਹੋ, ਨਹੀਂ ਪੂਰੇ ਉਤਰਦੇ, ਅਜ ਕੁਝ ਲਿਖਿਆ, ਕਲ ਅਮਲ ਕੁਝ ਹੋਏ – ਕੋਈ ਪਰਵਾਹ ਨਹੀਂ – ਬਿਲਕੁਲ ਘਬਰਾਓ ਨਾ। ਫੇਰ ਪ੍ਰਣ ਕਰੋ। ਟੁਟੀ

ਜਾਣ, ਫੇਰ ਕਰੀ ਜਾਓ। ਹਫ਼ਤਾ ਹਫ਼ਤਾ, ਮਹੀਨਾ ਮਹੀਨਾ, ਕੁਝ ਭੀ ਲਿਖਣ ਤੇ ਜੀ ਨਹੀਂ ਕੀਤਾ – ਜਦੋਂ ਫੇਰ ਪ੍ਰੇਰਨਾ ਉਠੇ ਆਪਣੀ ਪ੍ਰਣ-ਪੁਸਤਕ ਦੀ ਸ਼ਰਨ ਲਵੋ। ਇਰਾਦੇ ਬਣਾਓ।

ਰੋਜ਼ਾਨਾ ਆਪਣੇ ਕੰਮ ਦਾ ਟਾਈਮ ਟੇਬਲ ਬਣਾਓ :– ਇਸ ਵੇਲੇ ਉਠਿਆ – ਇਸੇ ਵੇਲੇ ਨਹਾ ਧੋ ਕੇ ਤਿਆਰ ਹੋ ਜਾਵਾਂਗਾ – ਆਹ ਕੰਮ ਕਰਾਂਗਾ – ਓਸ ਖ਼ਤ ਦਾ ਉਤ੍ਰ ਦਿਆਂਗਾ –। ਟਾਈਮ ਟੇਬਲ ਬਣਾ ਕੇ ਕੰਮ ਕੀਤਿਆਂ ਤੁਸੀਂ ਹੈਰਾਨ ਹੋ ਜਾਓਗੇ ਕਿ ਜਿਹੜੇ ਕੰਮਾਂ ਲਈ ਅਗੇ ਤੁਹਾਡੇ ਕੋਲ ਇਕ ਮਿੰਟ ਵਾਧੂ ਨਹੀਂ ਸੀ ਹੁੰਦਾ, ਉਹ ਹੁਣ ਆਪੇ ਹੀ ਹੋ ਜਾਂਦੇ ਹਨ। ਡਾਕ ਦੇ ਉਤ੍ਰ ਹਫਤੇ ਦੇ ਅੰਦਰ ਅੰਦਰ ਦਿਤੇ ਜਾਂਦੇ ਹਨ – ਕੋਈ ਭਰਾਉਣਾ ਖ਼ਤ ਪਿਆ ਨਹੀਂ ਰਹਿੰਦਾ, ਕੋਈ ਅਣ-ਸੋਚਿਆ ਕੰਮ ਹਊਆ ਨਹੀਂ ਬਣ ਜਾਂਦਾ। ਕਈ ਮੁਲਾਕਾਤਾਂ ਲਈ ਸਮਾਂ ਨਿਕਲ ਆਉਂਦਾ ਹੈ।

ਕਾਹਲੀ ਕਰਨ ਦੀ ਲੋੜ ਨਹੀਂ, ਕਾਹਲੀ ਖਾਣ ਦੀ ਲੋੜ ਨਹੀਂ, ਕਾਹਲੀ ਬੋਲਣ ਦੀ ਲੋੜ ਨਹੀਂ, ਸਾਰੇ ਸਮੇਂ ਨੂੰ ਕੰਮਾਂ ਨਾਲ ਕਾਹਲੀ ਕਾਹਲੀ ਭਰਿਆਂ ਤਸੱਲੀ ਨਹੀਂ ਹੁੰਦੀ – ਸਿਰਫ਼ ਰੋਜ਼ਾਨਾ ਕੁਝ ਨੇਪਰੇ ਚਾੜ੍ਹ ਲੈਣ ਦਾ ਅਹਿਸਾਸ ਹੋਣਾ ਚਾਹੀਦਾ ਹੈ। ਪੈਨਸ਼ਨ ਲੈ ਕੇ ਕਈਆਂ ਦੀ ਸਿਹਤ ਖ਼ਰਾਬ ਹੋ ਜਾਂਦੀ ਹੈ, ਖ਼ੁਸ਼ੀ ਘਟ ਜਾਂਦੀ ਹੈ – ਕਿਉਂਕਿ ਨੇਪਰੇ ਚਾੜ੍ਹ ਸਕਣ ਵਾਲੀ ਤਸੱਲੀ ਘਟ ਗਈ ਹੁੰਦੀ ਹੈ।

ਖ਼ੁਸ਼ੀ ਵੀ ਜ਼ਿੰਦਗੀ ਦੀ ਖ਼ੁਰਾਕ ਹੈ। ਕਦੇ ਨਾ ਇੰਜ ਹੋਣ ਦਿਓ ਕਿ ਹੱਸਿਆਂ ਜੁਗੜੇ ਗੁਜ਼ਰ ਜਾਣ। ਸਾਥੀਆਂ ਨਾਲ ਮੇਲ ਮੁਲਾਕਾਤ ਰਖੋ, ਖੇਡ ਦਾ ਮੌਕਾ ਵੀ ਲਵੋ, ਵਿਹਲ ਕਢ ਕੇ ਕੋਈ ਫ਼ਿਲਮ ਵੀ ਵੇਖੋ। ਹੱਸਣ ਦੇ ਮੌਕੇ ਲਭਣ ਦੀ ਰੀਝ ਚਾਹੀਦੀ ਹੈ, ਮੌਕੇ ਲਭ ਪੈਣਗੇ। ਹਮੇਸ਼ਾਂ ਇਕਾਂਤ ਵਿਚ ਰਹਿਣ ਦੀ ਆਦਤ ਉਤੇ ਕਾਬੂ ਪਾਓ। ਇਕਾਂਤ ਸਿਰਫ਼ ਮੁਲਾਕਾਤਾਂ ਦੀ ਭੁਖ ਵਧਾਣ ਲਈ ਅਭਿਆਸ ਕਰਨੀ ਚਾਹੀਦੀ ਹੈ। ਜਦੋਂ ਕਦੇ ਸਫ਼ਰ ਕਰੋ, ਜੇ ਸਾਥੀ ਦਿਲਚਸਪ ਨਾ ਹੋਵੇ, ਤਾਂ ਚੁਪ ਚਾਪ ਰਹਿ ਕੇ ਆਪਣੀ ਤਾਕਤ ਵਧਾਓ, ਅਖਾਂ ਮੀਟਿਆਂ ਵੀ ਬੜਾ ਆਰਾਮ ਮਿਲਦਾ ਹੈ – ਜੇ ਕੋਈ ਵੇਖਣ ਵਾਲੀ ਗਲ ਨਾ ਹੋਵੇ, ਤਾਂ ਅਖਾਂ ਮੀਟ ਕੇ ਆਰਾਮ ਕਰ ਲਵੋ।

ਸ਼ਾਮ ਨੂੰ ਰੋਟੀ ਖਾਣ ਤੋਂ ਪਹਿਲਾਂ ਵੀ ਕੁਝ ਮਿੰਟ ਇਕਾਂਤ ਵਿਚ ਆਰਾਮ ਕਰੋ, ਪਰ ਰੋਟੀ ਜੇ ਹੋ ਸਕੇ ਤਾਂ ਕਿਸੇ ਨਾਲ ਮਿਲ ਕੇ ਖਾਓ।

ਜਿਥੇ ਪਹੁੰਚਣਾ ਹੋਵੇ, ਓਹਦੇ ਲਈ ਵੇਲੇ ਸਿਰ ਤਿਆਰ ਹੋ ਜਾਣਾ ਸਾਡੀ ਖ਼ੁਸ਼ੀ ਦਾ ਜ਼ਾਮਨ ਬਣ ਜਾਂਦਾ ਹੈ। ਵਕਤ ਸਿਰ ਤਿਆਰੀ ਖ਼ੁਸ਼ੀ ਦਾ ਬੜਾ ਵਡਾ ਸਾਧਨ ਹੈ। ਵਕਤ ਸਿਰ ਜ਼ਰੂਰੀ ਖ਼ਤ ਦਾ ਜਵਾਬ ਨਾ ਦਿਤਾ ਕਾਮਯਾਬੀ ਨੂੰ ਨਾ-ਕਾਮਯਾਬੀ ਵਿਚ ਵੀ ਬਦਲ ਸਕਦਾ ਹੈ।

ਚੰਗੀਆਂ ਆਦਤਾਂ, ਚੰਗੀ ਸਿਹਤ, ਤੇ ਆਪਣੇ ਵਕਤ ਦਾ ਵਹੀ ਖ਼ਾਤਾ – ਤੁਹਾਨੂੰ ਕੁਝ ਨੇਪਰੇ ਚਾੜ੍ਹ ਸਕਣ ਦੀ ਦੌਲਤ ਦੇ ਰੋਜ਼ਾਨਾ ਨਿਕੇ ਨਿਕੇ ਕਿਣਕਿਆਂ ਨਾਲ ਅਮੀਰ ਬਣਾ ਸਕਦੇ ਹਨ। ਅਮੀਰੀ ਕਿਸੇ ਦੌਲਤ ਦੇ ਕਾਨੂੰਨੀ ਕਬਜ਼ੇ ਵਿਚ ਨਹੀਂ, ਅਮੀਰੀ ਲੋੜੀਂਦੇ ਹੋਣ ਦੇ ਅਹਿਸਾਸ ਵਿਚ ਹੈ। ਲੋੜੀਂਦੇ ਹੋਣ ਲਈ ਵਡੀ ਕਿਸੇ ਲਿਆਕਤ ਦੀ ਜ਼ਰੂਰੀ ਸ਼ਰਤ ਨਹੀ ਆਪਣੇ ਹਾਲਤ ਵਿਚ ਸਹਾਇਕ ਹੋਣ ਦੀ ਯੋਗਤਾ ਜ਼ਰੂਰੀ ਹੈ। ਸਹਾਇਕ ਹੋਣ ਲਈ ਸੁਚੱਜ ਸਿਖਣਾ ਅਸੰਭਵ ਨਹੀਂ, ਜਿਹੜਾ ਕੋਈ ਆਪਣੀ ਸਿਹਤ ਠੀਕ ਰਖ ਕੇ ਮਨ ਵਿਚ ਲੋਕਾਂ ਲਈ ਸ਼ੁਭ-ਇਛਾ ਕਾਇਮ ਰਖ ਸਕਦਾ ਹੈ, ਉਹ ਹਰ ਅਵਸਥਾ ਵਿਚ ਸਹਾਇਕ ਹੋਣ ਦੀ ਖ਼ੁਸ਼ੀ ਲੈ ਸਕਦਾ ਹੈ।

ਮੇਰੇ ਉਦਾਸ ਸਮਕਾਲੀ ਮੋਢੇ ਛੰਡ ਕੇ ਆਖਣ : ਮਨੁਖ ਮੁਸ਼ਕਲਾਂ ਨਾਲੋਂ ਵਡਾ ਹੈ। ਇਹ ਕੋਈ ਅਤਿ-ਕਥਨੀ ਨਹੀਂ, ਨਾ ਫੋਕੀ ਖ਼ੁਸ਼-ਕਥਨੀ ਹੈ। ਕਿੰਨੀਆਂ ਮਿਸਾਲਾਂ ਜ਼ਿੰਦਗੀ ਵਿਚ ਪੁਕਾਰ ਕੇ ਹੌਂਸਲਾ ਦੇ ਰਹੀਆਂ ਹਨ, ਕਿੰਨੇ ਫ਼ਰਿਹਾਦਾਂ ਨੇ ਰਲ ਕੇ ਮਿਹਨਤ ਨਾਲ ਪਹਾੜਾਂ ਵਿਚੋਂ ਨਹਿਰਾਂ ਪੁਟ ਕੱਢੀਆਂ ਹਨ।

ਹਿੰਦੁਸਤਾਨੀ ਜ਼ਿੰਦਗੀ ਦੀਆਂ ਮੁਸ਼ਕਲਾਂ ਤੋਂ ਮੈਂ ਅਨਜਾਣ ਨਹੀਂ, ਤੇ ਆਪਣੇ ਤਜਰਬੇ ਤੋਂ ਆਪਣੇ ਸਮਕਾਲੀਆਂ ਨੂੰ ਇਹ ਕਹਿ ਸਕਣ ਦੀ ਖ਼ੁਸ਼ੀ ਲੈਂਦਾ ਹਾਂ ਕਿ ਟਾਂਵੀਂ ਹੀ ਕੋਈ ਮੁਸ਼ਕਲ ਹੈ ਜਿਹੜੀ ਬੇ-ਹਲ ਹੁੰਦੀ ਹੈ। ਹਰ ਕਿਸਮ ਦੀ ਉਦਾਸੀ ਦੀ ਕੋਈ ਕੁੰਜੀ ਹੈ। ਤੇ ਇਹ ਕੁੰਜੀ ਸਾਡੇ ਨੇੜੇ ਤੇੜੇ ਹੀ ਹੁੰਦੀ ਹੈ – ਤੇ ਕੁੰਜੀਆਂ ਦੀ ਕੁੰਜੀ ਰੋਜ਼ਾਨਾ 'ਕੁਝ ਨੇਪਰੇ ਚਾੜ੍ਹਣ' ਦਾ ਇਰਾਦਾ ਹੈ – ਬਾਰ ਬਾਰ ਬਣਾਇਆ ਤੇ ਬਾਰ ਬਾਰ ਅਮਲ ਵਿਚ ਲਿਆਂਦਾ ਇਰਾਦਾ।

ਜੋ ਕੁਝ ਤੁਹਾਨੂੰ ਇਸ ਵੇਲੇ ਤਕਲੀਫ਼ ਦੇ ਰਿਹਾ ਹੈ, ਉਹਨੂੰ ਆਪਣੀ ਪ੍ਰਣ ਪੁਸਤਕ ਵਿਚ ਲਿਖੋ, ਤੇ ਵਿਚਾਰੋ ਤੁਸੀਂ ਉਹਦੇ ਦੂਰ ਕਰਨ ਲਈ ਕੀ ਕੁਝ ਕਰ ਸਕਦੇ ਹੋ, ਕਿਸ ਕਿਸ ਦੀ ਸਹਾਇਤਾ ਲੈ ਸਕਦੇ ਹੋ, ਆਪਣੇ ਰਵਈਏ ਵਿਚ ਕੀ ਕੀ ਤਬਦੀਲੀਆਂ ਲਿਆ ਸਕਦੇ ਹੋ। ਇਹ ਗਲ ਪੱਲੇ ਬੰਨ੍ਹ ਲਵੋ ਕਿ ਤੁਹਾਡੇ ਨਾਲੋਂ ਵਡੇਰਾ ਤੁਹਾਡਾ ਕੋਈ ਸਹਾਇਕ ਨਹੀਂ, ਇਹ ਜ਼ਿੰਦਗੀ ਬੇ-ਬਦਲ ਕੋਈ ਤਕਦੀਰ ਨਹੀਂ, ਸੰਭਾਵਨਾਵਾਂ ਨਾਲ ਭਰੀ ਪਈ ਹੈ, ਸਭ ਕੁਝ ਬਦਲਿਆ ਤੇ ਬਿਹਤ੍ਰ ਬਣਾਇਆ ਜਾ ਸਕਦਾ ਹੈ, ਹਰ ਹਨੇਰਾ ਲਿਸ਼ਕਾਇਆ ਜਾ ਸਕਦਾ ਹੈ, ਹਰ ਨਤੀਜਾ ਪੈਦਾ ਕਰਨ ਦਾ ਕੋਈ ਨਾ ਕੋਈ ਸਾਧਨ ਹੈ — ਜੇ ਇਕਲਿਆਂ ਨਹੀਂ ਤਾਂ ਰਲ ਕੇ ਉਹ ਸਾਧਨ ਲਭਿਆ ਜਾ ਸਕਦਾ ਹੈ — ਇਕ ਉਮਰ ਬੜਾ ਲੰਮਾ ਮੌਕਾ ਹੈ — ਤਕ[illegible] ਟੋਕਰੀ ਵਿਚ ਉਤਸ਼ਾਹ ਭਰੇ ਹਥ ਮਾਰੀ ਹੀ ਜਾਓ — ਇਕ [illegible] ਤੁਹਾਡੀਆਂ ਰੀਝਾਂ ਦੇ ਸਵਰਗ ਉਤੇ ਤੁਹਾਡਾ ਹਥ ਜਾ ਧਤ[illegible]।

# ਸਾਡੀ ਧਰਤੀ ਦੇ ਫੁਲ

ਬਚੇ ਸਾਡੀ ਧਰਤੀ ਦੇ ਫੁਲ ਹਨ, ਤੇ ਅਸੀਂ ਸਿਆਣੇ ਇਹਨਾਂ ਫੁਲਾਂ ਦੇ ਮਾਲੀ ਹਾਂ, ਦਰਸ਼ਕ ਹਾਂ, ਰਖਵਾਲੇ ਹਾਂ। ਤੇ ਸਾਡਾ ਪਰਮ ਧਰਮ ਇਹ ਹੈ ਕਿ ਹਰ ਨਵੀਂ ਨਸਲ ਦੇ ਫੁਲਾਂ ਵਿਚ ਨਵੇਂ ਰੰਗ, ਨਵੀਂ ਮਹਿਕ, ਨਵੇਂ ਆਕਾਰ, ਨਵੀਆਂ ਕੋਮਲਤਾਈਆਂ ਤੇ ਨਵੀਆਂ ਪਾਏਦਾਰੀਆਂ ਪੈਦਾ ਕਰੀਏ। ਕੇਡਾ ਹੀ ਸੁਹਣਾ ਬਾਗ਼ ਹੋਵੇ, ਜੇ ਉਹ ਅਗਲੇ ਤੇ ਅਗਲੇਰੇ ਵਰ੍ਹੇ ਹੋਰ ਸੁਹਣਾ ਨਹੀਂ ਬਣਾਇਆ ਗਿਆ, ਤਾਂ ਉਹਦਾ [illegible] ਮਧਮ ਪੈ ਜਾਂਦੀ ਹੈ।

ਇਸ ਲਈ [illegible] ਇਸਤ੍ਰੀ ਤੇ ਜਿਹੜਾ ਮਰਦ ਵਿਆਹ ਕਰ ਲੈਂਦੇ ਹਨ, ਉਹਨਾਂ ਨੂੰ ਏਨਾ ਆਪਣੇ ਲਈ ਨਹੀਂ ਜਿੰਨਾ ਆਪਣੇ ਬਚਿਆਂ ਲਈ ਜਿਊਣਾ ਚਾਹੀਦਾ ਹੈ। ਜੇ ਸਾਰੇ ਮਾਪੇ ਆਪਣਾ ਇਹ ਫ਼ਰਜ਼ ਪੂਰੀ ਤਰ੍ਹਾਂ ਨਿਭਾਣ ਤਾਂ ਦੁਨੀਆਂ ਵਿਚ ਗ਼ੈਰ-ਜ਼ਰੂਰੀ ਮੁਸੀਬਤਾਂ ਦਾ ਇਕ ਦਮ ਖ਼ਾਤਮਾ ਹੋ ਜਾਏ। ਜਿਸ ਲੜਾਈ ਦੀ ਸੰਸਥਾ ਉਤੇ ਮਨੁਖੀ ਮਿਹਨਤ, ਮਨੁਖੀ ਅਕਲ ਤੇ ਮਨੁਖੀ ਪੈਦਾਵਾਰ ਦਾ ਬਹੁਤਾ ਭਾਗ ਬਰਬਾਦ ਕੀਤਾ ਜਾ ਰਿਹਾ, ਉਹ ਗ਼ਲਤ ਲਿਖੇ ਗਏ ਅਖਰ ਵਾਂਗ ਮੇਟ ਦਿਤਾ ਜਾਏ ਤੇ ਦੁਨੀਆਂ ਬੜੀ ਸੁਹਣੀ ਤੇ ਬੜੀ ਖ਼ੁਸ਼ਹਾਲ ਹੋ ਜਾਏ।

ਹਰ ਮਾਂ ਪਿਓ ਨੂੰ ਚਾਹੀਦਾ ਹੈ, ਉਹ ਰੋਜ਼ਾਨਾ ਕੁਝ ਸਮਾਂ ਆਪਣੇ ਬਚਿਆਂ ਨਾਲ ਬਿਤਾਣ। ਦਸ ਵਰ੍ਹੇ ਤਕ ਦੀ ਉਮਰ ਬੜੀ ਜ਼ਰਖੇਜ਼ ਧਰਤੀ ਵਰਗੀ ਹੁੰਦੀ ਹੈ। ਏਸ ਧਰਤੀ ਵਿਚ ਅਨੇਕਾਂ ਵਡੀਆਂ ਹੋਣੀਆਂ ਦੇ ਬੀਜਾਂ ਦਾ ਅਛੋਪਲੇ ਹੀ ਛੱਟਾ ਦਿਤਾ ਜਾ ਸਕਦਾ ਹੈ।

ਬਚੇ ਨੂੰ ਆਪਣੇ (ਮਾਤਾ ਪਿਤਾ ਦੇ) ਬਚਪਨ ਦੀ ਕਹਾਣੀ ਸੁਣਾਈ ਜਾਏ, ਸੈਰ ਕਰਨ ਗਿਆਂ ਕਦੇ ਆਪਣੇ ਬਚਪਨ ਦੀ ਕਹਾਣੀ ਛਹ ਲਈ। ਬਚੇ ਏਸ ਕਹਾਣੀ ਨੂੰ ਬੜੀ ਦਿਲਚਸਪੀ ਨਾਲ ਸੁਣਦੇ ਹਨ। ਏਸ ਸਮੇਂ ਤੁਸੀਂ ਕਈ ਰੀਝਾਂ ਬਚੇ ਦੇ ਮਨ ਵਿਚ ਟਿਕਾ ਸਕਦੇ ਹੋ।

ਫੇਰ ਕਿਸੇ ਦਿਨ ਬਚੇ ਨੂੰ ਪ੍ਰੇਰਿਆ ਜਾਏ ਕਿ ਉਹ ਆਪਣੀਆਂ ਰੀਝਾਂ ਖੋਹਲ ਕੇ ਦੱਸੇ, ਆਪਣੇ ਸੁਪਨੇ ਸੁਣਾਏ, ਜੋ ਬਣਨਾ ਉਹ ਲੋਚਦਾ ਹੈ,

ਉਹਦੇ ਬਾਰੇ ਫੋਲਾ ਫਾਲੀ ਉਹਦੇ ਮਨ ਦੀ ਕੀਤੀ ਜਾਏ।

ਤੇ ਇਹਨਾਂ ਸਾਰੀਆਂ ਮਿਲਣੀਆਂ ਦਾ ਮੂਲ ਮਨੋਰਥ ਬਚੇ ਦੇ ਮਨ ਵਿਚ ਕਈ ਸੁਭਾਓ ਪਾਣਾ ਹੋਵੇ। ਹੋਣੀ ਕੋਈ ਨਿਸਚਿਤ ਅਵੱਸ਼ਕਤਾ ਨਹੀਂ, ਇਹ ਸੁਭਾਵਾਂ ਦੇ ਗਰਭ ਵਿਚ ਪਲਦੀ ਹੈ, ਤੇ ਜੇਡਾ ਆਕਾਰ ਇਹਨਾਂ ਸੁਭਾਵਾਂ ਦਾ ਹੋਵੇਗਾ, ਓਡਾ ਹੀ ਆਕਾਰ ਬਚੇ ਦੀ ਹੋਣੀ ਦਾ ਹੋ ਸਕਦਾ ਹੈ।

ਬਚੇ ਨੂੰ ਅਕਾਰਸ਼ਨ-ਸ਼ਕਤੀ ਰਖਣੇ ਵਾਲੇ ਲੋਕਾਂ ਦੀਆਂ ਕਹਾਣੀਆਂ ਸੁਣਾਈਆਂ ਜਾਣ, ਭਾਵੇਂ ਇਤਿਹਾਸਕ ਤੇ ਭਾਵੇਂ ਪਰੀ-ਕਹਾਣੀਆਂ, ਉਹਨਾਂ ਇਸਤ੍ਰੀਆਂ ਮਰਦਾਂ ਦੀਆਂ ਕਹਾਣੀਆਂ, ਜਿਹੜੇ ਤਕਦੇ, ਬੋਲਦੇ, ਹਥ ਚੁਕਦੇ – ਤੇ ਜਿੱਤ ਲੈਂਦੇ ਹਨ। ਇਹੋ ਜਿਹੇ ਜੇਤੂ ਕੌਣ ਲੋਕ ਹੁੰਦੇ ਹਨ? ਜਿਹੜੇ ਕਦੇ ਸੁਸਤ ਨਹੀਂ ਬਹਿੰਦੇ – ਖੇਡਦੇ, ਪੜ੍ਹਦੇ, [illegible], ਹਸਦੇ, ਕੰਮ ਕਰਦੇ, ਹਰ ਕਿਸੇ ਦੇ ਕੰਮ ਆਉਂਦੇ, [illegible] ਮੱਥੇ ਵਾਲੇ – ਜਿਹੜੇ ਚੁਗਲੀ ਪਸੰਦ ਨਹੀਂ ਕਰਦੇ, [illegible] ਨਹੀਂ ਚਿਤਵਦੇ, ਅਉਕੜਾਂ ਤੋਂ ਝਕਦੇ ਨਹੀਂ, ਮਨ ਦੀ [illegible] ਸ਼ਰਮਾਂਦੇ ਨਹੀਂ।

ਇਹੋ ਜਿਹੇ [illegible], ਪਰ-ਸੁਆਰਥੀ ਤੇ ਦਲੇਰ ਇਸਤ੍ਰੀਆਂ ਮਰਦ ਆਪਣੀ [illegible]ਅਤ-ਉਸਾਰੀ ਲਈ ਯੋਗ ਵਾਯੂ-ਮੰਡਲ ਤੇ ਲੋੜੀਂਦੇ ਨਮੂਨੇ ਮੰਗਦੇ ਹਨ। ਵਿਆਹ ਕਰਨ ਵਾਲੇ ਹਰ ਜੋੜੇ ਨੂੰ ਇਹ ਵਾਯੂ-ਮੰਡਲ ਆਪਣੇ ਘਰ ਵਿਚ ਪੈਦਾ ਕਰਨਾ ਚਾਹੀਦਾ ਹੈ, ਢੂੰਡ ਢੂੰਡ ਕੇ ਚੰਗੇ ਚਰਿਤ੍ਰ ਦੇ ਅਸਰ-ਭਰੇ ਨਮੂਨੇ ਬਚਿਆਂ ਦੇ ਜੀਵਨ ਵਿਚ ਲਿਆਉਣੇ ਚਾਹੀਦੇ ਹਨ।

ਕਿਸੇ ਨੇ ਕੇਡਾ ਠੀਕ ਆਖਿਆ ਹੈ ਕਿ ਬਚੇ ਸਾਨੂੰ ਨਿਸਕਾਮਤਾ, ਹਮਦਰਦੀ ਤੇ ਪਿਆਰ ਸਿਖਾਣ ਲਈ ਦਿਤੇ ਜਾਂਦੇ ਹਨ, ਸਾਡੇ ਦਿਲ ਵਡੇ ਕਰਨ ਲਈ ਦਿਤੇ ਜਾਂਦੇ ਹਨ। ਬਚਿਆਂ ਦੇ ਮਾਤਾ ਪਿਤਾ ਹੋ ਕੇ ਜਿਹੜਾ ਕੋਈ ਨਿਸਕਾਮ ਨਹੀਂ, ਹਮਦਰਦ ਨਹੀਂ, ਪਿਆਰ ਕਰਨ ਤੇ ਚੌੜੇ ਦਿਲ ਵਾਲਾ ਨਹੀਂ, ਉਸ ਨੇ ਸ੍ਰਿਸ਼ਟੀ ਨਾਲ ਆਪਣਾ ਧਰਮ ਨਿਭਾਇਆ ਨਹੀਂ। ਮੈਨੂੰ ਓਸ ਆਦਮੀ ਉਤੇ ਬੜਾ ਤਰਸ ਆਉਂਦਾ ਹੈ, ਜਿਹੜਾ ਬਚਿਆਂ ਦਾ ਪਿਤਾ ਹੋ ਕੇ ਫ਼ਜ਼ੂਲ ਖ਼ਰਚ ਹੈ, ਐਸ਼-ਪਸੰਦ ਹੈ, ਘਰੋਂ ਬਾਹਰ ਰਹਿ ਕੇ ਰਾਜ਼ੀ ਹੈ, ਜਿਹੜਾ ਬਚਿਆਂ ਤੋਂ ਛਿਥਾ ਪੈ ਕੇ ਬਾਹਰ ਖ਼ੁਸ਼ੀ ਢੂੰਡਦਾ, ਪਰ ਆਪਣੇ ਘਰ ਦੀ ਨੁੱਕਰ ਨੁੱਕਰ ਵਿਚ ਲੁਕੀ ਸਵਰਗ-ਸੰਭਾਵਨਾ ਤੋਂ ਆਪਣੇ ਆਪ ਨੂੰ ਵਾਂਜਿਆਂ ਰਖਦਾ ਹੈ।



* * *